# ਸੂਚੀ-ਪੱਤਰ

Review by Dr. Siddheshwar Varma i to viii
ਧੰਨਵਾਦ ੯

ਭਾਗ ਪਹਿਲਾ

ਗੁਰਬਾਣੀ ਤੇ ਵਿਆਕਰਣ ੧੩
'ਮਹਲਾ' ਦਾ ਉੱਚਾਰਣ ੨੨
ਵਰਣਬੋਧ ੨੬
ਸੰਧੀ ੪੧

ਭਾਗ ਦੂਜਾ (ਵਾਕ-ਅੰਗ)

ਨਾਂਵ ੫੦
ਪੁਲਿੰਗ ਨਾਂਵ (ਮੁਕਤਾ-ਅੰਤ) ੫੩
ਕਰਤਾ ਕਾਰਕ, ਇਕ-ਵਚਨ ੫੬
ਕਰਤਾ ਕਾਰਕ, ਬਹੁ-ਵਚਨ ੬੪
ਕਰਮ ਕਾਰਕ, ਇਕ-ਵਚਨ ੭੦
ਕਰਮ ਕਾਰਕ, ਬਹੁ-ਵਚਨ ੭੩
ਕਰਣ ਕਾਰਕ, ਇਕ-ਵਚਨ ੭੭
ਕਰਣ ਕਾਰਕ, ਬਹੁ-ਵਚਨ ੮੦
ਸੰਪ੍ਰਦਾਨ ਕਾਰਕ, ਇਕ-ਵਚਨ ੮੨
ਸੰਪ੍ਰਦਾਨ ਕਾਰਕ, ਬਹੁ-ਵਚਨ ੮੫
ਅਪਾਦਾਨ ਕਾਰਕ, ਇਕ-ਵਚਨ ੮੬
ਅਪਾਦਾਨ ਕਾਰਕ, ਬਹੁ-ਵਚਨ ੮੯
ਸੰਬੰਧ ਕਾਰਕ, ਇਕ-ਵਚਨ ੯੦
ਸੰਬੰਧ ਕਾਰਕ, ਬਹੁ-ਵਚਨ ੯੪
ਅਧਿਕਰਣ ਕਾਰਕ, ਇਕ-ਵਚਨ ੯੭
ਅਧਿਕਰਣ ਕਾਰਕ, ਬਹੁ-ਵਚਨ ੯੯

ਸੰਬੋਧਨ, ਇਕ-ਵਚਨ ੧੦੩
ਸੰਬੋਧਨ, ਬਹੁ-ਵਚਨ ੧੦੪
ਲਫ਼ਜ ਭੰਡੂ, ਕਲਤੂੰ ੧੦੪
(ਉ-ਅੰਤ) ਨਾਵ (ਪੁਲਿੰਗ) ੧੦੬
(ਾ-ਅੰਤ) ਪੁਲਿੰਗ ਨਾਵ ੧੧੪
(ੀ-ਅੰਤ) ਪੁਲਿੰਗ ਨਾਵ ੧੨੨
ਇਸਤ੍ਰੀ ਲਿੰਗ ਨਾਵ
ਮੁਕਤਾ-ਅੰਤ ੧੨੫
(ਾ-ਅਤ) ੧੨੯
(ਿ-ਅੰਤ) ੧੩੦
(ੀ-ਅੰਤ) ੧੩੪
ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਨਾਵ ੧੩੭
ਵਿਰੋਧਾਰਥਕ ਨਾਵ ੧੪੨
ਭਾਵ-ਵਾਚਕ ਨਾਵ ੧੪੫
ਅਲਪਾਰਥਕ ਨਾਵ ੧੪੭
ਵਿਸੇਸਣ
ਗੁਣ ਵਾਚਕ ਵਿਸੇਸਣ ੧੫੫
ਸੰਖਿਅਕ ਵਿਸੇਸਣ ੧੫੮
ਨਿਸਚੇ-ਵਾਚਕ ਵਿਸੇਸਣ ੧੬੪
ਪੜਨਾਵੀ ਵਿਸੇਸਣ ੧੬੬
'ਨਾਵ' ਤੋਂ ਵਿਸੇਸਣ ਬਨਾਣਾ ੧੬੮
ਸਮਾਸ ੧੭੪
ਪੜਨਾਵ
ਪੁਰਖ-ਵਾਚਕ ਪੜਨਾਵ ੧੭੮
ਸਬੰਧ ਵਾਚਕ ਪੜਨਾਵ ੧੮੮
ਪ੍ਰਸ਼ਨ ਵਾਚਕ ਪੜਨਾਵ ੧੯੫

ਨਿਸਚੇ ਵਾਚਕ ਪੜਨਾਂਵ ੧੯੭
ਅਨਿਸਚਿਤ ਪੜਨਾਵ ੨੦੦
ਨਿਜ-ਵਾਚਕ ਪੜਨਾਵ ੨੦੬
ਕ੍ਰਿਆ
ਵਰਤਮਾਨ ਕਾਲ ੨੧੨
ਭੂਤ ਕਾਲ ੨੩੧
ਭਵਿੱਖਤ ਕਾਲ ੨੫੧
ਹੁਕਮੀ ਭਵਿੱਖਤ ਕਾਲ ੨੬੨
ਕਰਮ ਵਾਚ ੨੭੨
ਭਾਵਾਰਥਕ ਕਾਰਦੰਤਕ ੨੮੦
ਪੂਰਬ ਪੂਰਣ ਕਾਰਦੰਤਕ ੨੮੫
ਪ੍ਰੇਰਣਾਰਥਕ ਕ੍ਰਿਆ ੨੯੦
ਨਾਵ-ਧਾਤੂ ੨੯੨
ਸੰਬੰਧਕ ੨੯੩
ਕ੍ਰਿਆ ਵਿਸੇਸਣ ੩੧੩
ਕ੍ਰਿਆ ਵਿਸੇਸਣੋਤਰੀ ੩੧੫
ਯੋਜਕ ੩੨੧
ਵਿਸਮਿਕ ੩੨੪

ਭਾਗ ਤੀਜਾ (ਵਾਕ-ਰਚਨਾ ਵਿਚਾਰ)

ਕਾਰਕ ਰੂਪ ਸਾਧਨਾ ੩੩੦
ਲਿੰਗ ੩੪੯
ਵਿਸੇਸਣ ੩੫੮
ਪੜਨਾਵ ੩੬੩
ਕ੍ਰਿਆ ਵਿਸੇਸਣ ੩੭੫
ਸੰਬੰਧਕ ੩੮੩

## ਭਾਗ ਚੌਥਾ (ਫੁਟਕਲ)


ਸਬਦ-ਜੋੜ ੩੮੮
ਪੰਜਾਬੀ ਮੁਹਾਵਰੇ ੩੯੪
ਨਾਵੇਂਕਤੀ ੪੦੦
ਛੰਦ ੪੦੩
ਸਬਦ-ਜੋੜ-ਨਿਰਨਾ ੪੦੭
ਬਹੁ-ਵਾਕਾਗ ਸਬਦ ੪੨੯
ਬਹੁ-ਅਰਥਕ ਸਬਦ ੪੩੭


●

## ਸੋਧ ਲਵੋ

| ਸਫ਼ਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੨੨ | ੧੪ | ਹੋਇ ਮਰਹਿ | ਹੋਇ ਮਰਹਿ |
| ੨੩ | ੩ | ਮਹਲ ਅਤੇ ਮਹੱਲਾ | ਮਹੱਲ ਅਤੇ ਮਹੱਲਾ |
| ੩੦ | ੬ | ਬੰਭ | ਥੰਭ |
| ੧੩੬ | ੨੧ | ਬਹੁ ੰਗ | ਬਹੁ ਰੰਗ |
| ੧੮੯ | ੧੩ | 'ਇਨਿ' ਇਕ-ਵਚਨ | 'ਤਿਨਿ' ਇਕ-ਵਚਨ |
| ੧੯੭ | ੬ | ਇਨ | ਇਨਿ |
| ੨੦੫ | ੪ | 'ਅਉ' | 'ਅਉ-' |
| ੨੩੦ | ੨ | ਕੈਸੇ | ਕੈਸੈ |
| ੨੮੬ | ੧੦ | ਪ੍ਰਤਾਪਜ | ਪ੍ਰਥਾਪਜ |
| ,, | ੧੩ | ਸਿਕ੍ਰਤਾ | ਸਿਕ੍ਰਤਾ |

੬

# ਦੂਜੀ ਛਾਪ

ਗੁਰਬਾਣੀ ਵਿਅਕਰਣ ਦੀ ਜੋ ਕਦਰ ਬਾਣੀ ਦੇ ਰਸੀਏ ਸੱਜਣਾਂ ਨੇ ਕੀਤੀ ਹੈ, ਮੈਂ ਉਸ ਲਈ ਦਿਲੋਂ ਧੰਨਵਾਦੀ ਹਾਂ। ਮੈਨੂੰ ਇਹ ਨਿਸਚਾ ਸੀ ਕਿ ਗੁਰਬਾਣੀ ਨੂੰ ਵਿਚਾਰ ਕੇ ਪੜ੍ਹਨ ਵਾਲੇ ਸੱਜਣਾਂ ਨੂੰ ਇਹ ਪੁਸਤਕ ਠੋਸ ਸਹਾਇਤਾ ਦੇਵੇਗੀ ਤੇ ਗੁਰਬਾਣੀ ਬਾਰੇ ਪਾਏ ਅਨੇਕਾਂ ਭੁਲੇਖੇ ਇਸ ਦੀ ਮਦਦ ਨਾਲ ਦੂਰ ਹੋਣਗੇ। ਪਾਠਕਾਂ ਦੀ ਕੀਤੀ ਕਦਰ ਨੇ ਹੀ ਮੈਨੂੰ ਇਹ ਉਤਸਾਹ ਦਿੱਤਾ ਕਿ ਉਹਨਾਂ ਦੀ ਸਹੂਲਤ ਵਾਸਤੇ ਇਸ ਵਿਆਕਰਣ ਨੂੰ ਵਰਤ ਕੇ ਮੈਂ ਕਈ ਬਾਣੀਆਂ ਦੇ ਟੀਕੇ ਕਰ ਦਿੱਤੇ ਜਿਨ੍ਹਾਂ ਵਿਚੋਂ ਕਈ ਛਪ ਚੁਕੇ ਹਨ, ਤੇ ਪਾਠਕਾਂ ਦੇ ਪਿਆਰ ਦੇ ਪਾਤਰ ਬਣ ਚੁਕੇ ਹਨ। ਕਾਲਜ ਵਿਚ ਵੀਹ ਬਾਈ ਸਾਲ ਗੁਰਬਾਣੀ ਪੜ੍ਹਾਣ ਦੇ ਜ਼ਾਤੀ ਤਜਰਬੇ ਨੇ ਮੈਨੂੰ ਯਕੀਨ ਦਿਵਾ ਦਿੱਤਾ ਹੈ ਕਿ ਜੇ ਸਿੱਖ ਨੌ-ਜੁਆਨਾਂ ਦੇ ਸਾਹਮਣੇ ਗੁਰਬਾਣੀ ਨੂੰ ਵਿਆਕਰਣ ਦੇ ਨਿਯਮਾਂ ਅਨੁਸਾਰ ਸਹੀ ਤੇ ਸਮਝ-ਗੋਚਰੇ ਰੂਪ ਵਿਚ ਪੇਸ਼ ਕੀਤਾ ਜਾਏ ਤਾਂ ਉਹਨਾਂ ਦੇ ਅੰਦਰ ਬਾਣੀ ਵਾਸਤੇ ਦਿਲਚਸਪੀ ਵਧ ਸਕਦੀ ਹੈ। ਖ਼ਾਲਸਾ ਸਕੂਲਾਂ ਤੇ ਕਾਲਜਾਂ ਵਿਚ ਗੁਰਬਾਣੀ ਪੜ੍ਹਾਣ ਵਾਲੇ ਸੱਜਣ ਜੇ ਇਸ ਪਾਸੇ ਧਿਆਨ ਦੇਣ, ਤਾਂ ਉਹ ਸਹਿਜੇ ਹੀ ਪੰਥ ਦੀ ਵੱਡ-ਮੁੱਲੀ ਸੇਵਾ ਕਰ ਸਕਦੇ ਹਨ।

ਇਹ ਪੁਸਤਕ ਲਿਖੀ ਤਾਂ ਅਕਤੂਬਰ ੧੯੩੨ ਤਕ ਹੀ ਗਈ ਸੀ; ਪਰ ਛਪ ਕੇ ਮੁਕੰਮਲ ਹੋਈ ਅਪਰੈਲ ੧੯੩੯ ਵਿਚ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਨੇ ਆਪਣੇ ੧੯੩੧ ਦੇ ਐਲਾਨ ਅਨੁਸਾਰ ਮੈਨੂੰ ੧੩ ਸਤੰਬਰ ੧੯੩੯ ਨੂੰ ਇਕ ਹਜ਼ਾਰ ਰੁਪਿਆ ਇਨਾਮ ਤੇ ਸਿਰੋਪਾ ਬਖ਼ਸ਼ਿਆ। ਮੈਂ ਉਹਨਾਂ ਦਾ ਦਿਲੋਂ ਧੰਨਵਾਦ ਕਰਦਾ ਹਾਂ ਕਿ ਉਹਨਾਂ ਮੇਰੀ ਬਾਰ੍ਹਾਂ-ਤੇਰ੍ਹਾਂ ਸਾਲ ਦੀ ਕੀਤੀ ਮਿਹਨਤ ਨਾਲ ਪਿਆਰ ਕਰ ਕੇ ਮੈਨੂੰ ਗੁਰਬਾਣੀ ਬਾਰੇ ਹੋਰ ਖੋਜ-ਵਿਚਾਰ ਕਰਨ ਦਾ ਉਤਸਾਹ ਦਿੱਤਾ।

ਚੋਖੇ ਚਿਰ ਤੋਂ ਪਹਿਲੀ ਐਡੀਸ਼ਨ ਮੁੱਕ ਚੁਕੀ ਹੋਈ ਹੈ। ਨੌਜੁਆਨਾਂ ਦੀ ਨਵੀਂ ਵਧਦੀ ਦਿਲਚਸਪੀ ਤੋਂ ਉਤਸਾਹਿਤ ਹੋ ਕੇ ਹੀ ਮੈਂ ਗੁਰਬਾਣੀ ਵਿਆਕਰਣ ਦੀ ਇਹ ਦੂਜੀ ਛਾਪ ਪੇਸ਼ ਕਰ ਰਿਹਾ ਹਾਂ।

ਖ਼ਾਲਸਾ ਕਾਲਜ,
ਅੰਮ੍ਰਿਤਸਰ
੧੪ ਜਨਵਰੀ ੧੯੫੦

ਸਾਹਿਬ ਸਿੰਘ
ਬੀ. ਏ.

# ਚੌਥੀ ਛਾਪ

ਗੁਰਬਾਣੀ ਵਿਆਕਰਣ ਦੀ ਤੀਜੀ ਛਾਪ 'ਸਿੰਘ ਬ੍ਰਦਰਜ਼' ਨੇ, ੧੯੬੬ ਵਿਚ ਛਪਵਾਈ ਸੀ। ਹੁਣ ਉਹ ਇਸ ਦੀ ਚੌਥੀ ਛਾਪ ਪਾਠਕਾਂ ਦੇ ਸਾਹਮਣੇ ਪੇਸ਼ ਕਰ ਰਹੇ ਹਨ। ਗੁਰਬਾਣੀ ਦੇ ਵੱਖ ਵੱਖ ਟੀਕੇ ਅਤੇ ਗੁਰਮਤਿ ਬਾਰੇ ਮੇਰੀਆ ਹੋਰ ਪੁਸਤਕਾ 'ਸਿੰਘ ਬ੍ਰਦਰਜ਼' ਹੀ ਛਾਪ ਰਹੇ ਹਨ।

ਪਹਿਲਾ ਤਾ ਇਸ ਵਿਆਕਰਣ ਅਨੁਸਾਰ ਕੁਝ ਕੁ ਬਾਣੀਆਂ ਦੇ ਟੀਕੇ ਪਾਠਕਾ ਦੇ ਸਾਹਮਣੇ ਪੇਸ ਕੀਤੇ। ਪਰ ਫਿਰ ਗੁਰੂ ਪਾਤਿਸਾਹ ਨੇ ਮਿਹਰ ਕਰ ਕੇ ਹੌਸਲਾ, ਹਿੰਮਤ ਤੇ ਸਿਹਤ ਬਖਸੀ, ਤਾ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਇਸ ਵਿਆਕਰਣ ਅਨੁਸਾਰ ਤਿਆਰ ਹੋ ਗਿਆ। ਉਹ ਟੀਕਾ ('ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ') ਦਸ ਪੋਥੀਆ ਵਿਚ ਛੱਪ ਕੇ ਪਾਠਕਾ ਦੇ ਹੱਥਾ ਵਿਚ ਅੱਪੜ ਚੁਕਾ ਹੈ, ਜੋ ਆਸ ਤੋਂ ਵੀ ਵੱਧ ਅਪਣਾਇਆ ਜਾ ਰਿਹਾ ਹੈ, ਜਿਸ ਲਈ ਸੁਹਿਰਦ ਪਾਠਕਾ ਦਾ ਦਿਲੋਂ ਧੰਨਵਾਦੀ ਹਾ।

494, ਅਜੀਤ ਨਗਰ
ਪਟਿਆਲਾ,
੧੦ ਮਈ, ੧੯੭੦

ਸਾਹਿਬ ਸਿੰਘ

# REVIEW

## Prof. Sahib Singh : GURBANI VIAKARAN

## (in Panjabi : Gurmukhi Script) Amritsar, 1951.

That this thoughtful and thought-provoking book emanates from the pen of a thinker, will be evident from the following observations :—

### (1) A human approach to Grammar.

That Grammar is a dry subject, has become almost a proverb. Even in Sanskrit there is a saying which means : "Grammar is a disease-producing subject" (Vyaakaranam Vyaadhikarnam). But perhaps for the first time in any Grammar written in India about an Indian language, this book, which is a Grammar of the language of the Sikh Scriptures, starts (page 13) with the expressive nature of human language, beginning first with facial expressions, then through gestures, to speech-sounds on their way to connected speech, the sphere of Grammar proper. This methodology is bound to stir an interest for the subject, which is essentially not a tyranny of rules and prescriptions, but a description of the natural phenomena of language.

### (2) A rational approach to the study of Scriptures.

All Scriptures have a mystical aspect, which can be really expressed only in an "inner language", but in view of the well-known English verse :—

"Wings for the angles but feet for the men", human language has to be used for communicating these truths to mankind in general. But this language has its laws, which must be carefully understood if a rational interpretation of the Scriptures is desired. In view of this, the author has thoroughly brought their language into the sphere of Grammatical patterns For instance, on page 333, as an illustration of the Direct and Indirect object, sentences like the following have been exemplified : "The Guru imparts instruction to the disciple" (Gursikh guru upadesu sunnave), in which **Gursikh** is the indirect and **Upadesu** the direct object.

### (3) The Rhetorical adjuncts of Grammar.

Great master-minds, both in the past and the present, tell us that Grammar can never be entirely dissociated from Rhetorics, Metrics and Music. The author, fortunately gifted with this synthetic insight, has freely brought to bear the phenomena of Rhetorics in order to explain Grammatical phenomena. For instance, on page 24 he happily explains (mahalaa), being a term for any of the Sikh Gurus, as literally denoting "body"; so the sense of "body" has been figuratively extended to that of a Guru. How ? The second Mahalaa, viz. Guru Angad, was so called because he was considered to be the second body of Guru Nanak. Nobody could dream that a book on Grammar should contain such a charming matter !

### (4) Subtle penetration of treatment.

The author's profoundly dis-cerning acumen has read the distinctive significance of (n) and *(ṇ)* in (kahani) and (kaha*n*i); while (kahaṇi) is verbal form, embedding a

Sanskrit suffix (-nti), (kahaṇi) is a noun, from the infinitive (kahani) (p. 222). Historians of Indian languages tell us that Sanskrit consonant-duster (-nt) has become (n) in certain contexts in modern Indian languages, while pure (n), in the middle of two vowels, has become (ṇ).

## (5) Historical visualization.

The author's modernity of approach is revealed by the emphasis he has laid on the historical aspects of the language of the Sikh Scriptures. With copious examples he shows how words like (ghar) and (gharu) occuring in the same verse reveal different historical phases of the language (pages 18—19). Just as the ruins of Harappa indicate seven different cultures, one over the other, or of Taxila four different cultures, so the language of these scriptures will reveal to the scientific observer many layers of dialects one over the other. This observation on the part of the author is one on which the historical lunguist should jump, for it will at once suggest to him that for the corroboration of variants in the Sikh Scriptures the time has come for an immediate survey of the dialects of the day adjoining the areas in which these scriptures were written.

## (6) A challenge to stupidity about Metre.

By far the most valuable remark in this book is the one about Metre on page 404. Regarding the age-long Prosodial tyrannies of long-short or syllabic measurements, the author says that a Poet rises above the bondages of these measures whenever he finds them to be an obstruction to the flow of his natural rythm. Future

generations will appreciate this statement as the first protest from an Indian against the myth of metrical *rigidities. Authorities on Phonetics tell us that the* phenomenon of Rhythm is primarily an instinctive, natural and universal phenomenon. Cf. Sonnenschein. What is Rhythm ?, Oxford, 1925, page 31 : "The element that is common to music and verse is Rhythm; and rhythm is one and the same thing whatever be the medium in which it is manifested." But the universal phenomenon in rhythm is that of rise-fall or fall-rise of voice in various permutations and combinations, it is to this gradation that long-short, or syllabication absolutely submits from moment to moment; no human prescriptions dare to interfere with it. Time has come to revolutionize all our rotten views about metre. Who knows our author's divining statement is a precursor of the "shape of things to come" in Indian metre during this decade of "challenge, change and opportunity", as a British writer puts it ?

### (7) The agent-case revelation.

Very interesting indeed is the author's explanation of the i-suffix attached to nouns functioning, historically, as agent case with transitives in the Past Tense, e g. Nanki (page 59), literally "by Nanak". This finding would give to a reflective reader a flood of suggestions e g (1) this i-suffix was absolutely independent, it never required a post position like (ne) as is used in Hindi or literary Panjabi, though it is absent in Dogri or Pothwari. (2) This i-being parrallel to Hindi-modern literary Panjabi -e, was either a literary modification of dialectical (e)–still spoken – or induced by rhythmical requirements, for which investigation is necessary.

## (8) Curiosities of Pronouns

Most interesting is the entire absence (as will be evident from page 178) of (mainu, sanu) "to me, to us" established literary Panjabi forms these days – in the language concerned, being represented by (mohi, mujhe) etc. in the singular and (hamhu, ham) in the plural. Now according to linguistic authorities, the Pronouns of a language are the greatest determinants of the structure of that language, for there is hardly a sentence in which they are not used. If these most fundamental Pronouns, spoken at the present day, were absent in the language of the Sikh Scriptures, we are faced with the Problem of determining the exact ratio of Panjabi in the language concerned. Only a Frequency Statistics Survey, like the one done by Soviet in Russain, could help us to solve the problem.

## (9) A precursor of Pronominal Suffixes.

Pronominal Suffixes are a bug-bear for the teacher of literary Panjabi and Hindi. But page 235 gives us a startling form, viz. (sudhos) "searched for him", for according to the author, (s) means "him". In colloquial Panjabi, two Pronominal or extra-Pronoun suffixes are quite common, viz. 3rd person su (Lahndas), e. g. marsu, beat him and 2nd person (i) is in (aia i) he has come, oh you ! It is hoped that the author will some day be able to produce further material on this exciting Problem.

## (10) Illuminating approach to Conjugation.

The treatment of Conjugation has rebelled against the atrocious mechanization of routinized Grammars, it has entirely discarded the start from terminations and

begins the modernized forms, viz. patterns on page 213, e. g. (basai) resides, (jival) lives. The conjugation of verbs concerned in Sanskrit, Prakrit and Apabhramsa side by side has also been given This comparative method makes both the teaching and the learning life-like (pp. 213-214). This historical approach has been persistently kept up, e. g. on p. 214, the 2nd pers pl. (h) has been rightly traced to (th). Cf G. V. Tagare, Historical Grammar of Apabhramsa, Poona, 1948, page 286. Similarly, the third person Pl. (hi), on page 220, has been connected with Braj (ahi) in (gavahi) they "sing" Tagare (Ib, P. 290) tells us that (-ahi) is the real Apabhramsa development, and Dr. Babu Ram Seksena in his Evolution of Awadhi, Allahabad, 1938, page 124, finds the same-ahi in Jayasi, though in Tulasi-ai also occurs secondarily. This suggests that the nasality has been dropped in this case In the language of the Sikh Scriptures. On pp. 248-9, an interesting parallel to the (v-) causative, as in (dikhava) has been rightly connected with Awadhi forms, Cf. Awadhi (dekha. vab) illustrated by Babu Ram Saksena Ib, p. 289. Cf. in this connection the interesting remark of Tagare (Ib., p. 284) that "Causative formations in Apabhramsa take the augment -ava in South West Apabhramsa, and (aba) in East Apabhramsa"

## LIMITATIONS

With so many new perspectives, as in Metre and Pronominal suffixes, revealed to us by this valuable work, it will be insolence to point out any shortcomings therein But the synthetic outlook of the author, who would never be tired until perfection is achieved, has compelled the present reviewer to make the following observations —

## (1) "Vertical" Comparisons.

On pp. 32 ff. comparative vocabularies have been given by mere juxtaposition of Panjabi and Sanskrit forms, thus Panjabi (nere) has been connected with Sanskrit (nikata–). Such a presentation was current during the last generation but the rising intellectuality of the present generation clamours for much more. For instance, if one could consult Turner's Nepali Dictionary regarding this Panjabi word (nere), he would first descend from Skr. (nikata) to Prakrit niada, to which West Pahari Kishtwari (nioru) and Pangai (nir) could somehow correspond, by virtue of the retention of (i) of (niketa), but the (e) of nere, found also in Gujarati (nede) and Marathi (neti) has compelled Professor Turner to set up a hypothetical Sanskrit from (naikatya–). Mere vertical comparisons (Sanskrit—Prakrit—modern Indo-Aryan) will not be enough horizontal (modern Indian languages parallels) will be also indispensable.

## (2) "Cases" unessentials.

The whole portion relating to cases from pages 50 to 166 has got to be boiled down, for it is disastrously based on Sanskrit cases. Modern Indo-Aryan languages have ruthlessly kicked off most of the Sanskrit cases. At the most one could speak of two cases in a few types of Panjabi nouns, e g. in (ghora) and plural oblique of (luhar). Otherwise there is only one case in Panjabi in frequent use, except the vocative which is used in rare cases Cf. The Government of India Publication. "A basic grammar of modern Hindi", 1950. pages 27–28.

## (3) Phonetic portion to be recast.

The phonetic portion on pages 26–28, has to be entirely recast. To name it "varanabodh (orthography)" would be incorrect both in Hindi and English, and to call (a) and K–varge sounds as gutturals is a baseless view propounded by the Siddhanta Kaumudi for which the ancient Pratishakhyas, not to speak of the moderns, had entirely different views. According to modern Phonetics only three sounds are produced specifically from the throat, viz. the two kinds of (h) and the glottal stop. Cf. Principles of the International Phonetic Association, 1949, page 10.

## CONCLUSION

It is ardently hoped that this promising work, with its vast potentialities, will be further improved in the light of the jumps which Linguistic Science has made during these days and that the awakened country will avail of the rare gifts of the author by offering him facilities in various ways, *such as terms of assistants for* a statistical survey appliances for determining Rhythm and opportunities for travels in various regions.

**Dr. Siddheshwar Varma**
Honorary Incharge,
Vishveshvaranand Vedic Research Institute,
Sub-Office : Chandigarh.

16–12–1961

S.S. Puran Singh & Sons
Uniform Decorators
Church Road, Jullundur Cantt

੧ ੴ ਸਤਿਗੁਰਪ੍ਰਸਾਦਿ ॥

# ਧੰਨਵਾਦ

ਮਈ ੧੯੧੭ ਵਿਚ ਮੈਂ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲੇ ਵਿਚ ਸੰਸਕ੍ਰਿਤ ਤੇ ਗੁਰਬਾਣੀ ਪੜ੍ਹਾਣ ਦੀ ਸੇਵਾ ਤੇ ਲਾਇਆ ਗਿਆ। ਫਰਵਰੀ ੧੯੨੦ ਤਕ ਸਧਾਰਨ ਤੌਰ ਤੇ ਕੰਮ ਤੁਰਿਆ ਗਿਆ, ਪਰ ਅਜੇ ਤਾਈਂ ਮੈਨੂੰ ਗਹੁ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦੀ ਵਿਚਾਰ ਕਰਨ ਦਾ ਮੌਕਾ ਕਿਤੇ ਨਹੀਂ ਸੀ ਲੱਭਾ।

ਫਰਵਰੀ ੧੯੨੦ ਵਿਚ ਸ. ਜੋਧ ਸਿੰਘ ਜੀ. ਐਮ. ਏ. ਕਾਲਜ ਦੇ ਪ੍ਰਿੰਸੀਪਲ ਬਣ ਕੇ ਆਏ। ਉਹਨਾ ਦੇ ਉਪਦੇਸ ਤੇ ਸਹਾਇਤਾ ਨਾਲ ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਵਿਚਾਰ ਸ਼ੁਰੂ ਕੀਤੀ। ਸੋ ਉਹਨਾਂ ਦੀ ਇਸ ਮਿਹਰ ਦਾ ਸਦਕਾ ਮੈਂ ਉਹਨ੍ਹਾਂ ਦਾ ਜਿਤਨਾ ਭੀ ਧੰਨਵਾਦ ਕਰਾਂ ਥੋੜਾ ਹੈ।

ਉਸੇ ਸਾਲ ਦੇ ਦਸੰਬਰ ਵਿਚ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਗੁਰਪੁਰਬ ਤੇ ਖਾਲਸਾ ਸਕੂਲ ਗੁਜਰਾਂਵਾਲੇ ਦੇ ਗੁਰਦੁਆਰੇ ਵਿਚ ਅਖੰਡ ਪਾਠ ਰੱਖਿਆ ਗਿਆ ਅਤੇ ਮੈਨੂੰ ਭੀ ਪਾਠ ਕਰਨ ਦਾ ਸਮਾ ਦਿੱਤਾ ਗਿਆ। ਪਾਠ ਕਰਦਿਆਂ ਕਰਦਿਆਂ ਦੋ ਤਿੰਨ ਤੁਕਾਂ ਦੀ ਵਿੱਥ ਤੇ ਹੀ ਲਫ਼ਜ਼ 'ਸਬਦ' ਤਿੰਨ ਰੂਪਾਂ ਵਿਚ ਆ ਗਿਆ—'ਸਬਦੁ', 'ਸਬਦਿ' ਅਤੇ 'ਸਬਦ'। ਸੁਤੇ ਹੀ ਇਹ ਖਿਆਲ ਮੇਰੇ ਮਨ ਵਿਚ ਪੈਦਾ ਹੋਇਆ ਕਿ ਇਕੋ ਹੀ ਲਫ਼ਜ਼ ਦੇ ਇਹ ਤ੍ਰੈ ਵੱਖਰੇ ਵੱਖਰੇ ਰੂਪ ਹਨ। ਗੁਰੂ ਨੇ ਮਿਹਰ ਕੀਤੀ ਤੇ ਕੁਝ ਕੁਝ ਸੂਝ ਪੈ ਗਈ। ਉਹੀ ਲਗਾਂ ਮਾਤ੍ਰਾਂ, ਜਿਨ੍ਹਾਂ ਵਲ ਪਹਿਲਾਂ ਕਦੇ ਧਿਆਨ ਨਹੀਂ ਸੀ ਦਿੱਤਾ, ਹੁਣ ਖਾਸ ਲੋੜੀਂਦੀਆਂ ਜਾਪਣ

ਲੱਗ ਪਈਆ। ਹੁਣ ਮੇਰੇ ਰਾਹ ਵਿਚ ਇਕ ਔਕੜ ਆ ਪਈ। ਲਗਾ ਮਾਤ੍ਰਾ ਨੂੰ ਸਮਝਣ ਦਾ ਸੌਕ ਤਾ ਆ ਪਿਆ, ਪਰ ਸਮਝਾਵੇ ਕੌਣ ?

ਜੁਲਾਈ ੧੯੨੧ ਵਿਚ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲੇ ਤੋਂ ਹਟ ਕੇ ਮੈਂ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵਿਚ ਮੀਤ ਸਕੱਤਰ ਦੀ ਸੇਵਾ ਤੇ ਆ ਲੱਗਾ। ਇਥੇ ਉਹਨੀਂ ਦਿਨੀਂ ਭਾਵੇਂ ਝੰਮੇਲੇ ਬਹੁਤ ਸਨ, ਪਰ ਮੈਂ ਫਿਰ ਭੀ ਕਿਸੇ ਅਜਿਹੇ ਸੱਜਣ ਦੀ ਭਾਲ ਕਰਦਾ ਰਿਹਾ, ਜੋ ਮੈਨੂੰ ਗੁਰਬਾਣੀ ਦੇ ਅਰਥ ਵਿਆਕਰਣ ਅਨੁਸਾਰ ਕਰਾਏ। ਜੁਲਾਈ ੧੯੨੧ ਤੋਂ ਸਤੰਬਰ ੧੯੨੭ ਤਕ ਛੇ ਸਾਲ ਵਿਚ ਕੋਈ ਅਜਿਹਾ ਪਰਬੰਧ ਨਾ ਹੋ ਸਕਿਆ।

੧੯੨੭ ਵਿਚ ਮੈਂ ਫਿਰ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲੇ ਪਹਿਲੀ ਹੀ ਸੇਵਾ ਤੇ ਚਲਾ ਗਿਆ। ਫਰਵਰੀ ੧੯੨੮ ਵਿਚ ਸਤਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਇਥੇ ਇਕ ਨਿੱਕਾ ਜਿਹਾ ਸਤਸੰਗ ਬਣ ਗਿਆ, ਜਿਸ ਦੇ ਅਸੀਂ ਪਹਿਲਾ ਪਹਿਲਾ ਚਾਰ ਮੈਂਬਰ ਬਣੇ :—

(੧) ਸ੍ਰੀ ਮਾਨ ਬਾਬਾ ਤੇਜਾ ਸਿੰਘ ਜੀ ਬੇਦੀ ਰੀਟਾਇਰਡ ਏ ਟੀ. ਐਸ.।

(੨) ਮਾ: ਛਹਿਬਰ ਸਿੰਘ ਜੀ ਹੈੱਡਮਾਸਟਰ ਉਪਦੇਸਕ ਕਾਲਜ ਘਰਜਾਖ।

(੩) ਭਾ: ਹਿੰਮਤ ਸਿੰਘ ਜੀ ਗਿਆਨੀ ਅਧਿਆਪਕ ਉਪਦੇਸਕ ਕਾਲਜ।

(੪) ਲੇਖਕ।

ਇਹ ਸਤਸੰਗ ਉਪਦੇਸਕ ਕਾਲਜ ਦੇ ਨਵੇਂ ਗੁਰਦੁਆਰੇ ਵਿਚ ਰੋਜ ਲੌਢੇ ਵੇਲੇ ਜੁੜਦਾ ਰਿਹਾ। ਜਿਤਨੇ ਟੀਕੇ ਤੇ ਪ੍ਰਯਾਯ ਆਦਿਕ ਮਿਲ ਸਕਦੇ ਸਨ, ਉਹ ਸਭ ਸਾਡੇ ਪਾਸ ਸਨ। ਉਹਨਾ ਦੀ ਸਹਾਇਤਾ, ਭਾਈ [illegible] ਸਿੰਘ ਜੀ ਦੇ ਸੰਪ੍ਰਦਾਈ ਅਰਥਾਂ ਦੀ ਮਦਦ ਅਤੇ ਬਾਬਾ ਜੀ ਦੀ ਉੱਚ ਦਰਜੇ ਦੀ ਸੁਅੱਛ ਬੁੱਧੀ ਦੇ ਨਾਲ ਨਾਲ ਪ੍ਰੀਤਮ ਸਤਿਗੁਰੂ ਜੀ ਦੀ ਧੁਰੋਂ ਬਖਸਸ ਨੇ ਅਜਬ ਰੰਗ ਬਣਾਇਆ। ਸਾਡਾ ਜਤਨ ਇਹ ਸੀ ਕਿ

ਜਿਥੋਂ ਤਾਈਂ ਹੋ ਸਕੇ ਜਿਤਨਾ ਕੁ ਲਗਾ ਮਾਤ੍ਰਾ ਦਾ ਬੋਧ ਤਦੋਂ ਤਾਈਂ ਹੋ ਚੁਕਿਆ ਸੀ, ਉਹਨਾ ਦੇ ਅਨੁਸਾਰ, ਬਿਨਾ ਕਿਸੇ ਪਹਿਲੇ ਬਣੇ ਹੋਏ ਖਿਆਲ ਦੀ ਰੁਕਾਵਟ ਦੇ, ਅਰਥ ਸਮਝਣ ਦਾ ਉੱਦਮ ਕੀਤਾ ਜਾਏ।

ਅਜੇ ਥੋੜੇ ਹੀ ਮਹੀਨੇ ਕਾਰਜ ਅਰੰਭਿਆ ਹੋਏ ਸਨ ਕਿ ਸਤਿਗੁਰੂ ਜੀ ਦੀ ਆਪਣੀ ਹੀ ਪ੍ਰੇਰਨਾ ਨਾਲ ਸਹਿਜੇ ਸਹਿਜੇ ਇਸ ਸਤਸੰਗ ਵਿਚ ਹੇਠ-ਲਿਖੇ ਹੋਰ ਸੱਜਣ ਆ ਰਲੇ, ਜਿਸ ਕਰਕੇ ਸਾਡਾ ਦੋ ਸਾਲ ਦਾ ਸਮਾ ਬੜੇ ਅਨੰਦ ਨਾਲ ਬਤੀਤ ਹੋਇਆ :—

(੧) ਪ੍ਰੋ: ਨਰੈਣ ਸਿੰਘ ਜੀ ਐਮ. ਏ. ਗੁਰੂ ਨਾਨਕ ਖਾਲਸਾ ਕਾਲਜ, ਗੁਜਰਾਂਵਾਲਾ।

(੨) ਪ੍ਰੋ. ਸੇਰ ਸਿੰਘ ਜੀ ਐਮ. ਐਸ-ਸੀ.।

(੩) ਪ੍ਰੋ: ਸੁੰਦਰ ਸਿੰਘ ਜੀ ਐਮ. ਐਸ-ਸੀ.।

(੪) ਡਾ: ਰਣ ਸਿੰਘ ਜੀ ਸਪੁੱਤਰ ਬਾਬੂ ਤੇਜਾ ਸਿੰਘ ਜੀ ਭਸੌੜ।

(੫) ਭਾਈ ਨੰਦ ਸਿੰਘ ਜੀ ਦੁਕਾਨਦਾਰ, ਸਹਿਰ ਗੁਜਰਾਂਵਾਲਾ।

ਇਸ ਸਤਸੰਗ ਦੀ ਹੀ ਬਰਕਤ ਹੈ ਜਿਸ ਵਿਚ ਰੱਖ ਕੇ ਪ੍ਰੀਤਮ ਸਤਿਗੁਰੂ ਜੀ ਨੇ ਮੈਨੂੰ ਅਜ ਇਹ ਮਹਾਨ ਔਖਾ ਕੰਮ ਅਰੰਭ ਕਰਨ ਦਾ ਹੌਸਲਾ ਬਖਸਿਆ ਹੈ। ਪਰ ਜਿਥੇ ਇਹ ਕੰਮ ਸਰੂ ਕਰਨ ਵੇਲੇ ਖੁਸੀ ਹੈ, ਉਥੇ ਹਿਰਦੇ ਵਿਚ ਇਕ ਡੂੰਘੀ ਖੋਹ ਭੀ ਪੈ ਰਹੀ ਹੈ। ਸਾਡੇ ਉਸ ਸਤਸੰਗ ਦੇ ਦੋ ਸੋਹਣੇ ਰਤਨ ਬਾਬਾ ਤੇਜਾ ਸਿੰਘ ਜੀ ਅਤੇ ਡਾਕਟਰ ਰਣ ਸਿੰਘ ਜੀ ਮਾਲਕ ਦੀ ਰਜ਼ਾ ਵਿਚ ਸਾਥੋਂ ਵਿਛੜ ਚੁਕੇ ਹਨ। ਦੋਵੇਂ ਪਿਆਰੇ ੧੯੩੧ ਦੇ ਅਪ੍ਰੈਲ ਤੇ ਮਈ ਵਿਚ ਸਰੀਰਕ ਚੋਲਾ ਛੱਡ ਗਏ। ਦੋਵੇਂ ਲਾਲ ਗੁਰਬਾਣੀ ਦੇ ਅਤਿ ਦਰਜੇ ਦੇ ਰਸੀਏ ਸਨ। ਪ੍ਰੀਤਮ ਸਤਿਗੁਰੂ ਉਹਨਾ ਦੇ ਆਤਮਾ ਨੂੰ ਆਪਣੇ ਚਰਨਾ ਵਿਚ ਨਿਵਾਸ ਬਖਸੇ।

ਇਹ ਕੰਮ ਖਬਰੇ ਮੈਂ ਅਜੇ ਕਿਤਨਾ ਚਿਰ ਹੋਰ ਨਾ ਸੁਰੂ ਕਰਦਾ, ਪਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੀ ਪ੍ਰਬੰਧਕ ਕਮੇਟੀ

ਦੇ ਪਿਛਲੇ ਸਾਲ (੧੯੩੧) ਦੇ ਐਲਾਨ ਤੇ ੧੦੦੦) ਇਨਾਮ ਨੇ ਮੈਨੂੰ ਉਤਸਾਹ ਦਿੱਤਾਂ ਕਿ ਪੰਥ ਵਿਚ ਇਸ ਚੀਜ ਦੀ ਲੋੜ ਅਨੁਭਵ ਹੋ ਰਹੀ ਹੈ, ਸੋ ਵਿਤ ਅਨੁਸਾਰ ਸੇਵਾ ਕਰਨਾ ਫਰਜ ਹੈ।

ਪੁਰਾਤਨ ਪੰਜਾਬੀ ਦਾ ਵਿਆਕਰਣ ਲਿਖਣਾ ਇਕ ਨਵਾ ਕੰਮ ਹੈ। ਹੋ ਸਕਦਾ ਹੈ ਕਿ ਇਸ ਪੁਸਤਕ ਵਿਚ ਅਜੇ ਕਈ ਉਣਤਾਈਆ ਹੋਣ। ਉਂਞ ਭੀ ਇਹੋ ਜਿਹੇ ਕੰਮ ਨਿਰੇ ਇਕ ਦੋ ਮਨੁੱਖਾ ਦੇ ਉੱਦਮ ਨਾਲ ਪੂਰਨ ਤੌਰ ਤੇ ਸਿਰੇ ਨਹੀ ਚੜ੍ਹ ਜਾਇਆ ਕਰਦੇ।

ਸੋ, ਪੰਥ ਦੇ ਵਿਦਵਾਨ ਸੱਜਣਾ ਦੀ ਸੇਵਾ ਵਿਚ, ਆਪਣੀਆ ਉਕਾਈਆ ਸੰਬੰਧੀ ਖਿਮਾ ਦਾ ਜਾਚਕ ਹੁੰਦਿਆ ਹੋਇਆ, ਬੇਨਤੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਕੰਮਲ ਵਿਆਕਰਣ ਤਿਆਰ ਕਰਨਾ ਇਕ ਜਰੂਰੀ ਕਾਰਜ ਤੇ ਆਪਣਾ ਪਰਮ ਧਰਮ ਜਾਣ ਕੇ ਵਧੀਕ ਹੰਭਲਾ ਮਾਰੀ ਜਾਣ, ਤਾਕਿ ਸਾਡੀ ਆਉਣ ਵਾਲੀ ਸੰਤਾਨ ਦੇ ਦਿਲਾ ਵਿਚ ਸਤਿਗੁਰੂ ਜੀ ਦੀ ਬਾਣੀ ਦਾ ਬੋਧ ਅਤੇ ਪਿਆਰ ਦਿਨੋ ਦਿਨ ਵਧਦਾ ਜਾ ਸਕੇ।

ਖਾਲਸਾ ਕਾਲਜ, ਅੰਮ੍ਰਿਤਸਰ।
੪ ਅਕਤੂਬਰ, ੧੯੩੨

ਦਾਸ
ਸਾਹਿਬ ਸਿੰਘ

# ਭਾਗ ਪਹਿਲਾ

## ਗੁਰਬਾਣੀ ਤੇ ਵਿਆਕਰਣ

ਸੰਸਾਰ ਵਿਚ ਜਿਤਨੇ ਜੀਵ ਹਨ, ਉਹਨਾ ਸਾਰਿਆ ਦੇ ਮਨ ਵਿਚ ਸਮੇ ਸਮੇ ਕੋਈ ਨ ਕੋਈ ਭਾਵ ਉਤਪੰਨ ਹੁੰਦੇ ਰਹਿੰਦੇ ਹਨ। ਉਹਨਾ ਭਾਵਾਂ ਨੂੰ ਉਹ ਜੀਵ ਕਿਸੇ ਨਾ ਕਿਸੇ ਪ੍ਰਕਾਰ ਦੇ ਸੰਕੇਤ ਜਾ ਨਾਦ ਦੁਆਰਾ ਪਰਗਟ ਕਰਦੇ ਰਹਿੰਦੇ ਹਨ। ਬਾਂਦਰ, ਕੁੱਤੇ, ਬੈਲ ਅਤੇ ਘੋੜੇ ਆਦਿਕਾਂ ਵਿਚ ਤਾ ਇਹ ਜਤਨ ਆਮ ਤੌਰ ਤੇ ਨਿੱਤ ਹੀ ਵੇਖਣ ਵਿਚ ਆਉਂਦਾ ਹੈ, ਪਰ ਵਿਦਵਾਨਾ ਨੇ ਸੂਖਮ ਦ੍ਰਿਸ਼ਟੀ ਨਾਲ ਤੱਕ ਕੇ ਇਹ ਲੱਭ ਲਿਆ ਹੈ ਕਿ ਕੀੜਿਆ ਅਤੇ ਮੱਖੀਆ ਵਿਚ ਭੀ ਇਹ ਉੱਦਮ ਮਿਲਦਾ ਹੈ।

ਮਨੁੱਖ ਇਹਨਾ ਪਸ਼ੂ ਆਦਿਕਾ ਨਾਲੋਂ ਬਹੁਤ ਉਚੇਰਾ ਹੈ। ਇਸ ਦੇ ਸਰੀਰ ਦੀ ਬਣਤਰ ਭੀ ਇਹਨਾ ਨਾਲੋਂ ਵਧੀਕ ਪੂਰਨ ਹੈ। ਪਰ ਜੇ ਥੋੜੇ ਚਿਰ ਲਈ ਮਨੁੱਖ ਦੀ ਇਸ ਉੱਚਤਾ ਨੂੰ ਵੱਖਰੇ ਰੱਖ ਦੇਈਏ, ਤਾ ਅਨੇਕਾ ਗੱਲਾ ਵਿਚ ਇਸ ਦਾ ਆਪਣੇ ਮਨ ਦੇ ਭਾਵ ਪਰਗਟ ਕਰਨ ਦਾ ਤਰੀਕਾ ਪਸ਼ੂਆ ਦੇ ਤਰੀਕੇ ਨਾਲ ਮਿਲਦਾ ਹੈ।

ਜਦੋਂ ਮਨੁੱਖ ਦੇ ਅੰਦਰ ਕੋਈ ਸਧਾਰਨ ਜਜ਼ਬਾ ਤੇਜ ਹੋ ਜਾਂਦਾ ਹੈ, ਤਾ ਉਸ ਦੀਆ ਨਾੜਾ ਤੇ ਹਿਰਦੇ ਦੀ ਚਾਲ ਭੀ ਤੇਜ ਹੋ ਜਾਂਦੀ ਹੈ। ਜੇ ਇਹ ਜਜ਼ਬਾ ਹੋਰ ਵਧੀਕ ਤੇਜ ਹੋ ਜਾਏ, ਤਾ ਉਸ ਦੇ ਹੱਥ ਪੈਰ ਆਦਿਕ ਅੰਗ ਕੰਬਣ ਲੱਗ ਪੈਂਦੇ ਹਨ। ਜੇ ਇਹ ਤੇਜ਼ੀ ਹੋਰ ਭੀ ਵਧ ਜਾਏ, ਤਾ ਅੰਗਾ ਦਾ ਕੰਬਣਾ ਬੰਦ ਹੋ ਜਾਂਦਾ ਹੈ, ਅਤੇ ਕਦੇ ਕਦੇ ਹਿਰਦੇ ਦੀ ਚਾਲ ਭੀ ਬੰਦ ਹੋ ਜਾਂਦੀ ਹੈ।

ਜਿਵੇਂ ਜਜ਼ਬਿਆ ਦਾ ਪ੍ਰਭਾਵ ਹੋਰ ਅੰਗਾ ਉਤੇ ਪੈਂਦਾ ਹੈ, ਤਿਵੇਂ ਮੂੰਹ ਅਤੇ ਚਿਹਰੇ ਉਤੇ ਭੀ ਪੈਂਦਾ ਹੈ। ਜਦੋਂ ਮਨੁੱਖ ਕੋਈ ਮਿੱਠੀ, ਖੱਟੀ ਜਾ ਕੌੜੀ ਚੀਜ ਖਾਂਦਾ ਹੈ, ਤਾ ਆਮ ਤੌਰ ਤੇ ਉਸ ਦੇ ਚਿਹਰੇ ਤੋਂ ਹੀ ਇਹ ਪਤਾ ਲੱਗ ਜਾਂਦਾ ਹੈ ਕਿ ਜੋ ਚੀਜ ਉਹ ਖਾ ਰਿਹਾ ਹੈ, ਉਸ ਦਾ ਸੁਆਦ

ਕੀ ਹੈ। ਇਸੇ ਤਰ੍ਹਾ ਜਦੋਂ ਮਨੁੱਖ ਦੇ ਮਨ ਵਿਚ ਸੋਕ, ਕ੍ਰੋਧ, ਦਇਆ, ਅਨੰਦ ਜਾ ਵੈਰਾਗ ਆਦਿਕ ਦਾ ਤਰੰਗ ਉੱਠਦਾ ਹੈ, ਤਦੋਂ ਭੀ ਉਸ ਦੇ ਮੂੰਹ ਉਤੇ ਉਸ ਦੇ ਹਿਰਦੇ ਦਾ ਭਾਵ ਝਲਕਣ ਲੱਗ ਪੈਂਦਾ ਹੈ।

ਇਸ ਵਿਚਾਰ ਦਾ ਭਾਵ ਇਹ ਹੈ ਕਿ ਪਹਿਲਾ ਮਨੁੱਖ ਦੇ ਮਨ ਵਿਚ ਕਿਸੇ 'ਭਾਵ' ਦੀ ਉਤਪੱਤੀ ਹੁੰਦੀ ਹੈ; ਫਿਰ ਅੰਗਾ ਦੇ ਫਰਕਣ ਜਾ ਮੂੰਹ ਦੀ ਚੇਸਟਾ ਦੀ ਰਾਹੀਂ ਉਸ ਅੰਦਰਲੇ 'ਭਾਵ' ਦਾ ਬਾਹਰਲਾ ਰੂਪ ਪਰਗਟ ਹੁੰਦਾ ਹੈ, ਇਸ ਫਰਕਣ ਜਾ ਚੇਸਟਾ ਦੇ ਨਾਲ ਹੀ ਮੂੰਹ ਵਿਚੋਂ ਕਿਸੇ ਤਰ੍ਹਾ ਦਾ 'ਨਾਦ' (ਅਵਾਜ) ਭੀ ਨਿਕਲ ਪੈਂਦਾ ਹੈ। ਸੋ ਪਹਿਲਾ 'ਭਾਵ', ਅੰਗ-ਫਰਕਣ ਜਾ ਚੇਸਟਾ; ਉਸ ਤੋਂ ਪਿਛੋਂ 'ਨਾਦ' ਅਖੀਰ ਵਿਚ ਦੂਜੇ ਮਨੁੱਖਾ ਪਾਸੋਂ ਸਿੱਖ ਸਿੱਖ ਕੇ 'ਬੋਲੀ' ਪਰਗਟ ਹੁੰਦੀ ਹੈ।

ਭੂਗੋਲਿਕ ਹਾਲਤ ਅਤੇ ਜਲ-ਵਾਯੂ ਦੇ ਅਨੁਸਾਰ ਹਰੇਕ ਦੇਸ ਦੀ ਆਪੋ ਆਪਣੀ ਬੋਲੀ ਹੈ, ਪਰ ਹਰੇਕ 'ਬੋਲੀ' ਸਮੇਂ ਅਨੁਸਾਰ ਸਦਾ ਬਦਲਦੀ ਆਈ ਹੈ । ਜੇ ਅੱਜ ਤੋਂ ਵੀਹ ਸਦੀਆ ਪਹਿਲਾ ਕਿਸੇ ਪਦਾਰਥ ਦਾ ਕੋਈ ਨਾ ਕਿਸੇ ਦੇਸ ਵਿਚ ਪ੍ਰਚਲਤ ਸੀ, ਤਾ ਅੱਜ ਉਹ ਨਾ ਜਾ ਤਾ ਉੱਕਾ ਹੀ ਵਰਤੋਂ ਵਿਚ ਨਹੀਂ ਰਿਹਾ, ਜਾ ਉਸ ਸਬਦ ਦਾ ਰੂਪ ਬਦਲ ਗਿਆ ਹੈ। ਇਸੇ ਤਰ੍ਹਾ ਇਹਨਾ ਸਬਦਾ ਨੂੰ ਆਪੋ ਵਿਚ ਰਲਾ ਕੇ ਵਾਕ ਦੀ ਸਕਲ ਵਿਚ ਲਿਆ ਕੇ, ਬੋਲਣ ਤੇ ਲਿਖਣ ਦਾ ਤਰੀਕਾ ਭੀ ਸਦਾ ਬਦਲਦਾ ਆਇਆ ਹੈ।

ਸਾਡੇ ਦੇਸ ਵਿਚ ਕਈ ਸਦੀਆ ਪਹਿਲਾ ਇਕ ਸਮਾ ਸੀ, ਜਦੋਂ ਪ੍ਰਚਲਤ ਬੋਲੀ ਅਨੁਸਾਰ ਰਿਸੀਆ ਨੇ ਵੇਦ ਮੰਤ੍ਰ ਉਚਾਰੇ। ਉਸ ਬੋਲੀ ਨੂੰ ਅਸੀ ਪੁਰਾਣੀ ਸੰਸਕ੍ਰਿਤ ਆਖਦੇ ਹਾ। ਉਹ ਪੁਰਾਣੀ ਸੰਸਕ੍ਰਿਤ ਬਦਲਦੀ ਗਈ ਤੇ ਸਿੰਮ੍ਰਿਤੀਆ ਤੇ ਪੁਰਾਣ ਆਦਿਕ ਪੁਸਤਕਾ ਜਾ ਉਹਨਾਂ ਤੋਂ ਹੋਰ ਪਿਛਲੇਰੇ ਸਮੇਂ ਦੇ ਨਵੀਨ ਸੰਸਕ੍ਰਿਤ ਪੁਸਤਕਾ ਦੀ ਬੋਲੀ ਹੋਰ ਹੋ ਗਈ। ਇਸ ਨਵੀਨ ਸੰਸਕ੍ਰਿਤ ਨੂੰ ਚੰਗੀ ਤਰ੍ਹਾ ਸਮਝਣ ਵਾਲਾ ਮਨੁੱਖ ਜੇ 'ਰਿਗਵੇਦ' ਦਾ ਪਾਠ ਕਰਨ ਲੱਗੇ, ਤਾ ਉਸ ਨੂੰ ਵੇਖ ਕੇ ਹੈਰਾਨੀ ਆਉਂਦੀ ਹੈ ਕਿ ਰਿਗਵੇਦ ਦੀ ਬੋਲੀ ਉਸ ਦੀ ਸਮਝ ਤੋਂ ਪਰੇ ਹੈ।

ਵੇਦਾਂ ਵਿਚ 'ਗਾਥਾ' ਨਾਂ ਦੇ ਜੋ ਛੰਦ ਮਿਲਦੇ ਹਨ, ਉਹਨਾ ਦੀ ਬੋਲੀ ਪੁਰਾਣੀ ਸੰਜਕ੍ਰਿਤ ਨਾਲੋਂ ਵੱਖਰੀ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਵੇਦਾ ਦੇ ਸਮੇਂ ਭੀ ਬੋਲਣ ਦੀ ਇਕ ਵੱਖਰੀ 'ਭਾਸਾ' ਸੀ। ਵਿਦਵਾਨਾਂ ਨੇ ਵੇਦਿਕ ਸਮੇਂ ਦੀ ਇਸ ਬੋਲੀ ਦਾ ਨਾ 'ਪਹਿਲੀ ਪ੍ਰਾਕ੍ਰਿਤ' ਰੱਖਿਆ ਹੈ। ਅਸੋਕ ਦੇ ਲੇਖ ਆਦਿਕਾ ਵਿਚ ਜੋ ਬੋਲੀ ਮਿਲਦੀ ਹੈ ਉਸ ਨੂੰ 'ਦੂਜੀ ਪ੍ਰਾਕ੍ਰਿਤ' ਜਾ 'ਪਾਲੀ' ਆਖਦੇ ਹਨ। 'ਪਹਿਲੀ ਪ੍ਰਾਕ੍ਰਿਤ' ਦੇ ਪਰਚਾਰ ਤੋਂ ਕਈ ਸੌ ਸਾਲ ਪਿਛੋਂ 'ਦੂਜੀ ਪ੍ਰਾਕ੍ਰਿਤ' ਦਾ ਜਨਮ ਹੋਇਆ। ਵੇਦਿਕ ਸਮੇਂ ਦੇ ਵਿਦਵਾਨਾ ਨੇ 'ਵੇਦਿਕ ਭਾਸਾ' ਨੂੰ ਆਮ ਬੋਲਚਾਲ ਦੀ ਬੋਲੀ ਤੋਂ ਬਚਾ ਕੇ ਰੱਖਣ ਲਈ ਇਸ ਦੇ ਵਿਆਕਰਣ ਰਚੇ ਅਤੇ ਆਪਣੀ ਇਸ ਸਾਭ ਕੇ ਰੱਖੀ ਹੋਈ ਬੋਲੀ ਦਾ ਨਾ 'ਸੰਸਕ੍ਰਿਤ' ਰੱਖ ਲਿਆ। ਸੋ, ਇਹ 'ਸੰਸਕ੍ਰਿਤ' ਭੀ 'ਪਹਿਲੀ ਪ੍ਰਾਕ੍ਰਿਤ' ਦੀ ਕਿਸੇ ਸਾਖ ਤੋਂ ਸੁੱਧ ਹੋ ਕੇ ਬਣੀ ਸੀ।

'ਦੂਜੀ ਪ੍ਰਾਕ੍ਰਿਤ' ਵਿਚ ਪਹਿਲੀ ਪ੍ਰਾਕ੍ਰਿਤ' ਦੇ ਉਹ ਵਿਅੰਜਨ (Consonants) ਘਟ ਗਏ, ਜੋ ਕੰਨਾ ਨੂੰ ਖਰ੍ਹਵੇ ਲੱਗਦੇ ਸਨ, ਅਤੇ ਉਹਨਾ ਦੇ ਥਾ 'ਸੂਰ' (Vowels) ਵਰਤੇ ਜਾ ਕੇ ਬੋਲੀ ਅੱਗੇ ਨਾਲੋਂ ਮਿੱਠੀ ਤੇ ਸੌਖੀ ਹੋ ਗਈ। ਇਸ 'ਦੂਜੀ ਪ੍ਰਾਕ੍ਰਿਤ' ਜਾ 'ਪਾਲੀ' ਦੀਆ ਸਣੇ ਸਣੇ ਕਈ ਸਾਖਾ ਬਣ ਗਈਆ, ਜਿਨ੍ਹਾ ਵਿਚੋਂ 'ਮਾਗਧੀ', 'ਸਊਰਸੇਨੀ' ਅਤੇ 'ਮਹਾਰਾਸਟਰੀ' ਮੁੱਖ ਹਨ। 'ਮਾਗਧੀ' ਦਾ ਪਰਚਾਰ ਮਗਧ ਜਾ ਬਿਹਾਰ ਵਿਚ ਸੀ, 'ਸਊਰਸੇਨੀ' ਦਾ 'ਸੰਜੁਕਤ ਪ੍ਰਾਤ' (U P) ਵਿਚ, ਅਤੇ 'ਮਹਾਰਾਸਟਰੀ' ਦਾ ਮਹਾਰਾਸਟਰ ਪ੍ਰਾਤ ਵਿਚ। ਜਿਸ ਇਲਾਕੇ ਵਿਚ ਮਾਗਧੀ ਅਤੇ ਸਊਰਸੇਨੀ ਦਾ ਮੇਲ-ਜੋਲ ਹੁੰਦਾ ਸੀ, ਉਥੇ ਦੋਹਾ ਦੇ ਮੇਲ ਤੋਂ ਇਕ ਨਵੀਂ ਜਿਹੀ ਬੋਲੀ ਹੋ ਗਈ, ਜਿਸ ਦਾ ਨਾਂ 'ਅਰਧ ਮਾਗਧੀ' ਪੈ ਗਿਆ।

ਸਹਿਜੇ ਸਹਿਜੇ ਇਹਨਾ ਪ੍ਰਾਕਿਰਤਾ ਨੇ ਭੀ ਸੰਸਕ੍ਰਿਤ ਵਾਗ ਸਾਹਿੱਤਕ ਰੂਪ ਧਾਰ ਲਿਆ ਅਤੇ ਬੋਲ-ਚਾਲ ਦੀ 'ਭਾਸਾ' ਇਹਨਾ ਤੋਂ ਵੱਖਰੀ ਹੋ ਗਈ। ਇਸ ਬੋਲ-ਚਾਲ ਦੀ ਭਾਸਾ ਦਾ ਨਾ 'ਅਪਭ੍ਰੰਸ' ਪੈ

ਗਿਆ। ਵਿਦਵਾਨਾਂ ਦਾ ਖਿਆਲ ਹੈ ਕਿ ਵੱਖੋ ਵੱਖਰੇ ਸੂਬਿਆ ਵਿਚ ਵੱਖੋ ਵੱਖਰੀ 'ਅਪਭ੍ਰੰਸ' ਬੋਲੀ ਜਾਦੀ ਸੀ।

ਜਦੋਂ ਇਹਨਾਂ 'ਅਪਭ੍ਰੰਸਾ' ਵਿਚ ਭੀ ਕਾਵਿ ਦੀ ਰਚਨਾ ਹੋਣ ਲੱਗ ਪਈ, ਤਾ ਹੁਣ ਦੀਆ ਬੋਲੀਆ ਦਾ ਜਨਮ ਅਰੰਭ ਹੋਇਆ। ਅਪਭ੍ਰੰਸਾ ਦੇ ਪਰਚਾਰ ਦਾ ਠੀਕ ਠੀਕ ਸਮਾ ਅਜੇ ਤਾਈਂ ਨਹੀਂ ਲੱਭਾ, ਪਰ ਜੋ ਪ੍ਰਮਾਣ ਮਿਲਦੇ ਹਨ, ਉਹਨਾਂ ਤੋਂ ਇਹੀ ਸਿੱਧ ਹੁੰਦਾ ਹੈ ਕਿ ਈਸਵੀ ਯਾਰ੍ਹਵੀਂ ਸਦੀ ਤਾਈਂ ਅਪਭ੍ਰੰਸ ਭਾਸਾ ਵਿਚ ਕਵਿਤਾ ਹੋਂਦੀ ਰਹੀ। ਪ੍ਰਾਕ੍ਰਿਤ ਬੋਲੀ ਦੇ ਅਖੀਰਲੇ ਵਿਆਕਰਣ-ਕਰਤਾ 'ਹੇਮਚੰਦ੍ਰ' ਨੇ, ਜੋ ਯਾਰ੍ਹਵੀਂ ਸਦੀ ਵਿਚ ਹੋਇਆ ਸੀ, ਆਪਣੇ ਵਿਆਕਰਣ ਵਿਚ ਅਪਭ੍ਰੰਸਾ ਦੇ ਨਮੂਨੇ ਦਿਤੇ ਹਨ।

ਬੋਲੀ ਇਸ ਤਰ੍ਹਾ ਬਦਲਦੀ ਚਲੀ ਆ ਰਹੀ ਹੈ। ਪਰ ਸਮੇਂ ਦੇ ਸਿਆਣੇ ਮਨੁੱਖਾ ਨੇ ਆਪਣੇ ਆਪਣੇ ਵੇਲੇ ਦੇ ਲਿਖੇ ਪੁਸਤਕਾ ਨੂੰ ਠੀਕ ਤਰ੍ਹਾ ਸਮਝੇ ਜਾਣ ਲਈ ਢੰਗ ਲੱਭ ਲਏ। ਜਿਵੇਂ ਕਾਦਰ ਦੀ ਕੁਦਰਤ ਵਿਚ ਕਿਤੇ ਭੀ ਕੋਈ ਕੰਮ ਬੇਨਿਯਮਾ ਨਹੀਂ ਹੋ ਰਿਹਾ, ਜਿਵੇਂ ਕਰਤਾਰ ਨੇ ਜੋ ਜਗਤ-ਰਚਨਾ ਕੀਤੀ ਹੈ, ਖਾਸ ਨਿਯਮਾ ਅਨੁਸਾਰ ਹੈ, ਤਿਵੇਂ ਸਮੇਂ ਸਮੇਂ ਜੋ ਜੋ 'ਬੋਲੀ' ਬੋਲੀ ਜਾਦੀ ਰਹੀ ਹੈ, ਉਹ ਭੀ ਨਿਯਮਾ ਵਿਚ ਹੀ ਰਹੀ ਹੈ। ਸਿਆਣਿਆ ਨੇ ਉਹ ਨਿਯਮ ਲੱਭ ਲਏ, ਉਹਨਾ ਨੂੰ ਵਿਉਂਤ ਨਾਲ ਤਰਤੀਬ ਦੇ ਕੇ ਉਹਨਾ ਨਿਯਮਾ ਦੇ ਸੰਗ੍ਰਹਿ ਦਾ ਨਾ 'ਵਿਆਕਰਣ' ਰੱਖ ਦਿੱਤਾ। ਭਾਵੇਂ ਐਸ ਵੇਲੇ ਵੇਦਾ ਦੀ ਸੰਸਕ੍ਰਿਤ ਕਿਤੇ ਬੋਲੀ ਨਹੀਂ ਜਾਦੀ, ਪਰ 'ਵਿਆਕਰਣ' ਦੀ ਬਰਕਤ ਨਾਲ ਐਸ ਵੇਲੇ ਦੇ ਸੰਸਕ੍ਰਿਤ ਜਾਣਨ ਵਾਲੇ ਵਿਦਵਾਨ ਉਹਨਾ ਨੂੰ ਠੀਕ ਤਰ੍ਹਾ ਸਮਝ ਲੈਂਦੇ ਹਨ। ਹਰੇਕ ਦੇਸ ਦੀ ਹਰੇਕ ਬੋਲੀ ਦਾ ਇਹੀ ਹਾਲ ਸਮਝੋ।

ਹਿੰਦੂ ਸੱਜਣ ਵੇਦਾ ਨੂੰ 'ਆਕਾਸ ਬਾਣੀ' ਮੰਨਦੇ ਚਲੇ ਆ ਰਹੇ ਹਨ, ਪਰ ਕਦੇ ਕਿਸੇ ਵਿਦਵਾਨ ਨੇ ਇਹ ਇਤਰਾਜ ਨਹੀਂ ਕੀਤਾ ਕਿ ਇਸ 'ਆਕਾਸ ਬਾਣੀ' ਦਾ ਕੋਈ 'ਵਿਆਕਰਣ' ਨਹੀਂ ਹੋ ਸਕਦਾ ਜਾ ਨਹੀਂ ਹੋਣਾ ਚਾਹੀਦਾ। ਸਗੋਂ, ਇਸ 'ਆਕਾਸ ਬਾਣੀ' ਨੂੰ ਸਦਾ ਠੀਕ ਤਰ੍ਹਾ

ਸਮਝਣ ਲਈ ਜਿਥੇ ਵਡੇ ਵਡੇ ਮਹਾਰਿਸੀ ਵੇਦਾ ਦੇ ਅਰਥ ਲਿਖਦੇ ਰਹੇ ਉਥੇ ਉਹਨਾਂ ਨੇ ਵੇਦਾ ਦੀ ਸੰਸਕ੍ਰਿਤ ਦਾ ਵਿਆਕਰਣ ਭੀ ਬਣਾ ਦਿੱਤਾ।

ਜੇ ਪੁਰਾਤਨ ਰਿਸੀ ਇਹ ਖਿਆਲ ਕਰਦੇ ਕਿ ਵੇਦਾ ਦਾ ਵਿਆਕਰਣ ਲਿਖਣਾ 'ਆਕਾਸ ਬਾਣੀ' ਦੀ ਨਿਰਾਦਰੀ ਹੈ, ਤਾ ਅੱਜ ਉਹਨਾ ਵੇਦਾ ਨੂੰ ਸਮਝਣਾ ਅਸੰਭਵ ਹੁੰਦਾ। ਬੋਲੀ ਸਦਾ ਬਦਲਦੀ ਆਈ ਹੈ। ਅੱਜ ਦੀ ਪੰਜਾਬੀ ਉਹ ਨਹੀਂ ਜੋ ਅੱਜ ਤੋਂ ਪੰਜ ਸੌ ਸਾਲ ਪਹਿਲਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉਸ ਪੰਜਾਬੀ ਬੋਲੀ ਵਿਚ ਉੱਚਾਰਣ ਕੀਤੀ ਗਈ ਹੈ, ਜੋ ਉਸ ਵੇਲੇ ਪ੍ਰਚਲਤ ਸੀ। ਤਦੋਂ ਦਾ 'ਕੋਸ' ਅਜ ਦੇ ਕੋਸ ਤੋਂ ਕੁਝ ਵੱਖਰਾ ਸੀ, ਤਦੋਂ ਦਾ 'ਵਿਆਕਰਣ' ਭੀ ਅੱਜ ਦੇ ਵਿਆਕਰਣ ਨਾਲੋਂ ਵਿਲੱਖਣ ਸੀ।

ਗੁਰਬਾਣੀ ਦਾ ਵਿਆਕਰਣ ਲਿਖਣ ਦਾ ਉੱਦਮ ਕਰਨ ਵਾਲਿਆ ਵਿਰੁੱਧ ਇਤਰਾਜ ਕੀਤਾ ਜਾਦਾ ਹੈ ਤੇ ਆਖਿਆ ਜਾਦਾ ਹੈ ਕਿ ਗੁਰਬਾਣੀ ਅਗਾਧ ਹੈ, ਇਸ ਦੀ ਥਾਹ ਕੋਈ ਨਹੀਂ ਪਾ ਸਕਦਾ। ਇਸ ਦਾ ਵਿਆਕਰਣ ਲਿਖਣਾ ਇਉਂ ਹੈ ਜਿਵੇਂ ਸਮੁੰਦਰ ਨੂੰ ਕੁੱਜੇ ਵਿਚ ਪਾਣ ਦਾ ਜਤਨ ਕਰਨਾ। ਇਹ ਇਤਰਾਜ ਕਰਨ ਵਾਲੇ ਸੱਜਣਾ ਜੋਗ ਇਹ ਸੂਚਨਾ ਕਰ ਦੇਣੀ ਕਾਫ਼ੀ ਹੈ ਕਿ 'ਬਾਣੀ' ਦੇ ਦੋ ਰੂਪ ਹਨ— "ਵਰਣਾਤਮਕ ਜਾ ਉੱਚਾਰਣਾਤਮਕ" ਰੂਪ ਅਤੇ "ਭਾਵਾਤਮਕ" ਰੂਪ। ਇਤਿਹਾਸ ਵਿਚ ਕਈ ਥਾਈਂ ਲਿਖਿਆ ਮਿਲਦਾ ਹੈ ਕਿ ਜਦ ਕਦੇ ਗੁਰੂ ਨਾਨਕ ਦੇਵ ਜੀ ਕਿਸੇ ਪਿਆਰ ਆਦਿਕ ਦੇ ਵਲਵਲੇ ਵਿਚ ਜੁੜਦੇ ਸਨ ਤਾ ਭਾਈ ਮਰਦਾਨੇ ਨੂੰ ਕਹਿੰਦੇ ਸਨ :—'ਮਰਦਾਨਿਆ, ਵਜਾ ਰਬਾਬ; ਬਾਣੀ ਆਈ ਏ।' ਫਿਰ ਉਹ ਬਾਣੀ ਕਦੇ ਫਾਰਸੀ ਅੱਖਰਾ ਦੀ ਪੌਸਾਕ ਵਿਚ, ਕਦੇ ਸਹਸਕ੍ਰਿਤੀ ਅੱਖਰਾਂ ਦੇ ਵੇਸ ਵਿਚ ਅਤੇ ਕਦੇ ਠੇਠ ਪੰਜਾਬੀ ਦੇ ਬਾਣੇ ਵਿਚ ਪਰਗਟ ਹੁੰਦੀ ਸੀ। ਬਾਹਰਲਾ ਰੂਪ ਭਾਵੇਂ ਕੋਈ ਹੁੰਦਾ ਸੀ, ਧੁਰ ਅੰਦਰ ਜਜਬਾ ਇਕੋ ਹੀ ਸੀ, ਧੁਰ ਅੰਦਰਲੀ ਬਾਣੀ ਇਕੋ ਹੀ ਹੁੰਦੀ ਸੀ, ਉਸੇ ਧੁਰ ਅੰਦਰਲੀ, ਉਸੇ 'ਗੁਪਤੀ ਬਾਣੀ' ਕੇਵਲ ਉਸੇ ਰੱਬੀ ਵਲਵਲੇ ਬਾਬਤ ਹੀ ਸਾਹਿਬ ਲਿਖਦੇ ਹਨ :—

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥
—ਰਾਮਕਲੀ ਮ: ੧ ਦਖਣੀ, ਓਅੰਕਾਰੁ, ਪੰਨਾ ੯੩੫

ਇਸ 'ਗੁਪਤੀ ਬਾਣੀ' ਨੂੰ ਉਹੀ ਵਿਚਾਰ ਸਕਦਾ ਹੈ, ਉਹੀ ਅਨੁਭਵ ਕਰ ਸਕਦਾ ਹੈ ਜੋ ਗੁਰੂ ਮਹਾ ਪੁਰਖ ਵਿਚ ਲੀਨ ਹੈ, ਨਹੀਂ ਤਾਂ ਜਿਸ ਦੇ ਅੰਦਰ ਇਹ ਵਲਵਲਾ ਨਹੀਂ ਉੱਠਿਆ, ਇਹ ਲਹਿਰ ਨਹੀਂ ਚਲੀ, ਉਹ ਇਸ ਵਲਵਲੇ ਤੇ ਤਰੰਗ ਦੀ ਸਾਰ ਕੀ ਜਾਣ ਸਕਦਾ ਹੈ ?

ਸੋ ਕਤ ਜਾਨੈ ਪੀਰ ਪਰਾਈ ॥
ਜਾ ਕੈ ਅੰਤਰਿ ਦਰਦੁ ਨ ਪਾਈ ॥ —ਸੂਹੀ ਰਵਿਦਾਸ ਜੀ, ਪੰਨਾ ੭੯੩

ਪਰ ਇਹ ਡੂੰਘਾਈ ਤੇ ਅਗਾਧਤਾ ਕੇਵਲ 'ਭਾਵਾਤਮਕ' ਬਾਣੀ ਵਾਸਤੇ ਹੈ, ਕੇਵਲ ਅੰਦਰਲੇ ਉੱਚੇ ਜਜਬੇ ਵਾਸਤੇ ਹੈ। ਵਿਆਕਰਣ ਦਾ ਸੰਬੰਧ 'ਵਰਣਾਤਮਕ ਰੂਪ' ਨਾਲ ਹੈ, "ਬੋਲੀ" ਨਾਲ ਹੈ।

ਬਾਣੀ ਦੇ 'ਵਰਣਾਤਮਕ ਰੂਪ' ਤੋਂ ਨਾਵਾਕਿਫ਼ ਕਈ ਸੱਜਣ ਇਹ ਭੀ ਆਖਦੇ ਸੁਣੀਦੇ ਹਨ ਕਿ ਗੁਰਬਾਣੀ ਦੀਆ ਲਗਾ ਮਾਤ੍ਰਾ ਇਕ ਵਾਧੂ ਤੇ ਵਿਅਰਥ ਮਿਹਨਤ ਹੈ, ਇਹ ਬੰਧਨ ਹਟਾ ਦੇਣੇ ਚਾਹੀਦੇ ਹਨ।

ਉਪਰਲੇ ਦੋਹਾਂ ਕਿਸਮਾ ਦੇ ਇਤਰਾਜਾ ਵਾਲਿਆ ਦੀ ਤਸੱਲੀ ਵਾਸਤੇ ਹੇਠਾ ਨਮੂਨੇ ਮਾਤ੍ਰ ਕੁਝ ਪ੍ਰਮਾਣ ਦਿਤੇ ਜਾਦੇ ਹਨ, ਜਿਨ੍ਹਾ ਤੋਂ ਇਹ ਸਾਫ਼ ਸਿੱਧ ਹੋ ਜਾਦਾ ਹੈ ਕਿ ਇਹਨਾ ਲਗਾ ਮਾਤ੍ਰਾ ਦਾ ਸੰਬੰਧ ਕਿਸੇ "ਵਿਆਕਰਣ" ਨਾਲ ਹੈ—

(੧) ਜਨ 'ਨਾਨਕਿ' ਅਤੁਟੁ ਧਨੁ ਪਾਇਆ
ਹਰਿਨਾਮਾ ਹਰਿ ਧਨੁ ਮਾਲੁ ॥੨॥੫॥
ਜਨ 'ਨਾਨਕ' ਕੇ ਪ੍ਰਭ ਆਇ ਮਿਲੁ
ਹਮ ਗਾਵਹ ਹਰਿ ਗੁਣ ਛੰਤ ॥੧॥੬॥
—ਮ: ੪, ਕਾਨੜੇ ਕੀ ਵਾਰ, ਪੰਨਾ ੧੩੧੫

(੨) 'ਘਰ' ਮਹਿ 'ਘਰੁ' ਦਿਖਾਇ ਦੇਇ
ਸੋ ਸਤਿਗੁਰੁ ਪੁਰਖੁ ਸੁਜਾਣੁ ॥੧॥੨੭॥ ਪੰ: ੧੨੯੦

(੩) ਦੇਸ ਦਿਸੰਤਰ ਭਵਿ ਥਕੇ ਤੁਧੁ ਅੰਦਰਿ 'ਆਪੁ' ਲੁਕਾਇਆ ॥
ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ 'ਆਪਿ' ਦਿਖਾਇਆ॥੨੫॥
ਪੰ ੧੨੯੦

(੪) ਅੰਧੀ ਕੰਮੀ ਅੰਧੁ 'ਮਨੁ' ਮਨਿ ਅੰਧੈ ਤਨੁ ਅੰਧੁ ॥ ਪੰ· ੧੨੮੭

(੫) ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ 'ਸਤਿਗੁਰ' ਬੂਝ ਨ ਪਾਈ ॥
'ਸਤਿਗੁਰੁ' ਸੇਵੇ ਸੋ ਸੁਖੁ ਪਾਏ ਜਿਸਨੋ ਕਿਰਪਾ ਕਰੇ ਰਜਾਈ ॥੨੦॥
ਪੰ: ੧੨੮੭

(੬) 'ਮਨੁ' 'ਤਨੁ' ਸਚਾ ਸਚੁ 'ਮਨਿ' ਸਚੇ ਸਚੀ ਸੋਇ ॥੧॥੧੮॥
ਪੰਨਾ ੧੨੮੫

(੭) ਨਦਰਿ ਕਰੇ ਜੇ ਆਪਣੀ ਤਾ 'ਸਤਿਗੁਰੁ' ਮਿਲੈ ਸੁਭਾਇ ॥
ਨਾਨਕ 'ਸਤਿਗੁਰ' ਤੇ ਅੰਮ੍ਰਿਤ ਜਲੁ ਪਾਇਆ ਸਹਜੇ
ਰਹਿਆ ਸਮਾਇ ॥੨॥੧੫॥ ਪੰ: ੧੨੮੪

(੮) ਇਹੁ 'ਜਲੁ' ਮੇਰਾ ਜੀਉ ਹੈ 'ਜਲ' ਬਿਨੁ ਰਹਣੁ ਨ ਜਾਇ ॥੨॥੧੨॥
ਪੰ: ੧੨੮੩

(੯) ਨਾਨਕ ਇਹੁ ਜਗਤੁ ਸਭੁ 'ਜਲੁ' ਹੈ
'ਜਲ' ਹੀ ਤੇ ਸਭ ਕੋਇ ॥੨॥੧੧॥
—ਮਲਾਰ ਕੀ ਵਾਰ, ਪੰ: ੧੨੮੩

(੧੦) 'ਜਗਿ' ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥

... ... ... ...

ਕਹਿ ਕਬੀਰ 'ਜਗ' ਜੀਵਨੁ ਐਸਾ
ਦੁਤੀਆ ਨਾਹੀ ਕੋਇ ॥੩॥੫॥੨੭॥
—ਆਸਾ ਕਬੀਰ ਜੀ, ਪੰ: ੪੮੨

(੧੧) ਜਿਉ 'ਜਲੁ' 'ਜਲ' ਮਹਿ ਪੈਸਿ ਨ ਨਿਕਸੈ
ਤਿਉ ਢੁਰਿ ਮਿਲਿਓ ਜੁਲਾਹੋ ॥
—ਧਨਾਸਰੀ ਕਬੀਰ ਜੀ, ਪੰਨਾ ੬੯੨

ਇਹਨਾ ਉਪਰ-ਦਿੱਤੇ ਪ੍ਰਮਾਣਾ ਵਿਚ ਇਕੋ ਹੀ ਲਫਜ ਦੇ ਵੱਖਰੇ ਵੱਖਰੇ ਰੂਪ ਸਾਫ ਪਰਗਟ ਕਰਦੇ ਹਨ ਕਿ ਇਸ ਤਬਦੀਲੀ ਦਾ ਕਾਰਨ ਕੋਈ "ਵਿਆਕਰਣ" ਹੈ।

ਵੇਖੋ— ਨਾਨਕਿ ਘਰ ਆਪੁ ਮਨੁ
ਨਾਨਕ ਘਰੁ ਆਪਿ ਮਨਿ
ਸਤਿਗੁਰ ਜਲੁ ਜਗਿ
ਸਤਿਗੁਰੁ ਜਲ ਜਗ

ਜੋ ਸੱਜਣ ਰਤਾ ਗਹੁ ਨਾਲ ਗੁਰਬਾਣੀ ਦੇ ਲਫਜਾ ਦੀ ਬਨਾਵਟ ਨੂੰ ਵੇਖਣਗੇ, ਉਹਨਾ ਨੂੰ ਹਜਾਰਾ ਹੋਰ ਅਜਿਹੇ ਪ੍ਰਮਾਣ ਮਿਲਣਗੇ।

ਕਈ ਸੱਜਣ ਗੁਰਬਾਣੀ ਦੇ ਵਿਆਕਰਣ ਤੋਂ ਇਨਕਾਰ ਕਰਦੇ ਹੋਏ ਅ ਪਣੇ ਖਿਆਲ ਦੀ ਪੁਸਟੀ ਵਾਸਤੇ ਸਬਦ 'ਮਤਿ' 'ਮਤ' ਅਤੇ 'ਮਤੁ' ਪੇਸ ਕਰ ਕੇ ਆਖਦੇ ਹਨ ਕਿ ਇਹਨਾ ਦਾ ਅਰਥ ਇਕੋ ਹੀ ਹੈ। ਪਰ ਰੂਪ ਵਖੋ-ਵੱਖਰੇ ਹਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਇਸ ਬਾਣੀ ਦਾ 'ਵਿਆਕਰਣ' ਕੋਈ ਨਹੀਂ ਹੈ। ਕੁਝ ਹੋਰ ਸੱਜਣ ਇਹ ਇਤਰਾਜ ਕਰਦੇ ਹਨ ਕਿ ਵਿਆਕਰਣ ਦੇ ਹੁਣ ਤਾਈਂ ਲੱਭੇ ਹੋਏ ਨਿਯਮ ਹਰ ਥਾ ਪੂਰੇ ਨਹੀਂ ਉਤਰਦੇ, ਜਿਸ ਤੋਂ ਸਿੱਟਾ ਇਹ ਕੱਢਣਾ ਪੈਂਦਾ ਹੈ ਕਿ ਵਿਆਕਰਣ ਇਕ ਮਨ-ਘੜਤ ਖਿਆਲ ਹੈ।

ਇਹੋ ਜਿਹੇ ਇਤਰਾਜ ਕਰਨ ਵਾਲੇ ਸੱਜਣਾ ਦੀ ਸੇਵਾ ਵਿਚ ਪ੍ਰਾਰਥਨਾ ਹੈ ਕਿ ਉਹ ਇਸ ਪੁਸਤਕ ਦਾ 'ਵਰਣਬੋਧ' ਦਾ ਅਧਿਆਇ ਰਤਾ ਗਹੁ ਨਾਲ ਪੜ੍ਹਨ। ਸੰਸਾਰ ਦੀਆ ਬੋਲੀਆ ਦੇ ਇਤਿਹਾਸ ਪੜ੍ਹਨ ਨਾਲ ਇਹ ਗੱਲ ਸਾਫ਼ ਸਮਝ ਵਿਚ ਆ ਜਾਦੀ ਹੈ ਕਿ ਕੁਦਰਤ ਦੇ ਕਈ ਨਿਯਮਾ ਅਨੁਸਾਰ ਬੋਲੀ ਸਦਾ ਬਦਲਦੀ ਰਹਿੰਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ੬ ਗੁਰ-ਮਹਲਾ ਨੇ ਵਖੋ-ਵਖਰੇ ਸਮੇਂ ਅਤੇ

ਇਲਾਕਿਆ ਵਿਚ ਉਚਾਰੀ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵੇਲੇ ਹਿੰਦੀ ਅਤੇ ਉਰਦੂ ਦਾ ਭੀ ਪੰਜਾਬੀ ਉਤੇ ਕਾਫ਼ੀ ਪ੍ਰਭਾਵ ਪੈ ਚੁਕਿਆ ਸੀ, ਇਸ ਕਰਕੇ ਇਹ ਕੁਦਰਤੀ ਸਿੱਟਾ ਨਿਕਲਣਾ ਸੀ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਪੰਜਾਬੀ ਵੱਖੋ ਵੱਖਰੀ ਅਵਸਥਾ ਦੀ ਹੋਵੇ। ਜਿਉਂ ਜਿਉਂ ਸਮਾ ਬੀਤਦਾ ਆਇਆ, ਪੰਜਾਬੀ ਦੇ ਪੁਰਾਣੇ ਅਪਭ੍ਰੰਸ਼ ਵਾਲੇ ਕਾਰਕ-ਚਿਹਨ ਮਿਟਦੇ ਮਿਟਦੇ ਆਖਰ ਨਵੀਨ ਪੰਜਾਬੀ ਦੇ ਨੇੜੇ ਅੱਪੜ ਕੇ ਕਾਰਕਾ ਦੇ ਥਾਂ ਸੰਬੰਧਕਾ ਪਾਸੋਂ ਹੀ ਕੰਮ ਲਿਆ ਜਾਣ ਲੱਗ ਪਿਆ।

'ਮਤਿ', 'ਮਤ', 'ਮਤੁ' ਆਦਿਕ ਸਬਦ ਪੇਸ਼ ਕਰ ਕੇ ਵਿਆਕਰਣ ਦੀ ਹੋਂਦ ਤੋਂ ਇਨਕਾਰ ਕਰਨਾ ਭੀ ਉਚਿਤ ਨਹੀਂ ਹੈ। 'ਵਰਣਬੋਧ' ਵਾਲੇ ਭਾਗ ਵਿਚ ਪ੍ਰਮਾਣ ਦੇ ਕੇ ਦੱਸਿਆ ਗਿਆ ਹੈ ਕਿ ਕਿਵੇਂ ਸੰਸਕ੍ਰਿਤ ਸਬਦਾ ਦਾ ਰੂਪ ਸਹਿਜੇ ਸਹਿਜੇ ਵਟੀਜ ਕੇ ਪ੍ਰਾਕ੍ਰਿਤ, ਅਪਭ੍ਰੰਸ਼ ਦੀ ਰਾਹੀਂ ਪੰਜਾਬੀ ਵਿਚ ਹੋਰ ਦਾ ਹੋਰ ਹੋ ਗਿਆ। ਇਸ ਵਾਸਤੇ ਇਹ ਕੋਈ ਅਨੋਖੀ ਗੱਲ ਨਹੀਂ ਹੈ ਕਿ ਇਕੋ ਹੀ ਸਬਦ ਦੇ ਇਹ ਉਪਰਲੇ ਤ੍ਰੈਵੇ ਰੂਪ ਵਰਤੋਂ ਵਿਚ ਆਉਂਦੇ ਰਹੇ। ਨਿਰੇ ਇਹ ਨਹੀਂ, ਗੁਰੂ ਗ੍ਰੰਥ ਸਾਹਿਬ ਵਿਚ ਕਈ ਹੋਰ ਸਬਦ ਭੀ ਮਿਲਦੇ ਹਨ ਜਿਨ੍ਹਾਂ ਦੇ ਵਖੋ-ਵਖਰੇ ਰੂਪ ਅਤੇ ਲਿੰਗ ਮਿਲਦੇ ਹਨ। ਨਮੂਨੇ ਦੇ ਤੌਰ ਤੇ ਅਜਿਹੇ ਕੁਝ ਸਬਦ ਹੇਠ ਪੇਸ਼ ਕੀਤੇ ਜਾਂਦੇ ਹਨ :—

ਭਿਸਤੁ (ਪੁਲਿੰਗ), ਭਿਸਤਿ (ਇਸਤ੍ਰੀ ਲਿੰਗ)—

ਭਿਸਤੁ ਨਜੀਕਿ ਰਾਖੁ ਰਹਮਾਨਾ ॥੪॥੧੫॥

—ਭੈਰਉ ਕਬੀਰ ਜੀ, ਪੰ ੧੧੬੧

ਉਨਿ ਭੀ ਭਿਸਤਿ ਘਨੇਰੀ ਪਾਈ ॥੨॥੧੫॥

—ਭੈਰਉ ਕਬੀਰ ਜੀ, ਪੰ ੧ ੬੧

ਇਹਨਾ ਦੋਹਾ ਰੂਪਾ ਦਾ ਇਕੋ ਹੀ ਸਬਦ ਵਿਚ ਹੋਣਾ ਸਾਫ਼ ਪਰਗਟ ਕਰਦਾ ਹੈ ਕਿ ਦੋਵੇਂ ਰੂਪ ਪਰਚਲਤ ਸਨ।

ਇਸੇ ਤਰ੍ਹਾਂ 'ਕਿਰਣਿ' ਅਤੇ 'ਕਿਰਣ', 'ਸਰਣਿ' ਅਤੇ 'ਸਰਣ', 'ਉਪਰਿ' ਅਤੇ 'ਉਪਰ' ਦੋਵੇਂ ਰੂਪ ਪ੍ਰਚਲਤ ਮਿਲਦੇ ਹਨ।

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥

... ... ... ...

ਵਿਚਿ ਉਪਾਇ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥੧॥੧੮॥

—ਸਲੋਕ ਮ: ੨, ਰਾਮਕਲੀ ਕੀ ਵਾਰ ਮ. ੩, ਪੰਨਾ ੯੫੫

ਉਪਰ-ਲਿਖੇ ਇਕੋ ਹੀ ਸਲੋਕ ਦੀ ਪਹਿਲੀ ਤੁਕ ਵਿਚ 'ਮਤਿ' (ਿ-ਅੰਤ) ਅਤੇ ਅਖੀਰਲੀ ਤੁਕ ਵਿਚ 'ਮਤ' (ਮੁਕਤਾ-ਅੰਤ) ਵਰਤਿਆ ਗਿਆ ਹੈ । ਇਸ ਤੋਂ ਇਹੀ ਸਿੱਟਾ ਨਿਕਲਦਾ ਹੈ ਕਿ ਦੋਵੇਂ ਰੂਪ ਪ੍ਰਚਲਤ ਹੋ ਗਏ ਸਨ ।

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹਿ ਪਾਵਹਿ ਸਾਚੀ ਮਾਣੋ ॥

... ... ... ...

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥੨॥

—ਵਡਹੰਸੁ ਮ: ੧, ਅਲਾਹਣੀਆ, ਪੰਨਾ ੫੭੯

ਇਸ ਸਬਦ ਦੀ ਪਹਿਲੀ ਤੇ ਅਖ਼ੀਰਲੀ ਤੁਕ ਵਿਚ ਕੇਵਲ ਇਕ ਅੱਖਰ ਦਾ ਫਰਕ ਹੈ—ਪਹਿਲੀ ਵਿਚ ਸਬਦ 'ਮਰਨਿ' ਹੈ ਤੇ ਅਖੀਰਲੀ ਵਿਚ 'ਮਰਹਿ' ਹੈ । ਵਿਆਕਰਣ ਦੱਸਦਾ ਹੈ ਕਿ 'ਮਰਨਿ' ਤੇ 'ਮਰਹਿ, ਦੋਵੇਂ ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ (Present Tense Third Person, Plural Number) ਦੇ ਰੂਪ ਹਨ, ਅਤੇ ਪੁਰਾਤਨ ਪੰਜਾਬੀ ਵਿਚ ਇਕੋ ਜਿਹੇ ਪ੍ਰਚਲਤ ਸਨ ।

## ਲਫ਼ਜ਼ 'ਮਹਲਾ' ਦਾ ਉੱਚਾਰਣ

ਸਬਦ 'ਮਹਲਾ' ਦੇ ਉੱਚਾਰਣ ਅਤੇ ਅਰਥ ਸੰਬੰਧੀ ਕਈ ਮਤ-ਭੇਦ ਹਨ । 'ਉੱਚਾਰਣ' ਦਾ ਸੰਬੰਧ ਵਿਆਕਰਣ ਨਾਲ ਹੋਣ ਕਰਕੇ ਇਸ ਸਬਦ ਦੀ ਵਿਚਾਰ ਇਥੇ ਕੀਤੀ ਜਾਂਦੀ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਸਬਦ 'ਮਹਲ', 'ਮਹਲੁ' ਅਤੇ 'ਮਹਲਾ' ਕਈ ਵਾਰ ਆਉਂਦੇ ਹਨ। ਇਕ ਦੋ ਥਾਂ ਉਲੰਘਣ ਤੋਂ ਬਿਨਾ ਕਿਤੇ ਭੀ ਇਹਨਾ ਦਾ ਉੱਚਾਰਣ 'ਮਹਲ' ਅਤੇ 'ਮਹੱਲਾ' ਨਹੀਂ ਹੈ। ਸੋ, ਜਦੋਂ ਇਹੀ 'ਮਹਲਾ' ਸਬਦ ਗੁਰ-ਵਿਅਕਤੀ ਸੰਬੰਧੀ ਆਵੇ, ਤਦੋਂ ਇਸ ਦਾ ਉੱਚਾਰਨ ਉਚੇਚੇ ਤੌਰ ਤੇ 'ਮਹੱਲਾ' ਕਰਨਾ ਅਸੁੱਧ ਹੈ। ਇਹ ਗੱਲ ਹੋਰ ਭੀ ਵਧੀਕ ਸਾਫ਼ ਹੋ ਜਾਂਦੀ ਹੈ, ਜਦੋਂ ਅਸੀਂ ਇਸ ਸਬਦ ਦੇ ਅਰਥ ਨੂੰ ਗਹੁ ਨਾਲ ਵਿਚਾਰਦੇ ਹਾਂ।

ਸਬਦ 'ਮਹਲਾ' ਨੂੰ ਸੰਸਕ੍ਰਿਤ 'ਮਹਿਲਾ' (महिला) ਦਾ ਰੂਪ ਦੱਸ ਕੇ ਇਸ ਦਾ ਅਰਥ 'ਇਸਤ੍ਰੀ' ਕਰਨਾ ਉੱਕਾ ਹੀ ਨਿਰਮੂਲ ਹੈ, ਕਿਉਂ ਕਿ ਕਈ ਥਾਈਂ ਸਪੱਸਟ ਤੌਰ ਤੇ ਇਸ ਦੇ ਨਾਲ 'ਪਹਿਲਾ', 'ਦੂਜਾ', 'ਤੀਜਾ' ਆਦਿਕ ਸਬਦ ਵਰਤੇ ਹੋਏ ਹਨ, ਜੋ 'ਪੁਲਿੰਗ' ਹਨ। ਜੇ 'ਮਹਲਾ' ਇਸਤ੍ਰੀ ਵਾਚਕ ਹੁੰਦਾ, ਤਾਂ 'ਪਹਿਲਾ', 'ਦੂਜਾ' ਆਦਿਕ ਦੇ ਥਾਂ 'ਪਹਿਲੀ', 'ਦੂਜੀ', ਤੀਜੀ ਆਦਿਕ ਹੁੰਦਾ।

ਸਬਦ 'ਮਹਲ' ਅਤੇ 'ਮਹਲਾ' ਦੇ ਅਰਥ ਅਨੁਸਾਰ ਪ੍ਰਮਾਣਾ ਦੀ ਵੰਡ ਚਾਰ ਹਿੱਸਿਆ ਵਿਚ ਕੀਤੀ ਜਾ ਸਕਦੀ ਹੈ :—

(੧) ਮਹਲ—ਇਸਤ੍ਰੀ।

'ਮਹਲ' ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥੧॥੫॥

—ਸਲੋਕ ਮ: ੧, ਮਾਰੂ ਕੀ ਵਾਰ ਮ: ੩, ਪੰ: ੧੦੮੮

(੨) ਮਹਲੁ—ਘਰ, ਟਿਕਾਣਾ, ਨਿਵਾਸ-ਅਸਥਾਨ, ਉਹ ਅਵਸਥਾ ਜਿਥੇ ਅਕਾਲ ਪੁਰਖ ਸਾਖਿਆਤ ਹੋ ਜਾਂਦਾ ਹੈ।

ਖੋਜਤ ਖੋਜਤ ਦੁਆਰੇ ਆਇਆ ॥
ਤਾ ਨਾਨਕ ਜੋਗੀ 'ਮਹਲੁ' ਘਰੁ ਪਾਇਆ ॥੪॥੧੨॥

—ਰਾਮਕਲੀ ਮ ੫, ਪੰ: ੮੮੬

ਖੋਲਿ ਕਿਵਾਰਾ 'ਮਹਲਿ' ਬੁਲਾਇਆ ॥

—ਰਾਮਕਲੀ ਮ. ੫, ਪੰਨਾ ੮੮੭

ਮਹਲਿ—ਮਹਲ ਵਿਚ।

ਗੁਰ ਪ੍ਰਸਾਦਿ ਕੋ ਇਹੁ 'ਮਹਲੁ' ਪਾਵੈ ॥੩॥੨੦॥
—ਰਾਮਕਲੀ ਮ: ੫, ਪੰ: ੮੮੯

ਦੁਬਿਧਾ ਰਾਤੇ 'ਮਹਲੁ' ਨ ਪਾਵਹਿ ॥੭॥੪॥
—ਰਾਮਕਲੀ ਮ: ੧, ਪੰ: ੯੦੪

ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ 'ਮਹਲੁ' ਸਿਞਾਪੈ ॥੫॥
—ਓਅੰਕਾਰੁ, ਪੰ: ੯੩੦

(੩) ਮਹਲ ਮਹਲਾ—ਵੱਡੀਆ ਵੱਡੀਆਂ ਇਮਾਰਤਾ, ਪੱਕੇ ਘਰ।

ਦਾਤਾ ਦਾਨੁ ਕਰੈ ਤਹ ਨਾਹੀ 'ਮਹਲ' ਉਸਾਰਿ ਨ ਬੈਠਾ ॥੨॥੧॥
—ਰਾਮਕਲੀ ਮ: ੧, ਪੰ ੯੦੨

ਗੜ ਮੰਦਰ 'ਮਹਲਾ' ਕਹਾ ਜਿਉ ਬਾਜੀ ਦੀਬਾਣੁ ॥੪੨॥
—ਓਅੰਕਾਰ, ਪੰ ੯੩੬

ਆਪੇ ਕੁਦਰਤਿ ਸਾਜੀਅਨੁ ਕਰਿ 'ਮਹਲ' ਸਰਾਈ ॥੧॥
—ਰਾਮਕਲੀ ਕੀ ਵਾਰ ਮ. ੩, ਪੰ. ੯੪੭

(੪) ਮਹਲਾ—ਕਾਇਆ।

ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ 'ਮਹਲਾ' ਅੰਤਰੇ ॥
ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ ॥੮॥੫॥
—ਸੂਹੀ ਛੰਤ ਮ: ੧, ਪੰ: ੭੬੭

'ਮਹਲਾ' ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥
੧੪॥੫॥੧੪॥ ਮਾਰੂ ਮ. ੩ ਸੋਲਹੇ, ਪੰ: ੧੦੫੮

ਗਉੜੀ ਮਹਲਾ ੫

ਓਹੁ ਅਬਿਨਾਸੀ ਰਾਇਆ ॥
ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ
॥੧॥ ਰਹਾਉ ॥
ਏਕ 'ਮਹਲਿ' ਤੂੰ ਹੋਹਿ ਅਫਾਰੋ ਏਕ 'ਮਹਲਿ' ਨਿਮਾਨੋ ॥
ਏਕ 'ਮਹਲਿ' ਤੂੰ ਆਪੇ ਆਪੇ ਏਕ 'ਮਹਲਿ' ਗਰੀਬਾਨੋ ॥੧॥
ਏਕ 'ਮਹਲਿ' ਤੂੰ ਪੰਡਿਤੁ ਬਕਤਾ ਏਕ 'ਮਹਲਿ' ਖਲੁ ਹੋਤਾ ॥

ਏਕ 'ਮਹਲਿ' ਤੂੰ ਸਭੁ ਕਿਛੁ ਗ੍ਰਾਹਜੁ ਏਕ 'ਮਹਲਿ' ਕਛੂ ਨ ਲੇਤਾ ॥੨॥੫॥੧੨੬॥ (ਪੰਨਾ ੨੦੬)

ਮਹਲੁ—ਸਰੀਰ। ਮਹਲਿ—ਸਰੀਰ ਵਿਚ।

ਉੱਚਾਰਨ ਸੰਬੰਧੀ ਤਾਂ ਅੱਗੇ ਹੀ ਲਿਖਿਆ ਜਾ ਚੁਕਿਆ ਹੈ ਕਿ ਉੱਚਾਰਣ 'ਮਹੱਲਾ' ਨਹੀਂ ਹੈ, ਜਿਵੇਂ ਸਧਾਰਨ ਤੌਰ ਤੇ ਸਬਦ 'ਰਹਤ', 'ਬਹਰੇ', 'ਬਹਲੇ', 'ਸਹਜ' ਆਦਿਕ ਦਾ ਉੱਚਾਰਣ ਕਰਦੇ ਹਾ, ਤਿਵੇਂ ਸਬਦ 'ਮਹਲਾ' ਦਾ ਭੀ ਕਰਨਾ ਚਾਹੀਦਾ ਹੈ।

ਉੱਪਰ-ਦਿੱਤੇ ਗਏ ਸਾਰੇ ਪ੍ਰਮਾਣਾ ਨੂੰ ਗਹੁ ਨਾਲ ਵਿਚਾਰਿਆ ਸਬਦ 'ਮਹਲਾ' ਦਾ ਅਰਥ ਭੀ ਸਾਫ਼ ਸੁੱਝ ਪੈਂਦਾ ਹੈ। ਸਤਿਗੁਰੂ ਜੀ ਦੀ ਉੱਚਾਰੀ ਹੋਈ ਬਾਣੀ ਵਿਚ ਨਾਮ ਕੇਵਲ 'ਨਾਨਕ' ਹੀ ਆਉਂਦਾ ਹੈ। ਇਹ ਨਿਰਣਾ ਕਰਨ ਲਈ ਕਿ ਅਮੁਕੀ ਬਾਣੀ ਕਿਸ ਗੁਰ-ਵਿਅਕਤੀ ਦੀ ਹੈ, ਸਬਦ 'ਮਹਲਾ' ਵਰਤਿਆ ਗਿਆ ਹੈ, ਜਿਸ ਦਾ ਅਰਥ ਹੈ 'ਵਿਅਕਤੀ' 'ਕਾਇਆ'; ਜਿਵੇਂ ਉੱਪਰ-ਦਿੱਤੇ ਗਏ ਪ੍ਰਮਾਣਾ ਦੇ ਅੰਕ ਨੰ: ੪ ਵਿਚ ਸਬਦ 'ਮਹਲਾ' ਦਾ ਅਰਥ 'ਕਾਇਆ' ਹੈ।

ਸੋ

'ਮਹਲਾ ਪਹਿਲਾ' ਦਾ ਅਰਥ ਹੈ 'ਗੁਰੂ ਨਾਨਕ' ਪਹਿਲਾ ਜਿਸਮ।
'ਮਹਲਾ ਦੂਜਾ' ਦਾ ਅਰਥ ਹੈ 'ਗੁਰੂ ਨਾਨਕ' ਦੂਜਾ ਸਰੀਰ।
'ਮਹਲਾ ਤੀਜਾ' ਦਾ ਅਰਥ ਹੈ 'ਗੁਰੂ ਨਾਨਕ' ਤੀਜਾ ਸਰੀਰ।

ਇਤਿਆਦਿਕ।

ਸੱਤੇ ਬਲਵੰਡ ਦੀ ਵਾਰ ਵਿਚ ਇਹ ਗੱਲ ਹੋਰ ਭੀ ਵਧੀਕ ਖੁਲ੍ਹ ਜਾਂਦੀ ਹੈ, ਜਦੋਂ ਉਹ ਲਿਖਦੇ ਹਨ ਕਿ 'ਜੋਤਿ' ਤਾ ਸਭ ਗੁਰ-ਮਹਲਾ ਵਿਚ ਗੁਰੂ ਨਾਨਕ ਦੇਵ ਵਾਲੀ ਹੈ, ਕੇਵਲ 'ਕਾਇਆ' ਹੀ ਪਲਟੀ ਹੈ।

ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ, ਸਹਿ 'ਕਾਇਆ' ਫੇਰਿ ਪਲਟੀਐ ॥੨॥ ਪੰ. ੯੬੬

ਭਾਈ ਗੁਰਦਾਸ ਜੀ ਭੀ ਵਾਰਾ ਵਿਚ ਇਹੀ ਖਿਅਲ ਪਰਗਟ ਕਰਦੇ ਹਨ :—

"ਅਰਜੁਨ 'ਕਾਇਆ' ਪਲਟਿ ਕੈ ਮੂਰਤਿ ਹਰਿ ਗੋਬਿੰਦ ਸਵਾਰੀ ॥"

ਗੁਰਬਾਣੀ ਵਿਚ ਸਬਦਾ ਦੇ ਸਿਰ-ਲੇਖ ਵਿਚ ਨਿਰਾ ਲਫ਼ਜ 'ਮਹਲਾ' ਹੀ ਨਹੀ ਵਰਤਿਆ ਮਿਲਦਾ, ਦੋ ਥਾ ਲਫ਼ਜ 'ਮਹਲੁ' ਭੀ ਆਇਆ ਹੈ; ਵੇਖੋ ਸਿਰੀ ਰਾਗ ਦੀ ਬਾਣੀ ਪੰਨਾ ੧੬, ਸਬਦ ਨੰ: ੬, ਅਤੇ ਪੰਨਾ ੧੮, ਸਬਦ ਨੰ: ੧੨।

ਜੇ ਲਫਜ 'ਮਹਲਾ' ਦਾ ਉੱਚਾਰਣ 'ਮਹੱਲਾ' ਹੁੰਦਾ, ਤਾ 'ਮਹਲੁ' ਨੂੰ ਭੀ 'ਮਹੱਲੁ' ਆਖਣਾ ਪਏਗਾ, ਇਸ ਤਰ੍ਹਾ ਲਫਜ 'ਮਹੱਲਾ' ਤੇ 'ਮਹੱਲੁ' ਦੋ ਵਖੋ-ਵਖਰੇ ਅਰਥਾ ਵਾਲੇ ਹੋ ਗਏ। ਸੋ ਇਹ ਉੱਚਾਰਣ ਠੀਕ ਨਹੀ ਹੈ।

## [੩] ਵਰਣਬੋਧ (Orthography)

'ਬੋਲੀ' ਦੇ ਦੋ ਅੰਗ ਹੁੰਦੇ ਹਨ—'ਉੱਚਾਰਣ' ਵਿਸਿਅਕ ਅਤੇ 'ਭਾਵ' ਵਿਸਿਅਕ ਭਾਵ 'ਵਰਣਾਤਮਕ' ਤੇ 'ਭਾਵਾਤਮਕ'।

ਸੰਸਾਰ ਦੇ ਅਨੇਕਾ ਪਦਾਰਥਾ ਵਾਗ ਬੋਲੀ ਦਾ ਭੀ 'ਜਨਮ', 'ਵਿਕਾਸ' ਅਤੇ 'ਨਾਸ' ਹੁੰਦਾ ਹੈ। ਕੁਝ ਕਾਰਨਾ ਕਰਕੇ ਬੋਲੀ ਦਾ ਜਨਮ ਹੁੰਦਾ ਹੈ, ਕੁਝ ਖਾਸ ਹਾਲਤਾ ਵਿਚ ਉਹ ਵਧਦੀ-ਫੁੱਲਦੀ ਹੈ ਅਤੇ ਫਿਰ ਸਮਾ ਪਾ ਕੇ ਉਸ ਦਾ ਨਾਸ ਹੋ ਜਾਦਾ ਹੈ।

ਬੋਲੀ ਅਤੇ ਨਦੀ ਵਿਚ ਕਈ ਗੱਲਾ ਮਿਲਦੀਆ ਹਨ। ਜਿਵੇ ਸੋਮੇ ਦੇ ਕੋਲ਼ ਨਦੀ ਦਾ ਰਸਤਾ ਬਹੁਤ ਵਿੰਗਾ, ਤੰਗ ਅਤੇ ਛੋਟਾ ਜਿਹਾ ਹੁੰਦਾ ਹੈ, ਤਿਵੇ ਅਰੰਭਕ ਅਵਸਥਾ ਵਿਚ ਬੋਲੀ ਦੀ ਚਾਲ ਵੀ ਬੇ-ਢੰਗੀ ਜਿਹੀ ਹੁੰਦੀ ਹੈ। ਖੁਲ੍ਹੇ ਮੈਦਾਨ ਵਿਚ ਅੱਪੜ ਕ ਨਦੀ ਦਾ ਪ੍ਰਵਾਹ ਕੁਝ ਹੋਰ ਤਰ੍ਹਾ ਦਾ ਹੋ ਜਾਦਾ ਹੈ, ਨਦੀ ਵਿਚ ਜਲ ਭੀ ਵਧੀਕ ਹੋ ਜਾਦਾ ਹੈ ਅਤੇ ਡੂੰਘਾਈ ਭੀ ਵਧੀਕ। ਮੈਦਾਨ ਵਿਚ ਨਦੀ ਸਹਿਜੇ ਸਹਿਜ ਤੇ ਸਿੱਧੀ ਵਗਦੀ ਹੈ। ਇਹੀ ਹਾਲਤ ਬੋਲੀ ਦੀ ਹੁੰਦੀ ਹੈ। ਜਿਵੇ ਨਦੀਆ ਵਿਚ ਲਾਭ ਦਾ ਪਾਣੀ ਆ ਰਲਦਾ ਹੈ, ਤਿਵੇ ਬੋਲੀ ਵਿਚ ਭੀ ਏਧਰੋਂ ਉਧਰੋਂ ਨਵੇ ਸਬਦ ਆ ਰਲਦੇ ਹਨ। ਨਦੀ ਦੇ ਜਲ ਵਾਗ ਖਾਸ ਖਾਸ ਨਿਯਮਾ ਅਨੁਸਾਰ ਹੀ ਨਵੇ ਸਬਦ ਬੋਲੀ ਵਿਚ ਆ ਕੇ ਮਿਲ ਸਕਦੇ ਹਨ। ਜਿਵੇ ਅਨੁਕੂਲ

ਧਰਤੀ ਦੇ ਮੁੱਕ ਜਾਣ ਤੇ ਨਦੀ ਕਿਸੇ ਦੂਜੀ ਨਦੀ ਵਿਚ ਜਾ ਸਮੁੰਦਰ ਵਿਚ ਜਾ ਪੈਂਦੀ ਹੈ, ਤਿਵੇਂ ਬੋਲੀ ਭੀ ਆਪਣੇ ਬੋਲਣ ਵਾਲਿਆਂ ਦੇ ਨਸ਼ਟ ਹੋ ਜਾਣ ਤੇ ਜਾ ਕੋਈ ਹੋਰ ਵਿਘਨ ਪੈ ਜਾਣ ਤੇ ਮੁੱਕ ਜਾਂਦੀ ਹੈ।

ਬੋਲੀ ਅਸਲ ਵਿਚ ਰੱਬ ਦੀ ਦਿੱਤੀ ਹੋਈ ਇਕ ਸ਼ਕਤੀ ਹੈ। ਇਸ ਦਾ ਅਰੰਭ ਤੇ ਪ੍ਰਫੁੱਲਤਾ ਆਦਿਕ ਭੀ ਕੁਦਰਤੀ ਤੌਰ ਤੇ ਹੀ ਹੁੰਦੇ ਹਨ; ਮਨੁੱਖ ਆਪਣੇ ਆਪ ਜਾਣ ਬੁਝ ਕੇ ਉਸ ਵਿਚ ਕੋਈ ਵਧਾਂ ਘਟਾਂ ਨਹੀਂ ਕਰ ਸਕਦੇ।

ਦੇਸ਼ਾਂ ਦੀ ਭੂਗੋਲਿਕ ਹਾਲਤ ਨਾਲ ਭੀ ਬੋਲੀ ਦਾ ਸੰਬੰਧ ਹੁੰਦਾ ਹੈ, ਇਥੋਂ ਤਾਈਂ ਕਿ ਜਲ-ਵਾਯੂ ਦਾ ਭੀ ਬੋਲੀ ਉਤੇ ਬੜਾ ਅਸਰ ਪੈਂਦਾ ਹੈ। ਕਿਸੇ ਦੇਸ ਦੇ ਲੋਕ 'ਟ' ਦਾ ਉੱਚਾਰਣ ਨਹੀਂ ਕਰ ਸਕਦੇ, ਅਤੇ ਕਈ ਦੇਸ਼ਾਂ ਦੇ ਮਨੁੱਖਾਂ ਦੇ ਮੂੰਹੋਂ 'ਤ' ਨਹੀਂ ਨਿਕਲਦਾ। ਸਮਾਂ ਪਾ ਕੇ ਲੋਕ ਅਨੇਕਾਂ ਪੁਰਾਣੇ ਉੱਚਾਰਣ ਭੁੱਲ ਜਾਂਦੇ ਹਨ ਅਤੇ ਨਵੇਂ ਉੱਚਾਰਣ ਕਰਨ ਲਗ ਪੈਂਦੇ ਹਨ।

ਮਨੁੱਖ ਫੇਫੜਿਆਂ ਦੀ ਰਾਹੀਂ ਸਾਹ ਲੈ ਕੇ 'ਅਵਾਜ਼' (ਨਾਦ) ਪੈਦਾ ਕਰਦਾ ਹੈ। ਫੇਫੜਿਆਂ ਦੀ ਹਵਾ ਨੂੰ ਵਖੋ-ਵੱਖ ਤਰੀਕਿਆਂ ਨਾਲ 'ਨਾਦ-ਯੰਤ੍ਰਾਂ ਦੀ ਰਾਹੀਂ ਦਬੱਾਂ ਕੇ ਬਾਹਰ ਕੱਢਿਆਂ ਵਿਅਕਤ-ਨਾਦ ਦੀ ਉਤਪੱਤੀ ਹੁੰਦੀ ਹੈ। ਜਦੋਂ ਸਾਹ ਫੇਫੜਿਆਂ ਤੋਂ ਕੰਠ-ਨਲੀ ਵਿਚ ਆਉਂਦਾ ਹੈ, ਤਦੋਂ ਉਸ ਨਲੀ ਦੀਆਂ 'ਸੁਰ-ਤੰਤੀਆਂ' ਵਿਚ ਕਾਂਬਾ ਪੈਦਾ ਹੁੰਦਾ ਹੈ। ਇਹ ਕਾਂਬਾ ਬਾਹਰ ਨਿਕਲਦੇ ਸਾਹ ਦੇ ਨਾਲ ਮਿਲ ਜਾਂਦਾ ਹੈ। ਕੰਠ ਦੇ ਉਪਰਲੇ ਹਿੱਸੇ ਵਿਚ ਅੱਪੜ ਕੇ ਸਾਹ ਨੱਕ ਦੀ ਰਾਹੀਂ ਬਾਹਰ ਨਿਕਲਦਾ ਹੈ। ਜੇ ਮੂੰਹ ਬੰਦ ਰਹੇ, ਤਾਂ ਸਾਹ ਦੇ ਬਾਹਰ ਨਿਕਲਣ ਦਾ ਰਸਤਾ ਕੇਵਲ ਨੱਕ ਹੀ ਹੈ।

ਨੱਕ ਦੇ ਰਸਤੇ ਸਾਹ ਨੂੰ ਬਾਹਰ ਕੱਢਣ ਲਈ ਇਹ ਜ਼ਰੂਰੀ ਹੈ ਕਿ ਤਾਲੂ ਦਾ ਮੁਲਾਇਮ ਹਿੱਸਾ ਅਤੇ ਸੰਘਂਦੀ ਘੰਡੀ ਸਿੱਧੀ ਪਲਮਦੀ ਰਹੇ। ਜੇ ਇਹ ਦੋਵੇਂ ਪਿੱਛੇ ਹਟਾ ਲਏ ਜਾਣ ਤਾਂ ਸਾਹ ਮੂੰਹ ਵਿਚ ਆ ਜਾਂਦਾ ਹੈ। ਪਰ ਅਜੇ ਤਾਈਂ ਇਹ 'ਵਿਅਕਤ ਨਾਦ' (Audible sound) ਨਹੀਂ

ਬਣਿਆ। ਅੱਗੇ ਇਸ ਦੇ ਰਾਹ ਵਿਚ ਜੀਭ ਕਈ ਥਾਈਂ ਰੁਕਾਵਟਾਂ ਪਾਂਦੀ ਹੈ, ਪਹਿਲਾ ਮੁਲਾਇਮ ਤਾਲੂ ਉਤੇ, ਫੇਰ ਖਰ੍ਹਵੇ ਤਾਲੂ ਉਤੇ, ਅਤੇ ਅਖੀਰ ਵਿਚ ਉਪਰਲੇ ਦੰਦਾਂ ਦੇ ਮਸੂੜਿਆਂ ਉਤੇ। ਜਦੋਂ ਅਸੀਂ 'ਕ', 'ਚ', 'ਤ' ਆਦਿਕ ਅੱਖਰਾਂ ਦਾ ਸਹਿਜੇ ਸਹਿਜੇ ਉੱਚਾਰਣ ਕਰਦੇ ਹਾਂ, ਤਾਂ ਜੀਭ ਦੀਆਂ ਰੁਕਾਵਟਾਂ ਦੀ ਪ੍ਰਤੱਖ ਸਮਝ ਆ ਜਾਂਦੀ ਹੈ।

ਜੀਭ ਦੀਆਂ ਇਹਨਾਂ ਰੁਕਾਵਟਾਂ ਦੇ ਕਾਰਨ ਵਿਦਵਾਨਾਂ ਨੇ ਸਾਰੇ ਅੱਖਰਾਂ ਦੇ ਹੇਠ-ਲਿਖੇ ਹਿੱਸੇ ਕੀਤੇ ਹੋਏ ਹਨ :—

(੧) ਉਹ ਅੱਖਰ ਜਿਨ੍ਹਾਂ ਦਾ ਉਚਾਰਣ 'ਕੰਠ' (ਸੰਘ) ਵਿਚ ਹੁੰਦਾ ਹੈ :—

ਅ, ਹ, ਕ, ਖ, ਗ, ਘ।

(੨) ਮੁਲਾਇਮ ਤਾਲੂ ਨਾਲ ਜੀਭ ਦੇ ਲੱਗਿਆਂ ਉੱਚਾਰੇ ਜਾਣ ਵਾਲੇ ਅੱਖਰ :—

ੲ, ਯ, ਸ਼, ਚ, ਛ, ਜ, ਝ।

(੩) ਖਰ੍ਹਵੇ ਤਾਲੂ ਤੋਂ :—ਰ, ਟ, ਠ, ਡ, ਢ, ਖ਼।

(੪) ਦੰਦਾਂ ਤੋਂ :—ਲ, ਸ, ਤ, ਥ, ਦ, ਧ।

(੫) ਹੋਠਾਂ ਤੋਂ :—ੳ, ਵ, ਪ, ਫ, ਬ ਭ।

ਨੋਟ : ਙ, ਞ, ਣ, ਨ, ਅਤੇ ਮ ਦਾ ਉੱਚਾਰਣ ਉੱਪਰ-ਲਿਖੇ ਅਸਥਾਨਾਂ ਦੇ ਨਾਲ ਨੱਕ ਵਿਚੋਂ ਦੀ ਸਾਹ ਕੱਢਿਆਂ ਹੁੰਦਾ ਹੈ।

ਬੋਲਣ ਵੇਲੇ 'ਕੰਠ-ਨਲੀ' ਦੀਆਂ 'ਸੁਰ-ਤੰਤੀਆਂ' ਮੁਲਾਇਮ ਅਤੇ ਖਰ੍ਹਵੇ ਤਾਲੂ, ਦੰਦਾਂ ਅਤੇ ਜੀਭ ਦਾ ਆਪੋ ਵਿਚ ਮਿਲਵਾਂ ਅਤੇ ਡੂੰਘਾ ਸੰਬੰਧ ਪੈਣ ਕਰਕੇ ਇਨ੍ਹਾਂ ਪੰਜਾਂ ਹੀ ਵਰਗਾਂ ਦੇ ਅੱਖਰ ਆਪਣੇ ਆਪਣੇ ਵਰਗ (class) ਵਿਚ ਭੀ ਅਤੇ ਦੂਜੇ ਵਰਗਾਂ ਦੇ ਅੱਖਰਾਂ ਨਾਲ ਭੀ ਬਦਲਦੇ ਰਹਿੰਦੇ ਹਨ। ਸਮੇਂ ਦੀ ਤਬਦੀਲੀ ਅਤੇ ਦੇਸ ਦੀ ਭੂਗੋਲਿਕ ਹਾਲਤ ਦਾ ਭੀ ਅਸਰ ਪੈਂਦਾ ਰਹਿੰਦਾ ਹੈ। ਦੂਜੇ ਦੇਸਾਂ ਤੋਂ ਆ ਕੇ ਵਸਣ ਵਾਲੇ ਲੋਕਾਂ ਦੀ ਬੋਲੀ ਭੀ ਸਹਿਜੇ ਸਹਿਜੇ ਆਪਣਾ ਪ੍ਰਭਾਵ ਪਾ ਲੈਂਦੀ ਹੈ। ਇਹੋ ਜਿਹੇ ਕਈ ਕਾਰਨ ਮਿਲਣ ਕਰਕੇ ਸ਼ਬਦਾਂ ਦਾ ਉੱਚਾਰਣਾਤਮਕ ਰੂਪ ਬਦਲਦਾ ਰਹਿੰਦਾ ਹੈ।

ਪੁਰਾਣੀ ਪ੍ਰਾਕ੍ਰਿਤ, ਨਵੀਨ ਪ੍ਰਾਕ੍ਰਿਤ ਅਤੇ ਅਪਭ੍ਰੰਸ ਵਿਚੋਂ ਦੀ ਹੋ ਕੇ ਪੁਰਾਤਨ ਪੰਜਾਬੀ ਵਿਚ ਕਿਵੇਂ ਸਬਦਾ ਦਾ ਉੱਚਾਰਣ-ਆਤਮਕ ਰੂਪ ਬਦਲਦਾ ਗਿਆ—ਇਸ ਗੱਲ ਨੂੰ ਸਮਝਣ ਵਾਸਤੇ ਕੁਝ ਨਿਯਮ ਅਤੇ ਉਦਾਹਰਣ ਦਿੱਤੇ ਜਾਦੇ ਹਨ।

(੧) ਸੰਸਕ੍ਰਿਤ ਸਬਦ ਦੇ ਅੰਦਰਲੇ ਹਿੱਸੇ ਵਿਚ ਆਇਆ ਹੋਇਆ ਕਿਸੇ ਵਰਗ ਦਾ ਦੂਜਾ ਜਾ ਚੌਥਾ ਅੱਖਰ (ਖ, ਘ, ਠ, ਥ, ਧ ਆਦਿਕ) ਅਤੇ ਮੂਰਧਨੀ 'ਸ' (ਸ਼ ष) ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਹ' ਹੋ ਜਾਦਾ ਹੈ।

| ਪੰਜਾਬੀ | ਪ੍ਰਾਕ੍ਰਿਤ | ਸੰਸਕ੍ਰਿਤ | ਪੰਜਾਬੀ | ਪ੍ਰਾਕ੍ਰਿਤ | ਸੰਸਕ੍ਰਿਤ |
|---|---|---|---|---|---|
| ਹੁਣਿ | ਅਧੁਨਾ | (अधुना) | ਬਹੁਤ | ਪ੍ਰਭੂਤੰ | (प्रभूत) |
| ਪ੍ਰਹਮਿ | ਪ੍ਰਿਥਮਿ | (पृथिवी) | ਸੁਹਾਗ | ਸੌਭਾਗਜ | (सौभाग्य) |
| ਜੀਹ | ਜੀਭ | (जिह्वा) | ਕਾਹਨ | ਕ੍ਰਿਸ੍ਨ | (कृष्ण) |
| ਸੁਰਹੀ | ਸੁਰਭਿ | (सुरभि) | ਕੁਹਾੜਾ | ਕੁਠਾਰ | (कुठार) |
| ਅਉਹਟ | ਅਵਘੱਟ | (अवघट्ट) | ਬਹਿਰਾ(ਬੋਲਾ) | ਬਧਿਰ | (बधिर) |
| ਪੁਹਪੁ | ਪੁਸਪ | (पुष्प) | ਵੀਹੀ(ਗਲੀ) | ਵੀਥੀ | (वीथी) |
| ਨੰਹੁ | ਨਖ | (नख) | ਜਲਹਰ- | ਜਲਧਰ | (जलधर) |
| ਖੋਹ | ਖਜੋਭ | (क्षोभ) | ਪੈਓਹਰੀ | ਪਜੋਧਰੀ | (पयोधरी) |
| ਪੋਹ(ਪਹੁ-ਫੁਟਾਲਾ) | ਪ੍ਰਭਾ | (प्रभा) | ਬਲਹਰ | ਵਲਿਧਰ | (वलिधर) |
| ਸੁਹਾਵਾ | ਸੁਖਾਵਹ | (सुखावह) | ਸਾਹੂ (-ਕਾਰ) | ਸਾਧੂ | (साधु) |

(੨) ਜੇ ਸਬਦ ਦੇ ਮੁੱਢ ਵਿਚ ਦੁੱਤ ਅੱਖਰ ਹੋਵੇ, ਜਿਸ ਦੁੱਤ ਦਾ ਪਹਿਲਾ ਅੱਖਰ 'ਸ' ਹੋਵੇ, ਤਾ ਪੰਜਾਬੀ ਵਿਚ ਉਸ-ਦੇ ਪਹਿਲਾ 'ਅ' ਹੋਰ ਵਧਾਇਆ ਜਾਦਾ ਹੈ, ਜਾ 'ਸ' ਉੱਡ ਜਾਦਾ ਹੈ; ਜਿਵੇਂ :—

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਅਸਨਾਨ, ਨ੍ਹਾਨ | ਸ੍ਨਾਨ (स्नान) | ਅਸਰੂਪੁ ਰੂਪ | ਸ੍ਵਰੂਪ (स्वरूप) |
| ਅਸਥੰਭ, ਥੰਭ | ਸ੍ਤੰਭ (स्तम्भ) | ਅਸਨਾਈ, ਨਾਈ | ਸ੍ਨਾ (ਅਰਬੀ) |
| ਅਸਥਾਨੁ, ਥਾ | ਸਥਾਨ (स्थान) | ਅਸਥਿਰੁ, ਥਿਰ | ਸ੍ਥਿਰ (स्थिर) |
| ਅਸਨੇਹੁ, ਨੇਹ | ਸ੍ਨੇਹ (स्नेह) | ਅਸਥਲ, ਥਲ | ਸ੍ਥਲ (स्थल) |

ਪਰ ਜੇ ਦੁੱਤ ਅੱਖਰ ਦਾ ਪਹਿਲਾ ਅੱਖਰ 'ਸ' ਤੇ ਦੂਜਾ ਅੱਖਰ 'ਤ' ਹੋਵੇ, ਤਾ 'ਅ' ਪਹਿਲਾਂ ਵਧਾਣ ਦੇ ਥਾ ਦੁੱਤ ਦੇ ਵੱਟੇ 'ਥ' ਹੋ ਜਾਦਾ ਹੈ। ਜੇ ਇਹ 'ਦੁੱਤ' ਸਬਦ ਦੇ ਵਿਚਕਾਰ ਆਵੇ ਤਾ ਭੀ ਇਹੀ ਤਬਦੀਲੀ ਹੁੰਦੀ ਹੈ·

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਥੋੜਾ | ਸੋਕ੍ (स्तोक) | ਆਥਿ | ਅਸਤਿ (शस्ति) |
| ਵੱਥੁ | ਵਸਤੁ (वस्तु) | ਥੰਭ | ਸੰਭ੍ (स्तम्भ) |
| ਹੱਥੁ | ਹਸਤੁ (हस्त) | ਪੱਥਰ | ਪ੍ਰਸੁਰ (प्रस्तर) |
| ਹਾਥੀ | ਹਸ੍ਤਿ (हस्ति) | ਥੱਬਾ | ਸ੍ਤਬਕ (स्तबक) |
| ਥਣ | ਸ੍ਤਨ (स्तन) | | |

(੩) ਸੰਸਕ੍ਰਿਤ ਸਬਦ ਦੇ ਵਿਅੰਜਨ (ਜੋ ਸਬਦ ਦੇ ਅਰੰਭ ਵਿਚ ਨਾ ਹੋਵੇ) ਦੇ ਥਾ ਪ੍ਰਾਕ੍ਰਿਤ ਤੇ ਪੰਜਾਬੀ ਵਿਚ ਸੂਰ ਅੱਖਰ ਦੇ ਵਟਾਦਰੇ ਦਾ ਰਿਵਾਜ ਬਹੁਤ ਵਧੀਕ ਵਧ ਗਿਆ। ਕਈਆ ਸਬਦਾ ਵਿਚ ਇਤਨੇ ਵਿਅੰਜਨ ਹਟ ਕੇ ਸੂਰ ਹੋ ਜਾਦੇ ਹਨ ਕਿ ਸਬਦ ਦਾ ਨਵਾ ਰੂਪ ਹੋਰ ਦਾ ਰ ਹੀ ਹੋ ਜਾਦਾ ਹੈ—

| ਪੰਜਾਬੀ | ਪ੍ਰਾਕ੍ਰਿਤ | ਸੰਸਕ੍ਰਿਤ |
|---|---|---|
| ਇਆਣੀ | (ਏਆਇਣਿ) | ਏਕਾਕਿਨੀ |
| ਚਿਤੇਰਾ | (ਚਿੱਤਅਰੋ) | (ਚਿਤ੍ਰਕਰ) |
| ਜੁਆਰੀ | (ਜੂਅਅਰ) | (ਦਜੂਤਕਰ) |
| ਡੈਣ | (ਡਾਇਨੀ) | ਡਾਕਿਨੀ (डाकिनी) |
| ਰਾਵਲ | (ਰਾਉਲ) | ਰਾਜਕੁਲ (राजकुल) |
| ਸੋਹਲ | (ਸੋਅੱਲ) | (ਸੁਕੁਮਾਰ) |
| ਨਿਓਲ | (ਨਉਲ) | ਨਕੁਲ (नकुल.) |
| ਸਚਿਆਰ | | ਸਤਜਕਰ (सत्यकर·) |
| ਵਾੜ | (ਪਾਅਰ) | (ਪ੍ਰਾਕਾਰ) |
| ਮੈਗਲ | (ਮਾਅਗਲ) | (ਮਦਕਲ) |
| ਜਲੌਂੜਾ | (ਜਲਅਰੋ) | (ਜਲਚਰ) |

| | | |
|---|---|---|
| ਸਾਇਰ | (ਸਾਅਰੋ) | (ਸਾਗਰ) |
| ਕੰਘਾ (ਕੱਘਾ) | (ਕਅੱਗਹ) | (ਕਚੱਗ੍ਰਹ) |
| ਸੀਅਲਾ | | ਸੀਤਲ (शीतल) |
| ਵੈੜਾ | (ਵਿਅੜ) | ਵਿਕਟ (विकट) |
| ਕੋਇਲ | | ਕੋਕਿਲ (कोकिल) |
| ਰੈਣਿ | ਰਅਣਿ (रअणि) | ਰਜਨਿ (रजिन) |
| ਭੈਣ | ਭਅਣਿ | ਭਗਿਨੀ (भगिनी) |
| ਗੈਣ | ਗਅਣ | ਗਗਨ (गगन) |
| ਵੈਣ | ਵਅਣ | ਵਚਨ (वचन) |
| ਨੈਣ | ਨਅਣ | ਨਯਨ (नयन) |
| ਭੈਣੁ | ਭਅਣ | ਭਵਨ (भवन) |
| ਨੈ | ਨਇ | ਨਦੀ (नदी) |
| ਜੇ | ਜਾਇ | ਯਦਿ (यदि) |

(੪) ਜੀਭ ਦੀ ਸਹਾਇਤਾ ਨਾਲ ਮਲਾਇਮ ਤਾਲੂ ਅਤੇ ਖਰ੍ਹਵੇ ਤਾਲੂ ਤੋਂ ਉੱਚਾਰੇ ਹੋਏ ਅੱਖਰ ਆਪੋ ਵਿਚ ਵਟੀਜ ਜਾਂਦੇ ਹਨ, ਭਾਵ 'ਤ'—ਵਰਗ ਦੇ ਥਾਂ ਟ—ਵਰਗ ਹੋ ਜਾਂਦਾ ਹੈ; ਜਿਵੇਂ—

| ਪੰਜਾਬੀ | ਪ੍ਰਾਕ੍ਰਿਤ | ਸੰਸਕ੍ਰਿਤ |
|---|---|---|
| ਸੁਹੰਢਣਾ | ਸੁਹਦ | ਸੁਖਦ (सुखद) |
| ਥਾਂ, ਠ ਉ | ਠਾਣ | ਸਥਾਨ (स्थान) |
| ਬਟੂਆ | | ਵਰਤੁਲ (वर्तुल) |
| ਪਨਕਤ | ਪਨ-ਘਟ | |
| ਨਾਸੇ ('ਸ' 'ਤ'-ਵਰਗੀ) ਨਾਠੇ | | |
| ਬਿਨਸੀ ('ਸ' 'ਤ'-ਵਰਗੀ) ਬਿਨਠੀ | | |
| ਢੀਠ | | ਧ੍ਰਿਸਟ (धृष्ट:) |
| ਡੰਡਾ | | ਦੰਡ (दण्ड) |
| ਕਿਥੈ | ਕੈਠੈ | ਕੁੱਤ੍ਰ (कुत्र) |

(੫) ਇਕੋ ਵਰਗ ਦੇ ਅੱਖਰ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਵਿਚ ਆਉਂਦੇ ਆਉਂਦੇ ਆਪੋ ਵਿਚ ਵੱਟੇ ਜਾਂਦੇ ਹਨ; ਜਿਵੇਂ—'ਪ' ਦੇ ਥਾ 'ਵ' ਜਾ 'ਉ'; 'ਮ' ਦੇ ਥਾ ਵ'; 'ਵ' ਦੇ ਥਾ 'ਮ', 'ਘ' ਦੇ ਥਾ 'ਕ'; 'ਪ' ਦੇ ਥਾ 'ਬ'। ਜਿਵੇਂ—

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਜਾਦਮ ਰਾਇਆ | ਜਾਦਵ (यादव) | ਬਹੁਤ | ਪ੍ਰਭੂਤੰ (प्रभूत |
| ਨਾਵ | ਨਾਮ (नाम) | ਅਸ ਗ਼ਾ | ਅਸ ਕ |
| ਸਉਤੁ (ਸਵੁਤੁ) | ਸਪੁਤੁ (सपुत्र) | ਉਸ ਗਾ | ਉਸ ਕਾ |
| ਅਉਤੁ (ਅਵੁਤੁ) | ਅਪੁਤੁ (अपुत्र) | ਮੈਗਲ | ਮਦਕਲ (मदकल) |
| ਪੁਹਮਿ | ਪ੍ਰਿਥਿਵੀ (पृथिवी) | ਅਨਿਗ | ਅਨਿਕ (अनेक) |
| ਮੰਡੂਆ (ਪ੍ਰ: ਮੰਡਵੋ) | (ਸੰ ਮੰਡਪ) | ਵਾੜ | ਪ੍ਰਾਕਾਰ |
| ਸਿਲ-ਵੱਟਾ | ਸਿਲਾਪੱਟਕ | ਪਨਕਤ | ਪਨਘਟ |
| | (शिलापट्टक.) | ਕਰਵੱਤ | ਕਰਪੱਤ੍ਰ (करपत्र) |
| ਕਉਲ (ਪ੍ਰਾ· ਕਵਾਲ) (ਸੰ: ਕਪਾਲ) | | | |

(੬) ਸੰਸਕ੍ਰਿਤ ਦਾ 'ਟ' (ਜੋ ਸਬਦ ਦੇ ਅਰੰਭ ਵਿਚ ਨਾ ਹੋਵੇ ਪੰਜਾਬੀ ਵਿਚ 'ੜ' ਹੋ ਜਾਂਦਾ ਹੈ :—

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿ: |
|---|---|---|---|
| ਕੀੜਾ | ਕੀਟਕ (कीटक.) | ਵਾੜ੍ਹ | ਵਾਟਿਕਾ (वाटिका) |
| ਕਉੜਾ (ਕੌੜਾ) | ਕਟੁਕ (कटुक:) | ਨੇੜੇ | ਨਿਕਟਿ (निकटि) |
| ਤ੍ਰਿਊੜੀ | ਤ੍ਰਿਕੁਟਿ (त्रिकुटि) | ਚਪੇੜ | ਚਪੇਟ (चपेट) |

(੭) ਯ, ਵ—

ਸੰਸਕ੍ਰਿਤ ਦਾ 'ਯ' ਦੋ ਸੁਰਾ ['ਇ' ਤੇ 'ਅ'] ਦੇ ਜੋੜ ਤੋਂ ਬਣਿਆ ਹੈ, ਅਤੇ 'ਵ' ਦੋ ਸੁਰਾ [ਉ ਤੇ ਅ] ਦੇ ਜੋੜ ਤੋਂ। ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਜਿਥੇ ਦੁੱਤ ਅੱਖਰ ਨਿਖੇੜ ਕੇ ਵਰਤਣ ਦਾ ਰਿਵਾਜ ਸੀ, ਉਥੇ ਇਸ 'ਵ' ਅਤੇ 'ਯ' ਦੇ ਸੁਰ ਭੀ ਵਖੋ-ਵਖ ਕੀਤੇ ਜਾਣ ਲੱਗ ਪਏ। ਦੁੱਤ

ਅੱਖਰ ਵਿਚ ਵਰਤਿਆ ਹੋਇਆ 'ਵ' ਤੇ 'ਯ' ਤਾ ਆਮ ਤੌਰ ਤੇ ਸੁਰ ਵਿਚ ਬਦਲਿਆ ਜਾਂਦਾ ਸੀ।

| ਪੰਜਾਬੀ | ਵ | ਸੰਸਕ੍ਰਿਤ | ਪੰਜਾਬੀ | ਯ | ਸੰਸਕ੍ਰਿਤ |
|---|---|---|---|---|---|
| ਅਉਗੁਣ | ਅਵਗੁਣ | (अवगुण) | ਬਿਸਨੁ | ਵ੍ਯਸਨ | (व्यसन) |
| ਅਉਹਠ | ਅਵਘੱਟ | (अवघट्ट) | ਦਇਆਲੁ (ਦੈਆਲੁ) | | |
| ਸਰਬਸੁ | ਸਰਵਸ੍ਵ | (सर्वस्व) | | ਦਯਾਲੁ | (दयालु) |
| ਚਤੁਆਰੇ | ਚਤ੍ਵਾਰ | (चत्वारः) | ਭਇਆਨ (ਭੈਆਨ) | | |
| ਬਿਸੁਆਸ | ਵਿਸ੍ਵਾਸ | (विश्वास) | | ਭਯਾਨ | (भयान) |
| ਅਉਤ੍ਰ (ਪ੍ਰਾ ਅਵੁਤ੍ਰ) | | (ਸੰ ਅਪੁਤ੍ਰ) | ਭ੍ਰਿਤਿਆ ਪ੍ਰਿਅੰ | | |
| ਸਉਤੁ (ਪ੍ਰਾ·ਸਵੁਤੁ) | | (ਸੰ.ਸਪੁਤ੍ਰ) | | ਭਿਤਯ ਪ੍ਰਿਯੰ | (भृत्यप्रियं) |
| ਰੁਖ | ਵ੍ਰਿਖ੍ਯ | (वृक्ष) | ਅਖਇਓ | ਅਖਯ੍ਯ | (अक्षयः) |
| ਲੂਣ | ਲਵਣ | (लवण) | ਭੁਇਅੰਗਮ | ਭੁਯੰਗਮ | (भुयंगम) |
| ਦਿਓਰ | ਦੇਵ੍ਰ | (देवर) | ਜਖ੍ਯ | ਯਖ੍ਯ | (यक्ष) |
| ਦੂਈਆ (ਪ੍ਰਾ:ਦੁਇਓ) | | (ਸੰ ਦ੍ਵਿਤੀਯ) | ਪੁੰਨਿਆਤਮੈ | ਪੁਨ੍ਯਾਤਮੈ | (पुन्यात्मा) |
| ਦੂਣਾ (ਪ੍ਰਾ: ਦੁਉਣੋਂ) | | (ਸੰ: ਦ੍ਵਿਗੁਣ) | ਹੈ | ਹਯ | (हय) |

(੮) 'ਰ' ਤੇ 'ਲ' ਆਪੋ ਵਿਚ ਬਦਲ ਜਾਂਦੇ ਹਨ :—

| | |
|---|---|
| ਦੈਆਰ | ਦੈਆਲ (ਦਇਆਲ) |
| ਸਾਰਦ੍ਰ (सार्द्रं) | ਸਿੱਲਾ |
| ਹਰਿਦ੍ਰਾ (हरिद्रा) | ਹਲਦੀ |
| ਵਰਮੀ | ਵਲਮੀਕ (वल्मीक) |

(੯) ਦੁੱਤ ਅੱਖਰ ਵਿਚ ਵਰਤੇ ਹੋਏ 'ਰ' ਦਾ ਪ੍ਰਾਕ੍ਰਿਤ ਤੇ ਪੰਜਾਬੀ ਵਿਚ ਲੋਪ ਹੋ ਜਾਂਦਾ ਹੈ :—

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਸਮਥੁ | ਸਮਰਥੁ (समर्थ) | ਪੁਬ | ਪੂਰਬ (पूर्व) |
| ਕਿਤਿ | ਕੀਰਤਿ (कीर्ति) | ਬ੍ਰਹਮਚਜੁ | ਬ੍ਰਹਮਚਰਯੁ (ब्रह्मचर्य) |

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਪਰਾਕਉ | ਪ੍ਰਾਕ੍ਰਮ (प्राक्रम) | ਭੰਡੁ (ਪ੍ਰਾ: ਭੱਜਾ) | ਭਾਰਯਾ (भार्या) |
| ਸਮਪਉ | ਸਮਰਪਉ (समर्प) | ਪੱਤਲ | ਪੱਤ੍ਰਲ (पत्रल) |
| ਗਬੁ | ਗਰਬੁ (गर्व) | ਵੱਗ | ਵਰਗ (वर्गः) |
| ਅਈਆ | ਅਰਯਾ (अर्या) | ਕਰਵੱਤ | ਕਰਪੱਤ੍ਰ (करपत्र) |
| ਮਈਆ | ਮਰਯਾ (मर्थ) | | |

ਇਥੋਂ ਤਾਈਂ ਅਸੀ ਇਹ ਵਿਚਾਰ ਕਰ ਚੁਕੇ ਹਾਂ ਕਿ ਕਿਵੇਂ ਕੁਦਰਤੀ ਤੌਰ ਤੇ ਸਮੇ, ਜਲ-ਵਾਯੂ ਅਤੇ ਹੋਰ ਦੇਸਾ ਦੇ ਵਸਨੀਕਾਂ ਨਾਲ ਸੰਬੰਧ ਪੈਣ ਕਰਕੇ ਪੰਜਾਬ ਦੀ ਸਦੀਆ ਪਹਿਲਾ ਦੀ ਬੋਲੀ ਬਦਲ ਬਦਲ ਕੇ ਪੁਰਾਤਨ ਪੰਜਾਬੀ ਦੇ ਰੂਪ ਵਿਚ ਆਈ।

'ਸੱਤਿਆਰਥ ਪ੍ਰਕਾਸ' ਦੇ ਕਰਤਾ ਨੇ ਗੁਰੂ ਨਾਨਕ ਸਾਹਿਬ ਉਤੇ ਇਹ ਦੂਸਣ ਲਾਇਆ ਹੈ ਕਿ ਉਹ ਸੰਸਕ੍ਰਿਤ ਨਹੀਂ ਜਾਣਦੇ ਸਨ, ਪਰ ਆਪਣੇ ਆਪ ਨੂੰ ਸੰਸਕ੍ਰਿਤ ਦਾ ਵਿਦਵਾਨ ਪਰਗਟ ਕਰਨ ਦਾ ਜਤਨ ਕਰਦੇ ਸਨ, ਕਿਉਂਕਿ ਉਹਨਾ ਨੇ ਸੰਸਕ੍ਰਿਤ 'ਭਯ' (भय) ਦੇ ਥਾ 'ਭਉ' ਵਰਤਿਆ ਹੈ। ਉੱਪਰਲੀ ਵਿਚਾਰ ਨੂੰ ਸਾਮ੍ਹਣੇ ਰੱਖਿਆ ਇਹ ਦੂਸਨ ਉੱਕਾ ਹੀ ਨਿਰਮੂਲ ਹੋ ਜਾਦਾ ਹੈ।

ਇਹਨਾ ਤੋਂ ਛੁਟ, ਜਦੋਂ ਸੰਸਕ੍ਰਿਤ ਅਤੇ ਪੰਜਾਬੀ ਦੇ ਹੋਰ ਸਬਦਾ ਦਾ ਟਾਕਰਾ ਕੀਤਾ ਜਾਏ, ਤਾ ਹੇਠ-ਲਿਖਿਆ ਨਿਯਮ ਸਪੱਸਟ ਤੌਰ ਤੇ ਵਰਤੋਂ ਵਿਚ ਆਦਿਆ ਦਿੱਸਦਾ ਹੈ :

(੧੦) ਸੰਸਕ੍ਰਿਤ ਸਬਦ ਦਾ ਅੰਤਲਾ 'ਯ' ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਉ' ਹੋ ਜਾਦਾ ਹੈ, ਜਿਵੇਂ :—

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਨਿਰਨਉ | ਨਿਰਣਯ (निर्णय) | ਬਿਨਉ | ਵਿਨਯ (विनय) |
| ਪਰਚਉ | ਪਰਿਚਯ (परिचय) | ਨਿਹਚਉ | ਨਿਸਚਯ (निश्चय) |
| ਪ੍ਰਿਉ | ਪ੍ਰਿਯ (प्रिय) | ਨਿਆਉ | ਨ੍ਯਾਯ (न्याय) |
| ਵਾਉ | ਵਾਯੁ (वायु) | ਉਦਉ | ਉਦਯ (उदय) |

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਹਿਆਉ | ਹ੍ਰਿਦਯ (हृदय) | ਉਪਾਉ | ਉਪਾਯ (उपाय) |
| ਅਖ੍ਹਉ | ਅਖਜਯ (अक्षय) | "ਤ੍ਰਉ"ਦਸੀ | ਤ੍ਰਯ' ਦਸੀ ('त्रयदशी') |
| ਪਰਲਉ | ਪ੍ਰਲਯ (प्रलय) | | |
| ਭਉ | ਭਯ (भय) | ਖੰਉ | ਖਜਯ (क्षय) |
| | | ਸਮਉ | ਸਮਯ (समय) |

ਪੰਜਾਬੀ ਵਿਚ ਇਹ ਸਾਰੇ ਸਬਦ ਉਕਾਰਾਤ (ਉ-ਅੰਤ ਵਾਲੇ) ਗਿਣੇ ਗਏ ਹਨ। ਪੁਲਿੰਗ ਉਕਾਰਾਤ ਨਾਵਾ ਦੀ ਕਾਰਕ-ਰੂਪ ਸਾਧਨਾ (Case inflexion) ਨੂੰ ਗਹੁ ਨਾਲ ਵੇਖਿਆ ਸਮਝ ਪੈ ਜਾਂਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸਬਦ 'ਭਉ' ਦੇ ਦੂਸਰੇ ਰੂਪ 'ਭੈ' ਅਤੇ 'ਭਇ' ਕਿਵੇਂ ਵਰਤੇ ਗਏ ਹਨ।

### ਕਰਤਾ ਕਾਰਕ, ਇਕ-ਵਚਨ

'ਭਉ' ਭਾਗਾ ਨਿਰਭਉ ਮਨਿ ਬਸੈ ॥੩੪॥ —ਰਾਮਕਲੀ ਮ: ੫, ਪੰ ੯੬੩

### ਬਹੁ-ਵਚਨ

'ਭੈ' ਬਿਨਸੇ ਨਿਰਭਉ ਹਰਿ ਧਿਆਇਆ ॥੫੬॥

—ਗਉੜੀ ਮ: ੫, ਪੰ. ੧੯੧

### ਕਰਣ ਕਾਰਕ, ਇਕ-ਵਚਨ

ਸਤਿਗੁਰ ਕੈ 'ਭਇ' ਭ੍ਰਮੁ ਭਉ ਜਾਇ ॥
'ਭੈ' ਰਾਚੈ ਸਚ ਰੰਗਿ ਸਮਾਇ ॥੧॥ਰਹਾਉ॥੧॥

—ਗਉੜੀ ਮ. ੩, ਪੰ: ੧੫੭

ਨੋਟ—ਇਥੇ ਦੂਜੀ ਤੁਕ ਵਿਚ 'ਭੈ' ਅਧਿਕਰਣ ਕਾਰਕ, ਇਕ-ਵਚਨ ਹੈ।
ਭਇ—ਭਉ ਦੀ ਰਾਹੀਂ, ਭਉ ਦੁਆਰਾ। ਭੈ—ਭਉ ਵਿਚ।

### ਅਪਾਦਾਨ ਕਾਰਕ, ਇਕ-ਵਚਨ

ਗਿਰਿ ਤਰ ਜਲ ਜੁਆਲਾ 'ਭੈ' ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥੩॥੯॥ —ਭੈਰਉ ਨਾਮਦੇਵ ਜੀ, ਪੰ ੧੧੯੫

ਭੈ—ਭਉ ਤੋਂ, ਡਰ ਤੋਂ।

## ਸੰਬੰਧਕਾਂ (Preposition) ਦੇ ਨਾਲ

'ਭੈ' ਮਹਿ ਰਚਿਓ ਸਭੁ ਸੰਸਾਰਾ ॥੧੩੨॥

—ਗਉੜੀ ਮ: ੫, ਪੰ: ੧੯੨

ਸਿਮਰਤ ਨਾਮੁ 'ਭੈ' ਪਾਰਿ ਉਤਰੀਆ ॥੧੨੦॥ —ਗਉੜੀ ਮ: ੫, ੧੯੦

'ਭੈ' ਵਿਚਿ ਅਗਨਿ ਕਢੈ ਵੇਗਾਰਿ ॥

—ਆਸਾ ਦੀ ਵਾਰ ਮ: ੧, ਪੰ: ੪੬੪

ਨੋਟ—ਸਮਾਸਿਕ ਸਬਦ (Compound word) 'ਨਿਰਭਉ' (ਜਦੋਂ ਇਸ ਦਾ ਅਰਥ 'ਅਕਾਲਪੁਰਖ' ਹੋਵੇ) ਦਾ ਰੂਪ ਉਪਰਲੀਆ ਹਾਲਤਾ ਵਿਚ 'ਨਿਰਭਉ' ਹੀ ਰਹਿੰਦਾ ਹੈ; ਜਿਵੇਂ—

ਤੁਮ ਗਾਵਹੁ ਮੇਰੇ 'ਨਿਰਭਉ' ਕਾ ਸੋਹਿਲਾ ॥ —ਮ: ੧, ਪੰ: ੧੨

'ਨਿਰਭਉ' ਕੈ ਘਰਿ ਤਾੜੀ ਲਾਵੈ ॥੫॥੧੩॥

—ਗਉੜੀ ਮ: ੧, ਪੰ: ੨੨੬

ਪਰ ਜਦੋਂ ਇਹ ਸਬਦ ਸਧਾਰਨ ਤੌਰ ਤੇ ਵਿਸੇਸਣ ਹੁੰਦਾ ਹੈ, ਤਦੋਂ ਸਬਦ 'ਭਉ' ਵਾਂਗ ਹੀ ਇਸ ਦੇ ਕਾਰਕ ਬਣਦੇ ਹਨ, ਜਿਵੇਂ—

ਅਉਰ ਸਗਲ ਜਗੁ ਮਾਇਆ ਮੋਹਿਆ 'ਨਿਰਭੈ' ਪਦੁ ਨਹੀ ਪਾਵੈ ॥੩॥੮॥

—ਗਉੜੀ ਮ: ੯, ਪੰ. ੨੨੦

ਸਬਦ 'ਭਉ' ਭਗਤਾਂ ਦੀ ਬਾਣੀ ਵਿਚ ਭੀ ਮਿਲਦਾ ਹੈ, ਜਿਥੇ ਇਹ ਸਾਫ਼ ਸਿੱਧ ਹੈ ਕਿ ਸੰਸਕ੍ਰਿਤ ਸ਼ਬਦ 'ਭਯ' ਦਾ ਪ੍ਰਾਕ੍ਰਿਤ ਰੂਪ 'ਭਉ' ਬਹੁਤ ਪ੍ਰਚਲਤ ਹੋ ਚੁਕਿਆ ਸੀ :—

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ 'ਭਉ' ਵਿਸਰਿ ਗਇਆ ॥੧॥੨॥ —ਸਿਰੀ ਰਾਗੁ ਤ੍ਰਿਲੋਚਨ ਜੀ, ਪੰ. ੯੨

ਅਬ 'ਭਉ' ਭਾਨਿ ਭਰੋਸਉ ਆਵਾ ॥੩੦॥

—ਕਬੀਰ ਜੀ, ਬਾਵਨ ਅਖਰੀ, ਪੰ ੩੪੨

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ 'ਭਉ' ਭਾਠੀ ਮਨ ਧਾਰਾ ॥੧॥੨॥ —ਰਾਮਕਲੀ ਕਬੀਰ ਜੀ, ਪੰ: ੯੬੯

ਸੰਸਕ੍ਰਿਤ ਦੇ ਨਿਰੇ ਯ—ਅੰਤ ਸਬਦ ਹੀ ਪ੍ਰਾਕ੍ਰਿਤ ਵਿਚ ਉ—ਅੰਤ ਨਹੀਂ ਹੋਏ, ਸਗੋਂ ਅੰਤਲੇ ਹਰੇਕ ਵਿਅੰਜਨ ਦੀ 'ਉ' ਸੁਰ ਵਿਚ ਤਬਦੀਲੀ ਹੋਣ ਲੱਗ ਪਈ, ਜਿਵੇਂ—

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਪਰਾਕਉ | ਪ੍ਰਾਕ੍ਰਮ (प्राक्रम) | ਸਾਉ | ਸੁਆਦ (स्वाद) |
| ਨਾਉ | ਨਾਮ (नाम) | ਪਸਾਉ | ਪ੍ਰਸਾਦ (प्रसाद) |
| ਆਤਮਰਾਉ | ਆਤਮਰਾਜ (आत्मराज) | ਕਾਉ | ਕਾਗ (काग) |
| | | ਤਾਉ | ਤਾਪ (ताप) |
| ਭਾਉ | ਭਾਵ (भाव) | ਥਾਉ ਠਾਉ | ਸਥਾਨ (स्थान) |
| ਸੰਪਉ | ਸੰਪਤਿ (सम्पत्ति) | ਚਾਉ | ਚਾਯ (ਹਿੰਦੀ) |
| ਸਉ | ਸਤ (शत) | ਅਨੁਰਾਉ | ਅਨੁਰਾਗੁ (अनुराग) |
| ਅਮਿਉ | ਅੰਮ੍ਰਿਤ (अमृत) | ਘ੍ਰਾਉ | ਘ੍ਰਾਣ (घ्राण) |
| ਸੁਆਉ | ਸੁਆਰਥ (स्वार्थ) | ਆਲਾਉ | ਆਲਾਪੁ (आलाप) |
| ਪਾਉ | ਪਾਦ (पाद) | ਬਿਭਉ | ਵਿਭਵ (विभव) |
| ਘਿਉ | ਘ੍ਰਿਤ (घृत) | | |

ਭਗਤ ਜੈਦੇਵ ਜੀ ਸੰਸਕ੍ਰਿਤ ਦੇ ਇਕ ਪਰਸਿੱਧ ਵਿਦਵਾਨ ਹੋਏ ਹਨ। ਉਹਨਾ ਉਤੇ ਇਹ ਦੂਸਣ ਨਹੀਂ ਆ ਸਕਦਾ ਕਿ ਉਹ ਸੰਸਕ੍ਰਿਤ ਵਿੱਦਿਆ ਵਿਚ ਪ੍ਰਬੀਨ ਨਹੀਂ ਸਨ। ਆਪ ਨੇ ਪ੍ਰੇਮਾਭਗਤੀ ਦੇ ਰੰਗ ਵਿਚ 'ਗੀਤ ਗੋਬਿੰਦ' (गीत गोबिन्द) ਨਾਮੀ ਪੁਸਤਕ ਕਵਿਤਾ ਵਿਚ ਲਿਖੀ ਹੈ। ਇਹ ਪੁਸਤਕ ਸੰਸਕ੍ਰਿਤ ਦੇ ਵਿਦਵਾਨਾ ਵਿਚ ਬਹੁਤ ਮਾਣ-ਵਡਿਆਈ ਪਾ ਚੁਕੀ ਹੈ; ਕਿਉਂਕਿ ਇਸ ਦੀ ਕਵਿਤਾ ਬਹੁਤ ਰਸੀਲੀ ਹੈ। ਪਾਠਕਾਂ ਦੀ ਸੇਵਾ ਵਿਚ ਉਸ ਪੁਸਤਕ ਵਿਚੋਂ ਇਕ ਛੰਦ ਭੇਟਾ ਕੀਤਾ ਜਾਂਦਾ ਹੈ :—

सुरूपं शरीरं नवीनं कलत्रं ।
धन मेरु तुल्यं वचश्चारु चित्रं ।

हरे रङ्घि युग्मे मनश्चेदलग्म ।
तत· कि ततः कि ततः किम् ॥

ਭਗਤ ਜੈਦੇਵ ਜੀ ਦੇ ਦੋ ਸਬਦ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਿਲਦੇ ਹਨ, ਉਹਨਾ ਵਿਚੋਂ ਇਕ ਗੂਜਰੀ ਰਾਗ ਵਿਚ ਹੈ। ਇਸ ਸਬਦ ਵਿਚ ਸਬਦ 'ਭਯ' ਦੋ ਰੂਪਾ ਵਿਚ ਮਿਲਦਾ ਹੈ 'ਭਯ' ਅਤੇ 'ਭਇਅ', ਇਸ ਤਰ੍ਹਾ ਸੰਸਕ੍ਰਿਤ ਸਬਦ 'ਮਯ' ਦਾ ਰੂਪ 'ਮਇਅ' ਦਿੱਤਾ ਗਿਆ ਹੈ।

ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ 'ਮਇਅੰ'॥
ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ 'ਭਇਅੰ'॥

—ਗੂਜਰੀ ਜੈਦੇਵ ਜੀ, ਪੰ. ੫੨੬

ਇਹ ਉਪਰ-ਦਿੱਤੇ ਪ੍ਰਮਾਣ ਤਾ ਭਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਹਨ, ਆਓ, ਉਸ ਸਮੇ ਦੇ ਕਿਸੇ ਹੋਰ ਪੰਜਾਬੀ ਕਵੀ ਦੀ ਰਚਨਾ ਵੇਖੀਏ।

ਗੁਰੂ ਨਾਨਕ ਸਾਹਿਬ ਬਾਬਰ ਮੁਗ਼ਲ ਬਾਦਸਾਹ ਦੇ ਸਮੇ ਹੋਏ ਹਨ, ਗੁਰੂ ਅੰਗਦ ਸਾਹਿਬ ਹਮਾਯੂੰ ਦੇ ਸਮੇ, ਅਤੇ ਗੁਰੂ ਅਮਰਦਾਸ ਜੀ ਅਕਬਰ ਦੇ ਸਮੇ। ਅਕਬਰ ਦੇ ਦਰਬਾਰ ਵਿਚ ਹੀ ਗੋਇੰਦਵਾਲ ਸਾਹਿਬ ਦੇ ਖੱਤ੍ਰੀਆ ਤੇ ਬ੍ਰਾਹਮਣਾ ਨੇ ਮਿਲ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਵਿਰੁੱਧ ਸਿਕਾਇਤ ਕੀਤੀ ਸੀ।

ਅਕਬਰ ਦੇ ਰਾਜ-ਸਮੇ ਵਿਚ ਪੰਜਾਬੀ ਦਾ ਇਕ ਪਰਸਿੱਧ ਕਵੀ ਹੋਇਆ ਹੈ, ਜਿਸ ਦਾ ਨਾ 'ਦਮੋਦਰ' ਸੀ। ਇਹ ਦਮੋਦਰ, ਜਾਤ ਦਾ ਗੁਲ੍ਹਾਟੀ ਅਰੋੜਾ, ਝੰਗ ਦਾ ਰਹਿਣ ਵਾਲਾ ਸੀ। ਇਸ ਦੀ ਜਿੰਦਗੀ ਵਿਚ ਹੀ ਹੀਰ ਰਾਝੇ ਦੇ ਇਸਕ ਦੇ ਖੇਲ ਵਰਤੇ, ਜੋ ਇਸ ਨੇ ਅੱਖੀਂ ਵੇਖੇ ਤੇ ਕਵਿਤਾ ਵਿਚ ਲਿਖੇ। ਆਪਣੇ ਕਿੱਸੇ 'ਹੀਰ' ਵਿਚ ਦਮੋਦਰ ਇਉਂ ਲਿਖਦਾ ਹੈ :

ਨਾਉ ਦਮੋਦਰੁ ਜਾਤਿ ਗੁਲਾਟੀ ਆਇਆ ਸਿਕਿ ਸਿਆਲੀ।
ਅਪੁਨੇ ਮਨ ਵਿਚਿ ਮਸਲਤਿ ਕੀਤੀ ਬਹਿ ਕੈ ਇਥਾਈਂ ਜਾਲੀ।੧।

... ... ... ...

ਪਾਤਸਾਹੀ ਜੋ ਅਕਬਰ ਸੰਦੀ ਹੀਲ ਨ ਹੁੱਜਤਿ ਕਾਈ।੩।

... ... ... ...

ਅੱਖੀਂ ਡਿਠਾ ਕਿੱਸਾ ਕੀਤਾ ਮੈਂ ਤਾਂ ਗੁਣੀ ਨ ਕੋਈ।
ਸਉ-ਕ ਸਉ-ਕਿ ਉਠੀ ਹੈ ਮੈਡੀ ਤਾ ਦਿਲਿ ਉਮਕ ਹੋਈ।
ਅਸਾ ਮੂਹੋਂ ਅਲਾਇਆ ਓਹੋ ਜੋ ਕੁਝ ਨਜਰਿ ਪਇਓਈ।
ਆਖੁ ਦਮੋਦਰ ਅੱਗੈ ਕਿੱਸਾ ਜੋਈ ਸੁਣੇ ਸਭੁ ਕੋਈ।੭।

ਦਮੋਦਰ ਦੀ ਰਚਨਾ ਵਿਚੋਂ ਭੀ ਇਹ ਗੱਲ ਸਾਫ ਤੌਰ ਤੇ ਸਪੱਸਟ ਹੋ ਜਾਦੀ ਹੈ ਕਿ ਉਸ ਸਮੇ ਸੰਸਕ੍ਰਿਤ ਸਬਦ 'ਭਯ' (ਭਯ) ਦਾ ਪੰਜਾਬੀ ਰੂਪ 'ਭਉ' ਆਮ ਪ੍ਰਚਲਤ ਹੋ ਚੁਕਿਆ ਸੀ। ਦਮੋਦਰ ਲਿਖਦਾ ਹੈ ਜਦੋਂ 'ਰਾਝਾ' ਜੀ-ਭਿਆਣਾ 'ਤਖਤ ਹਜਾਰਾ' ਛੱਡ ਕੇ ਝੰਗ ਆਇਆ, 'ਹੀਰ' ਦੇ ਪਿਉ ਚੂਚਕ ਨੂੰ ਇਉਂ ਕਹਿਣ ਲੱਗਾ :—

ਆਇਆ ਤੱਕਿ ਤੁਸਾਡੀ ਸਾਮੈ ਨਾ ਫਿਰਿ ਘਰਾ ਨੂੰ ਜਾਈ।
ਗਲੀਆ ਕੱਖ ਅਸਾਡੇ ਵੈਰੀ ਚੰਗਾ ਜਾਵਣ ਨਾਹੀ।
ਕੇਤੀ ਤੈ-ਡੇ ਪਿਛੈ ਖਾਦੀ ਕਮੀ ਕਿਸੈ ਨੂੰ ਨਾਹੀ।
ਆਖੁ ਦਮੋਦਰ ਮੂਲਿ ਨ 'ਭਉ' ਕਰਿ ਦੇਹਿ ਖੂੰਡੀ ਮਹੀਂ ਚਰਾਈਂ
।੨੪੩। 'ਹੀਰ ਦਮੋਦਰ'

ਨੋਟ :—ਇਥੇ ਸਬਦ 'ਭਉ' ਕਰਮ ਕਾਰਕ, ਇਕ-ਵਚਨ ਹੈ।

ਜੀ ਦੇ 'ਭੈ' ਚਲਿਆ ਉਠਿ ਧੀਦੋ ਵੈ-ਦਾ ਹੈ ਚੁਪ ਕੀਤੀ।
ਜੇਹੇ ਆਏ ਤੇਹੇ ਚੱਲੇ ਇਹ ਗਲ ਅਸਾ ਜੋ ਕੀਤੀ।
ਟੁੱਕਰ ਨ ਮੰਗੇ ਵਦੀਵੇ ਨ ਚੱਖੇ ਲੱਸੀ ਪਾਇ ਨ ਪੀਤੀ।
ਅਪਣਾ ਝੁੱਗਾ ਸਮਾਲਿ ਮਛਾਣੀ ਪਇਆ ਹਈ ਮਸੀਤੀ।
ਦੇਹਿ ਦੁਆਇ ਮਿਤ੍ਰ ਮਿਲਨੁ ਅਸਾਨੂ ਅਸੀਂ ਚੱਲੇ ਜਿਨ੍ਹਾ ਦੀ ਨੀਤੀ
।੧੭੧। ਹੀਰ ਦਮੋਦਰ'

ਨੋਟ :—ਇਥੇ ਸਬਦ 'ਭੈ' ਕਰਣ ਕਾਰਕ, ਇਕ-ਵਚਨ ਹੈ।

ਭੈ—ਭਉ ਦੇ ਕਾਰਨ।

ਇਸ ਸਾਰੀ ਵਿਚਾਰ ਤੋਂ ਪ੍ਰਤੱਖ ਸਿਟਾ ਇਹੀ ਨਿਕਲਦਾ ਹੈ ਕਿ ਸਬਦ 'ਭਯ' ਦੇ ਪ੍ਰਾਕ੍ਰਿਤ ਤੇ ਪੰਜਾਬੀ ਰੂਪ 'ਭਉ' 'ਭੈ' ਅਤੇ 'ਭਅ' ਪ੍ਰਚਲਤ ਹੋ ਚੁਕੇ ਸਨ। ਇਸੇ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਇਹੀ ਰੂਪ

ਵਰਤੇ ਹਨ।

(੧੧) ਕਿਸੇ ਸੰਸਕ੍ਰਿਤ ਸਬਦ ਦੇ ਮੁੱਢ ਦਾ 'ਸੰ' (सं) ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਸਹ' ਬਣ ਜਾਂਦਾ ਹੈ, ਜੇ ਇਸ 'ਸੰ' ਦਾ ਅਗਲਾ ਅੱਖਰ ਭੀ ਸ ਜਾਂ ਸ (स ਜਾਂ श) ਹੋਵੇ; ਜਿਵੇਂ—

ਸੰਸਕ੍ਰਿਤ (संस्कृत)......ਸਹਸਕ੍ਰਿਤ; ਸਹਸਾ ਕਿਰਤਾ।

ਸੰਸਯ (संशय)......ਸਹਸਾ।

ਕਦੇ ਇਸ 'ਸਹ' ਦੇ ਥਾਂ ਭੀ 'ਸੈਂ' ਹੋ ਜਾਂਦਾ ਹੈ; ਜਿਵੇਂ—

ਸੰਸਾਰ (संसार)...........ਸੈਸਾਰ।

ਨੋਟ.—ਲਫਜ਼ 'ਸੰਸਕ੍ਰਿਤ' ਦਾ ਪ੍ਰਾਕ੍ਰਿਤ ਰੂਪ 'ਸਹਸਕ੍ਰਿਤ' ਹੈ। ਸੋ, ਜਿਥੇ ਗੁਰਬਾਣੀ ਵਿਚ 'ਸਹਸਕ੍ਰਿਤੀ' ਸਲੋਕ ਆਉਂਦੇ ਹਨ, ਉਹ 'ਸੰਸਕ੍ਰਿਤ' ਦੇ ਸਲੋਕ ਨਹੀਂ ਹਨ; ਉਹ ਉਸ ਬੋਲੀ ਦੇ ਹਨ, ਜੋ 'ਸੰਸਕ੍ਰਿਤ' ਤੋਂ 'ਸਹਸਕ੍ਰਿਤ' ਹੋ ਗਈ ਹੈ, ਭਾਵ, ਉਹ ਸਲੋਕ 'ਪ੍ਰਾਕ੍ਰਿਤ' ਦੇ ਹਨ। ਇਹਨਾਂ ਸਲੋਕਾਂ ਦੇ ਨਾਲ ਹੀ ਅੱਗੇ 'ਗਾਥਾ' ਦੇ ਸਲੋਕ ਆਉਣੇ ਭੀ ਇਹੀ ਪਰਗਟ ਕਰਦੇ ਹਨ ਕਿ 'ਸਹਸਕ੍ਰਿਤੀ' ਸਲੋਕਾਂ ਦਾ ਭਾਵ ਹੈ 'ਪ੍ਰਾਕ੍ਰਿਤ ਦੇ ਸਲੋਕ'। 'ਗਾਥਾ' ਵੇਦਾਂ ਦੇ ਸਮੇਂ ਦੀ ਇਕ 'ਪ੍ਰਾਕ੍ਰਿਤ' ਸੀ।

(੧੨) ਹੁਣ ਤਾਈਂ ਅਸੀ ਕੇਵਲ ਇਹੀ ਵਿਚਾਰ ਕਰਦੇ ਆਏ ਹਾਂ ਕਿ ਕਿਵੇਂ ਸੰਸਕ੍ਰਿਤ ਸਬਦਾਂ ਦਾ ਉੱਚਾਰਣ-ਆਤਮਕ ਰੂਪ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਪਲਟਦਾ ਗਿਆ। ਪਰ ਕਈ ਐਸੇ ਸਬਦ ਭੀ ਮਿਲਦੇ ਹਨ, ਜਿਨ੍ਹਾਂ ਦੇ ਰੂਪ ਦੇ ਨਾਲ ਅਰਥ ਭੀ ਬਦਲ ਗਿਆ ਹੈ। ਅੱਜ ਕਲ੍ਹ 'ਸਾਹੂਕਾਰ' ਉਸ ਮਨੁੱਖ ਨੂੰ ਕਿਹਾ ਜਾਂਦਾ ਹੈ ਜੋ ਬਹੁਤ ਧਨ ਵਾਲਾ ਹੋਵੇ ਤੇ ਵਿਆਜੀ ਰੁਪਇਆ ਦੇਣ ਦਾ ਵਿਹਾਰ ਕਰਦਾ ਹੋਵੇ। ਪਰ ਇਸ ਸਬਦ ਦਾ ਸੰਸਕ੍ਰਿਤ ਰੂਪ 'ਸਾਧੁਕਾਰ' (साधुकार) ਹੈ, ਜਿਸ ਦਾ ਅਰਥ ਹੈ 'ਭਲਾਈ ਕਰਨ ਵਾਲਾ'। ਇਸੇ ਤਰ੍ਹਾਂ ਸੰਸਕ੍ਰਿਤ ਸਬਦ 'ਗੋਪਾਯਿਤ' (गोपायित) ਦਾ ਪ੍ਰਾਕ੍ਰਿਤ ਰੂਪ 'ਗੋਵਾਇਦੋ' (गोवाइदो) ਹੈ ਅਤੇ ਪੰਜਾਬੀ ਰੂਪ 'ਗਵਾਇਆ' ਹੈ। ਪਰ ਸੰਸਕ੍ਰਿਤ (गोपायित) ਦਾ ਅਰਥ ਹੈ 'ਲੁਕਾਇਆ'।

## ਸੰਧੀ (ਅੱਖਰਾ ਦਾ ਪਰਸਪਰ ਮੇਲ)

ਸੰਸਕ੍ਰਿਤ ਦਾ ਪਰਸਿੱਧ ਵਿਆਕਰਣ-ਕਰਤਾ ਪਾਣਿਨੀ 'ਸੰਧੀ' ਦੇ ਲੱਛਣ ਦੱਸਦਾ ਹੋਇਆ ਲਿਖਦਾ ਹੈ—परः संनिकर्षः संहिता (ਪਰਹ ਸੰਨਿਕਰਸਹ ਸੰਹਿਤਾ), ਭਾਵ, ਅੱਖਰਾਂ ਦੇ ਨਿਰੰਤਰ ਮੇਲ ਨੂੰ 'ਸੰਧੀ' ਆਖੀਦਾ ਹੈ। ਜਦੋਂ ਦੋ ਅੱਖਰ (ਭਾਵੇਂ ਉਹ ਦੋਵੇਂ ਸੂਰ ਹੋਣ, ਭਾਵੇਂ ਵਿਅੰਜਨ' (ਜਾਂ ਇਕ ਸੂਰ ਹੋਵੇ ਤੇ ਦੂਜਾ ਵਿਅੰਜਨ) ਇਸ ਤਰ੍ਹਾ ਆਪੋ ਵਿਚ ਜੁੜ ਜਾਣ ਕਿ ਉਹਨਾ ਦੇ ਵਿਚਕਾਰ ਕੋਈ ਹੋਰ 'ਸੂਰ' ਜਾ 'ਵਿਅੰਜਨ' ਵਿੱਥ ਨਾ ਪਾਦਾ ਹੋਵੇ, ਤਾ ਕਹੀਦਾ ਹੈ ਕਿ ਇਹਨਾ ਦੋਹਾ ਅੱਖਰਾ ਦੀ 'ਸੰਧੀ' (ਭਾਵ, ਮੇਲ) ਹੋ ਗਈ ਹੈ।

ਅੱਖਰਾਂ ਦੀ 'ਸੰਧੀ' ਕਿਥੇ ਕਿਥੇ ਹੋ ਸਕਦੀ ਹੈ—ਇਸ ਸੰਬੰਧੀ ਸੰਸਕ੍ਰਿਤ ਦਾ ਪਰਸਿੱਧ ਵਿਆਕਰਣ 'ਸਿੱਧਾਂਤ ਕੋਮੁਦੀ' ਇਉਂ ਲਿਖਦਾ ਹੈ :

संहितैकपदे नित्या नित्या धातूपसर्गयोः।
नित्या समासे वाक्ये तु सा विवक्षामपेक्षते।

ਅਰਥ—ਕਿਸੇ ਸਬਦ ਦੀ ਅੰਦਰੂਨੀ ਬਣਤਰ ਵਿਚ, ਕਿਸੇ ਧਾਤੂ ਦੇ ਨਾਲ ਕੋਈ ਅਗੇਤਰ (ਉਪਸਰਗ) ਲਾਣ ਵੇਲੇ ਅਤੇ ਸਮਾਸੀ ਸਬਦਾਂ ਵਿਚ 'ਸੰਧੀ' ਜਰੂਰ ਹੁੰਦੀ ਹੈ। ਜੇ ਕਿਸੇ ਵਾਕ ਵਿਚ ਭੀ ਕੁਝ ਸਬਦ 'ਸੰਧੀ' ਦੇ ਨਿਯਮਾ ਅਨੁਸਾਰ ਆਪੋ ਵਿਚ ਜੁੜ ਸਕਦੇ ਹੋਣ ਤਾ ਓਥੇ ਲਿਖਾਰੀ ਦੀ ਮਰਜੀ ਹੈ 'ਸੰਧੀ' ਕਰੇ ਜਾ ਨਾ ਕਰੇ।

ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਸੰਧੀ' ਨੂੰ ਵਰਤੋਂ ਵਿਚ ਲਿਆਉਣ ਦਾ ਅਖੀਰਲਾ ਨਿਯਮ ਹਟ ਗਿਆ ਹੈ, ਭਾਵ, ਵਾਕ ਵਿਚ ਦੇ ਸਬਦਾ ਦਾ ਆਪੋ ਵਿਚ ਜੋੜ ਨਹੀਂ ਹੁੰਦਾ। ਬਾਕੀ ਪਹਿਲੇ ਤਿੰਨੇ ਨਿਯਮ ਵਰਤੀਦੇ ਹਨ।

(ੳ) ਸਬਦ ਦੀ ਅੰਦਰੂਨੀ ਬਣਤਰ :—

'ਮੁਰਾਰਿ' ਸਬਦ ਗੁਰੂ ਗ੍ਰੰਥ ਸਾਹਿਬ ਵਿਚ 'ਅਕਾਲ ਪੁਰਖ'

ਦੇ ਅਰਥ ਵਿਚ ਵਰਤਿਆ ਗਿਆ ਹੈ। ਪਹਿਲੇ ਪਹਿਲ ਇਹ ਸਬਦ ਕ੍ਰਿਸਨ ਜੀ ਦਾ ਵਿਸੇਸਣ (epithet) ਸੀ। ਦੋ ਸਬਦਾ ਦੇ ਜੋੜ ਤੋਂ ਬਣਿਆ ਹੈ—'ਮੁਰ' ਅਤੇ 'ਅਰਿ', ਭਾਵ, 'ਮੁਰ' ਨਾਮ ਦੈਂਤ ਦਾ 'ਅਰਿ' (ਵੈਰੀ)।

'ਪਰਮੇਸੁਰ' ਇਕੋ ਹੀ ਸਬਦ ਸਮਝਿਆ ਜਾਦਾ ਹੈ, ਉਵ ਭਾਵੇਂ ਦੋ ਸਬਦਾ ('ਪਰਮ' ਤੇ 'ਈਸੁਰ') ਦੇ ਜੋੜ ਤੋਂ ਬਣਿਆ ਹੈ।

(ਅ) ਧਾਤੂ ਤੇ ਅਗੇਤਰ ਦੀ ਸੰਧੀ :—

ਸੁਰ ਤੇਤੀਸ 'ਉਜੇਵਹਿ' ਪਾਕ ॥੨॥੨੦॥ —ਭੈਰਉ ਕਬੀਰ ਜੀ

ਆਪੇ ਥਾਪਿ 'ਉਥਾਪਿ' ਨਿਵਾਜੀ ॥੧॥੨॥੧੬॥

—ਮਾਰੂ ਮ: ੩, ਸੋਲਹੇ,

ਉਜੇਵਹਿ = ਉੱਜੇਵਹਿ, ਉਦ੍ + ਜੇਵਹਿ

ਉਥਾਪਿ = ਉੱਥਾਪਿ, ਉਦ੍ + ਥਾਪਿ

ਨੋਟ—ਸੰਸਕ੍ਰਿਤ ਵਿਚ ਜਦੋਂ ਕੋਈ ਵਿਅੰਜਨ ਸੁਰ-(ਲਗ)-ਰਹਿਤ ਹੋਵੇ ਤਾ ਉਸ ਦੇ ਹੇਠ ਇਹ ( ੍ ) ਲਕੀਰ ਪਾ ਦੇਈਦੀ ਹੈ। ਉਪਰ-ਦਿੱਤੇ ਪ੍ਰਮਾਣਾ ਵਿਚ 'ਉਦ੍' ਅਗੇਤਰ (ਸੰ: ਉਪਸਰਗ) ਹੈ, ਅੱਖਰ 'ਦ' ਲਗ-ਰਹਿਤ ਹੈ। ਇਕੋ ਹੀ ਸਬਦ ਦੀ ਅੰਦਰੂਨੀ ਬਣਤਰ ਹੋਣ ਕਰਕੇ ਵਿਅੰਜਨ 'ਦ੍' ਅਤੇ 'ਜ' ਸੰਧੀ ਦੇ ਨਿਯਮ ਅਨੁਸਾਰ ਜੋੜੇ ਗਏ ਹਨ; ਇਸੇ ਤਰ੍ਹਾ 'ਉਥਾਪਿ' ਵਿਚ 'ਦ' ਅਤੇ 'ਥ' ਜੋੜੇ ਗਏ ਹਨ।

ਸੰਸਕ੍ਰਿਤ ਵਿਚ ਸੰਯੁਕਤ (ਜੁੜਵੇਂ) ਵਿਅੰਜਨਾ ਦਾ ਬਹੁਤ ਰਿਵਾਜ ਸੀ, ਪ੍ਰਾਕ੍ਰਿਤ ਵਿਚ ਇਹਨਾ ਦੇ ਥਾ ਦ੍ਵੁੱਤ ਵਿਅੰਜਨ ਵਰਤੇ ਜਾਣ ਲੱਗ ਪਏ, ਪਰ ਪੰਜਾਬੀ ਵਿਚ ਦ੍ਵੁੱਤ ਵਿਅੰਜਨ ਦਾ ਕੰਮ 'ਅਧਿਕ' ਪਾਸੋਂ ਲਿਆ ਜਾਦਾ ਹੈ; ਜਿਵੇਂ :—

| ਸੰ: | ਪ੍ਰਾ: | ਪੰਜਾਬੀ |
|---|---|---|
| ਉਤ੍ਥਾਪਯ (उत्थापय) | ਉਥ੍ਥਾਪ (उथ्थापय) | ਉੱਥਾਪ |

(ੲ) ਸਮਾਸੀ ਸਬਦਾਂ (Compound Words) ਦੀ ਸੰਧੀ :—

ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ ॥
'ਬਿਖਿਆਸਕਤ' ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ।।੧॥੬॥
—ਸੋਰਠਿ ਮ: ੯, ਪੰਨਾ ੬੩੨

ਬਿਖਿਆਸਕਤ = ਬਿਖਿਆ + ਆਸਕਤ ।

ਗਗਨਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ 'ਮਲਆਨਲੋ' ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥
੧॥੭॥੯॥ —ਧਨਾਸਰੀ ਮ: ੧, ਆਰਤੀ, ਪੰਨਾ ੬੬੩

ਮਲਆਨਲੋ = ਮਲਅ + ਅਨਲੋ ।

ਪਹਿਲ 'ਪੁਰਸਾਬਿਰਾ' ॥ ਅਥੋਨ 'ਪੁਰਸਾਦਮਰਾ ॥੧॥ਰਹਾਉ॥੪॥
—ਧਨਾਸਰੀ ਨਾਮਦੇਵ ਜੀ, ਪੰਨਾ ੬੯੩

ਪੁਰਸਾਬਿਰਾ = ਪੁਰਸ + ਆਬਿਰਾ ।

ਪੁਰਸਾਦਮਰਾ = ਪੁਰਸਾਤ੍ + ਅਮਰਾ (पुरुषात्+अमरा)

ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥
ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ 'ਕ੍ਰਿਪਾਕਰਹ' ॥੧॥੨੦॥
—ਜੈਤਸਰੀ ਕੀ ਵਾਰ, ਪੰਨਾ ੭੧੦

ਕ੍ਰਿਪਾਕਰਹ = ਕ੍ਰਿਪਾ + ਆਕਰਹ (ਕ੍ਰਿਪਾ ਦੀ ਖਾਣ)
(ਸੰ: कृपा+आकर·)

ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ ॥
ਲਪਟਿ ਕਪਟਿ ਗ੍ਰਿਹ ਬੇਧਿਆ ਮਿਥਿਆ 'ਬਿਖਿਆਦਿ' ॥੧॥੮॥੩੮॥
—ਬਿਲਾਵਲੁ ਮ: ੫ ਘਰੁ ੫, ਪੰਨਾ ੮੧੦

ਬਿਖਿਆਦਿ = ਬਿਖਿਆ + ਆਦਿ ।

ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ 'ਖੁਧਿਆਰਥ' ਭੋਗੁ ॥

ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥੨॥

—ਬਿਲਾਵਲੁ ਮ: ੫ ਅਸਟਪਦੀਆ, ਪੰਨਾ ੮੩੮

ਖੁਧਿਆਰਥ = ਖੁਧਿਆ + ਆਰਥ (ਸੰ: ਆਰ੍ਤ)। ਪੰਜਾਬੀ ਵਿਚ ਇਸ ਸਬਦ ਦਾ 'ਆਰਤ' ਜਾ 'ਆਰਥ' ਬਣ ਗਿਆ ਹੈ, ਜਿਵੇਂ—

"ਗੋਪਾਲ ਤੇਰਾ ਆਰਤਾ"

(ਆਰਤ) (ਆਰ੍ਤ) ਤੋਂ 'ਆਤੁਰ' ਸਬਦ ਭੀ ਬਣ ਗਿਆ ਹੈ, (ਜੋ ਅੱਜ ਕਲ੍ਹ ਦੀ ਪੰਜਾਬੀ ਵਿਚ ਆਮ ਵਰਤੀਦਾ ਹੈ)। ਭੁੱਖ ਨਾਲ 'ਆਤੁਰ'।

ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥
'ਕਾਮਾਰਥੀ' ਸੁਆਰਥੀ ਵਾ ਕੀ ਪੈਜ ਸਵਾਰੀ ॥੧॥੧॥

—ਬਿਲਾਵਲੁ ਸਧਨਾ ਜੀ, ਪੰ. ੮੫੮

ਕਾਮਾਰਥੀ = ਕਾਮ + ਅਰਥੀ। (ਵੇਖੋ ਉਪਰ 'ਖੁਧਿਆਰਥ')।

ਜਗ ਮਹਿ ਬਕਤੇ 'ਦੂਧਾਧਾਰੀ' ॥
ਗੁਪਤੀ ਖਾਵਹਿ ਵਟਿਕਾ ਸਾਰੀ ॥੩॥੮॥੧੧॥

—ਗੋਂਡ ਕਬੀਰ ਜੀ, ਪੰ: ੮੭੩

ਦੂਧਾਧਾਰੀ = ਦੂਧ + ਆਧਾਰੀ।

ਨੋਟ—ਪਾਠ 'ਵਟਿਕਾ ਸਾਰੀ' ਹੈ, 'ਵਟਿ ਕਾਸਾਰੀ' ਨਹੀਂ ਹੈ। 'ਵਟਿਕਾ' ਚਉਲਾ ਤੇ ਮਾਹ ਦੇ ਆਟੇ ਦੀ ਬਣੀ ਹੋਈ ਮਿੱਠੀ ਰੋਟੀ ਨੂੰ ਆਖਦੇ ਹਨ। ਮਰਾਠੀ ਬੋਲੀ ਵਿਚ ਏਸ ਦਾ ਨਾ ਆਬੋੜੀ ਹੈ।

ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ 'ਮੈਲਾਗਰੁ' ਮਲਗਾਰੇ ॥
ਨਾਮੇ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥੨॥

—ਨਟ ਮ: ੪ ਅਸਟਪਦੀਆ, ਪੰ. ੯੮੧

ਮੈਲਾਗਰੁ = ਮਲਯ + ਅਗਰੁ (ਸੰ:—ਮਲਯ+ਅਗੁਰੁ)।

ਆਪੇ ਕਰਤਾ ਆਪੇ ਭੁਗਤਾ ॥ ਆਪੇ ਤ੍ਰਿਪਤਾ ਆਪੇ ਮੁਕਤਾ ॥
ਆਪੇ ਮੁਕਤਿ ਦਾਨੁ 'ਮੁਕਤੀਸਰੁ'ਮਮਤਾ ਮੋਹੁ ਚੁਕਾਇਦਾ ॥੧੪॥੨॥੧੪॥

—ਮਾਰੂ ਮ: ੧ ਸੋਲਹੇ, ਪੰ: ੧੦੩੫

ਮੁਕ੍ਤੀਸਰੁ = ਮੁਕਤਿ + ਈਸਰੁ।

ਸਮੁੰਦ ਕੋਟਿ ਜਾ ਕੇ ਪਾਨੀਹਾਰ ॥
'ਰੋਮਾਵਲਿ' ਕੋਟਿ ਅਠਾਰਹ ਭਾਰ ॥੩॥੨॥੧੮॥੨੦॥
—ਭੈਰਉ ਕਬੀਰ, ਪੰ: ੧੧੬੩

ਰੋਮਾਵਲਿ=ਰੋਮ+ਆਵਲਿ ।

ਓਇ ਪਰਮ ਪੁਰਖ 'ਦੇਵਾਧਿਦੇਵ' ॥
ਭਗਤ ਹੇਤ ਨਰਸਿੰਘ ਭੇਵ ॥੫॥੪॥ —ਬਸੰਤੁ ਕਬੀਰ ਜੀ, ਪੰ. ੧੧੯੪

ਦੇਵਾਧਿਦੇਵ=ਦੇਵ+ਅਧਿਦੇਵ ।

ਅਵਰਿ ਸਭ ਭੂਲੇ ਭ੍ਰਮਤ ਨ ਜਾਨਿਆ ॥
ਏਕੁ 'ਸੁਧਾਖਰੁ' ਜਾ ਕੈ ਹਿਰਦੈ ਵਸਿਆ
ਤਿਨਿ ਬੇਦਹਿ ਤਤੁ ਪਛਾਨਿਆ ॥੧॥ —ਸਾਰਗੁ ਮ: ੫, ਪੰਨਾ ੧੨੦੫

ਸੁਧਾਖਰੁ=ਸੁਧ+ਅਖਰੁ ।

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥
'ਬਿਖਿਆਸਕਤਿ' ਰਹਿਓ ਨਿਸਬਾਸਰੁ ਕੀਨੋ ਅਪਨੋ ਭਾਇਓ ॥
੧॥ ਰਹਾਉ॥੪॥ —ਸਾਰਗੁ ਮ: ੯, ਪੰਨਾ ੧੨੩੧

ਬਿਖਿਆਸਕਤਿ=ਬਿਖਿਆ+ਆਸਕਤਿ ।

ਆਪੇ ਛਿੰਝ ਪਵਾਇ 'ਮਲਾਖਾੜਾ' ਰਚਿਆ ॥
ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥੪॥ —ਮਲਾਰ ਕੀ ਵਾਰ, ਪੰ: ੧੨੮੦

ਮਲਾਖ ੜਾ=ਮਲ+ਅਖਾੜਾ ।

ਅਵਿਲੋਕਉ ਰਾਮ ਕੋ 'ਮੁਖਾਰਬਿੰਦ' ॥
ਖੋਜਤ ਖੋਜਤ ਰਤਨੁ ਪਾਇਓ ਬਿਸਰੀ ਸਭ ਚਿੰਦ ॥੧॥ ਰਹਾਉ ॥੧੩॥੩੨॥
—ਕਾਨੜਾ ਮ: ੫ ਘਰੁ ੪, ਪੰ: ੧੩੦੪

ਮੁਖਾਰਬਿੰਦ=ਮੁਖ+ਅਰਬਿੰਦ ।

ਬ੍ਰਹਮਾਦਿਕ ਸਿਵ ਛੰਦ 'ਮੁਨੀਸਰੁ'
ਰਸਕਿ ਰਸਕਿ ਠਾਕੁਰ ਗੁਨ ਗਾਵਤ ॥
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ ॥
॥੭॥੧੧॥੨੦॥ —ਸਵਯੇ ਸ੍ਰੀ ਮੁਖ ਵਾਕ ਮ: ੫, ਪੰਨਾ ੧੩੮੯

ਮੁਨੀਸਰੁ=ਮੁਨਿ+ਈਸਰੁ ।

# ਸੰਧੀ ਦੇ ਨਿਯਮ

(੧) ਇਕੋ ਜਾਤੀ ਦੇ ਸੁਰ (Vowles) ਜੁੜ ਕੇ ਉਸੇ ਜਾਤੀ ਦਾ ਦੀਰਘ ਸੁਰ ਹੋ ਜਾਂਦਾ ਹੈ, (ਅਕ: ਸਵਰਣੇ ਦੀਰਘ ਪਾਣਿਨੀ); ਜਿਵੇਂ—

ਮੁਖ + ਅਰਬਿੰਦ = ਮੁਖਾਰਬਿੰਦ
ਮਲ + ਅਖਾੜਾ = ਮਲਾਖਾੜਾ
ਸੁਧ + ਅਖਰ = ਸੁਧਾਖਰ
ਰੋਮ + ਆਵਲਿ = ਰੋਮਾਵਲਿ
ਮੁਨਿ+ ਈਸੁਰ = ਮੁਨੀਸੁਰ

ਨੋਟ—ਇਹ ਉਪਰ ਦੱਸਿਆ ਜਾ ਚੁਕਿਆ ਹੈ ਕਿ ਲਗ-ਹੀਨ ਵਿਅੰਜਨ ਦੇ ਹੇਠ ( ੍ ) ਲਕੀਰ ਖਿੱਚੀ ਜਾਂਦੀ ਹੈ।

ਸੋ ਮੁਕਤਾ-ਅੰਤ ਸਬਦ ਦਾ ਅਖੀਰਲਾ ਅੱਖਰ ਅਸਲ ਵਿਚ ਦੋ ਅੱਖਰਾਂ ਦਾ ਜੋੜ ਹੁੰਦਾ ਹੈ, ਅਖੀਰਲਾ ਵਿਅੰਜਨ ਅਤੇ 'ਅ'। ਉਪਰ ਦਿੱਤੇ ਗਏ ਪ੍ਰਮਾਣਾ ਵਿਚ 'ਮੁਖ', 'ਮਲ', 'ਸੁਧ', 'ਰੋਮ' ਸਬਦ ਇਉਂ ਲਿਖੇ ਜਾ ਸਕਦੇ ਹਨ :—

ਮੁਖ = ਮੁਖ੍ + ਅ
ਮਲ = ਮਲ੍ + ਅ
ਸੁਧ = ਸੁਧ੍ + ਅ
ਰੋਮ = ਰੋਮ੍ + ਅ

'ਸੰਧੀ' ਦੇ ਨਿਯਮ (੧) ਅਨੁਸਾਰ 'ਮੁਖ', 'ਮਲ', 'ਸੁਧ' ਆਦਿਕ ਸਬਦਾ ਦਾ ਅੰਤਲਾ 'ਅ' ਅਗਲੇ ਸਬਦ ਦੇ ਪਹਿਲੇ ਅੱਖਰ (ਅ) ਦਾ 'ਸਜਾਤੀ' ਹੋਣ ਕਰ ਕੇ ਦੋਹਾ ਦਾ ਦੀਰਘ ਸੁਰ (ਆ) ਹੋ ਜਾਦਾ ਹੈ, ਜੋ ( ਾ ) ਦੀ ਸਕਲ ਵਿਚ ਲਿਖਿਆ ਜਾਦਾ ਹੈ।

ਮੁਖ + ਅਰਬਿੰਦ = ਮੁਖ੍ + ਅ + ਅਰਬਿੰਦ
= ਮੁਖ੍ + ਆਰਬਿੰਦ = ਮੁਖਾਰਬਿੰਦ।
ਮਲ + ਅਖਾੜਾ = ਮਲ੍ + ਅ + ਅਖਾੜਾ

= ਮਲ੍ + ਆਖਾੜਾ = ਮਲਾਖਾੜਾ।

ਸੁਧ + ਅਖਰ = ਸੁਧ੍ + ਅ + ਅਖਰ

= ਸੁਧ੍ + ਆਖਰ = ਸੁਧਾਖਰ।

(੨) 'ਅ' ਤੋਂ ਪਰੇ 'ਏ' ਤੇ 'ਉ' ਨੂੰ 'ਗੁਣ' ਹੋ ਜਾਂਦਾ ਹੈ, ਭਾਵ, ਜੇ ਕਿਸੇ ਮੁਕਤਾ-ਅੰਤ ਸਬਦ ਤੋਂ ਅਗਲਾ ਸਬਦ ਅਜਿਹਾ ਹੋਵੇ ਜੋ 'ਏ' ਜਾਂ 'ਉ' ਨਾਲ ਸੁਰੂ ਹੁੰਦਾ ਹੋਵੇ, ਤਾਂ ਦੋਹਾਂ ਦੀ ਸੰਧੀ ਹੋਇਆਂ 'ਅ' ਅਤੇ 'ਏ' ਮਿਲ ਕੇ ( ੇ ) ਹੋ ਜਾਏਗਾ ਅਤੇ 'ਅ' ਤੇ 'ਉ' ਮਿਲ ਕੇ ( ੋ ) ਹੋ ਜਾਏਗਾ।

ਨੋਟ—'ਇ' ਤੇ 'ਈ' ਦਾ ਗੁਣ 'ਏ' ( ੇ ) ਹੈ ਅਤੇ 'ਉ' ਤੇ 'ਊ' ਦਾ ਗੁਣ 'ਓ' ( ੋ ) ਹੈ; ਜਿਵੇਂ—

ਗੋਬਿੰਦ 'ਗੋਬਿੰਦੇਤਿ' ਜਪਿ ਨਰ ਸਕਲ ਸਿਧਿਪਦੰ ॥
ਜੈਦੇਵ ਆਇਓ ਤਸ ਸਫੁਟੰ ਭਵ ਭੂਤ ਸਰਬਗਤੰ ॥੫॥੧॥
—ਗੂਜਰੀ ਜੈਦੇਵ ਜੀ, ਪੰ: ੫੨੫

ਗੋਬਿੰਦੇਤਿ = ਗੋਬਿੰਦ + ਇਤਿ।

ਨੋਟ—ਏਥੇ ਸਬਦ 'ਗੋਬਿੰਦ' ਦੇ 'ਦ' ਦਾ ਅੰਤਲਾ 'ਅ' ਅਗਲੇ ਸਬਦ 'ਇਤਿ' ਦੀ 'ਇ' ਨਾਲ ਮਿਲ ਕੇ ( ੇ ) ਬਣ ਗਿਆ ਹੈ।

ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁਦਿਸਿ ਗਗਨੁ ਰਹਾਇਲੇ ॥
ਆਨਦ ਮੂਲੁ ਸਦਾ 'ਪੁਰਖੋਤਮੁ' ਘਟੁ ਬਿਨਸੈ ਗਗਨੁ ਨ ਜਾਇਲੇ ॥੧॥੩॥
—ਗੋਂਡ ਕਬੀਰ ਜੀ, ਪੰ: ੮੭੦

ਪੁਰਖੋਤਮੁ = ਪੁਰਖ + ਉਤਮੁ।

ਗਾਵਹਿ ਕਪਿਲਾਦਿ 'ਜੋਗੇਸੁਰ' ਅਪਰੰਪਰ ਅਵਤਾਰ ਵਰੋ ॥
ਗਾਵੈ ਜਮਦਗਨਿ 'ਪਰਸਰਾਮੇਸੁਰ' ਕਰ ਕੁਠਾਰੁ ਰਘ ਤੇਜੁ ਹਰਿਓ ॥੪॥
—ਸਵਈਏ ਮਹਲੇ ਪਹਿਲੇ ਕੇ, ਪੰ: ੧੩੮੯

ਜੋਗੇਸੁਰ = ਜੋਗ + ਈਸਰ।

ਪਰਸਰਾਮੇਸੁਰ = ਪਰਸਰਾਮ + ਈਸੁਰ।

(੩) 'ਅਨੁਸ੍ਵਾਰ' (ੰ, ਂ) ਦੇ ਪਿਛੋਂ ਜੇ ਕੋਈ ਐਸਾ ਸ਼ਬਦ ਆਵੇ, ਜਿਸ ਦੇ ਮੁਢ ਵਿਚ ਸੂਰ ਹੋਵੇ, ਤਾ ਉਹ ਅਨੁਸ੍ਵਾਰ 'ਮ੍' ਹੋ ਕੇ ਸੂਰ ਨਾਲ ਮਿਲ ਜਾਦਾ ਹੈ। ਜੇ ਸੂਰ 'ਅ' ਹੈ ਤਾ 'ਮ੍' ਦੇ ਨਾਲ ਮਿਲ ਕੇ ਸ਼ਬਦ ਅਕਰਾਤ ਹੋ ਜਾਦਾ ਹੈ, 'ਸੂਰ' 'ਇ' ਦੇ ਥਾ 'ਿ', 'ਈ' ਦੇ ਥਾ 'ੀ' ਹੋ ਜਾਦੀ ਹੈ। ਜਿਵੇ—

'ਪਰਮਾਦਿ' 'ਪੁਰਖਮਨੋਪਿਮੰ' ਸਤਿ ਆਦਿ ਭਾਵ ਰਤੰ ॥੧॥੧॥
'ਪਰੰਮਦਭੁਤੰ' ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥

—ਗੂਜਰੀ ਜੈਦੇਵ ਜੀ, ਪੰ ੫੨੫

ਪੁਰਖਮਨੋਪਿਮੰ = ਪੁਰਖੰ + ਅਨੋਪਿਮੰ।
ਪਰਮਦਭੁਤੰ = ਪਰੰ + ਅਦਭੁਤੰ।
ਪਰਮਾਦਿ = ਪਰੰ + ਆਦਿ।

ਭਵ ਭੂਤ ਭਾਵ ਸਮਬ੍ਰਿਅੰ ਪਰਮੰ 'ਪ੍ਰਸੰਨਮਿਦੰ' ॥੨॥੧॥

—ਗੂਜਰੀ ਜੈਦੇਵ ਜੀ, ਪੰ ੫੨੫

ਪ੍ਰਸੰਨਮਿਦੰ = ਪ੍ਰਸੰਨੰ + ਇਦੰ।

(੪) ਮੁਕਤਾ-ਅੰਤ ਸ਼ਬਦ ਦੀਆ ਅਖੀਰਲੀਆਂ ਵਿਸਰਗਾ (:) ਨੂੰ (ਜੋ ਅਸਲ ਵਿਚ 'ਸ੍' ਲਗ-ਰਹਿਤ' 'ਸ' ਹੈ) 'ਉ' ਹੋ ਜਾਦਾ ਹੈ, ਜੇ ਏਸ ਸ਼ਬਦ ਦਾ ਅਗਲਾ ਸ਼ਬਦ ਕਿਸੇ ਵਰਗ ਦੇ ਤੀਜੇ ਚੌਥੇ ਪੰਜਵੇਂ ਵਿਅੰਜਨ ਨਾਲ ਜਾ ਯ, ਰ, ਵ, ਲ, ਨਾਲ ਅਰੰਭ ਹੋਵੇ। ਵਿਸਰਗਾ ਤੋਂ ਬਦਲਿਆ ਹੋਇਆ ਇਹ 'ਉ' ਪਹਿਲੇ 'ਅ' ਨਾਲ ਮਿਲ ਕੇ (ੋ) ਹੋ ਜਾਂਦਾ ਹੈ, ਜਿਵੇਂ—

'ਉਨਿਮੋ' ਭਗਵੰਤ ਗੁਸਾਈ ॥
ਖਾਲਕੁ ਰਵਿ ਰਹਿਆ ਸਰਬ ਠਾਈ ॥੧॥ਰਹਾਉ॥੪੫॥

—ਰਾਮਕਲੀ ਮ: ੫, ਪੰਨਾ ੮੯੭

ਉਨਿਮੋ ਭਗਵੰਤ—ਉਨਿਮਹ ਭਗਵੰਤ (ਸੰ: ਸ਼੍ਰੀ ਨਸ. ਭਗਵਨ੍ਤ)

ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥
੧॥ਰਹਾਉ॥੧॥ —ਗੂਜਰੀ ਜੈਦੇਵ ਜੀ, ਪੰ ੫੨੫

ਮਨੋਰਮੰ = ਮਨਹ ਰਮੰ (ਸੰ: मनस् + रमं; मन. रमं)

ਨੋਟ—ਉਪਰਲੇ ਪ੍ਰਮਾਣਾ ਵਿਚ ਨਮਹ (नमस्, नमः) ਤੇ ਮਨਹ (मनस्, मनः) ਦੇ ਸਬਦ ਸਕਾਰਾਤ (ਸ੍-ਅੰਤ) ਹਨ, ਏਸ 'ਸ' (ː) ਤੋਂ ਪਹਿਲੇ ਅੱਖਰ ਦੇ ਅੰਤ ਵਿਚ 'ਅ' ਹੈ। ਸੋ ਹੇਠ-ਲਿਖੇ ਅਨੁਸਾਰ ਸੰਧੀ ਹੋ ਜਾਂਦੀ ਹੈ :—

ਨਮੋਹ + ਭਗਵੰਤ = ਨਮਸ੍ + ਭਗਵੰਤ
= ਨਮ੍ + ਉ + ਭਗਵੰਤ
= ਨਮ੍ + ਅ + ਉ + ਭਗਵੰਤ
= ਨਮ੍ + ਓ + ਭਗਵੰਤ
= ਨਮੋ + ਭਗਵੰਤ।
= ਨਮੋ ਭਗਵੰਤ।

ਦੂਜਾ ਭਾਗ

# ਵਾਕ-ਅੰਗ (Parts of Speech)

## ਨਾਂਵ (Noun)

ਪੰਜਾਬੀ ਵਿਚ 'ਨਾਵ' ਦੇ ਦੋ ਲਿੰਗ (Gender) ਹਨ—ਪੁਲਿੰਗ ਅਤੇ ਇਸਤ੍ਰੀ ਲਿੰਗ। ਸੰਸਕ੍ਰਿਤ ਵਿਚ ਤੀਜਾ ਇਕ ਹੋਰ ਲਿੰਗ ਭੀ ਹੈ ਜਿਸ ਦਾ ਨਾਮ 'ਨਪੁੰਸਕ ਲਿੰਗ' ਹੈ; ਇਹ ਲਿੰਗ ਆਮ ਤੌਰ ਤੇ ਨਿਰਜੀਵ ਪਦਾਰਥਾ ਵਾਸਤੇ ਵਰਤਿਆ ਜਾਦਾ ਹੈ। ਪ੍ਰਾਕ੍ਰਿਤ ਵਿਚ ਇਹ ਲਿੰਗ ਪੁਲਿੰਗ ਵਿਚ ਹੀ ਲੀਨ ਹੋ ਗਿਆ, ਤੇ ਉਪਰ-ਲਿਖੇ ਦੋਵੇ 'ਲਿੰਗ' ਹੀ ਰਹਿ ਗਏ।

'ਪੁਲਿੰਗ' ਨੂੰ ਅੰਗ੍ਰੇਜ਼ੀ ਵਿਚ Masculine Gender ਅਤੇ 'ਇਸਤ੍ਰੀ ਲਿੰਗ' ਨੂੰ ਅੰਗ੍ਰੇਜ਼ੀ ਵਿਚ Feminine Gender ਆਖਦੇ ਹਨ।

'ਨਾਵ' ਦੇ ਦੋ ਵਚਨ (Number) ਹਨ—'ਇਕ-ਵਚਨ' ਤੇ 'ਬਹੁ-ਵਚਨ'। ਸੰਸਕ੍ਰਿਤ ਵਿਚ 'ਦ੍ਵਿ ਵਚਨ' (Dual Number) ਭੀ ਹੈ, ਪਰ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਉਪਰਲੇ ਕੇਵਲ ਦੋ ਹੀ ਰਹਿ ਗਏ।

'ਇਕ-ਵਚਨ' ਨੂੰ ਅੰਗ੍ਰੇਜ਼ੀ ਵਿਚ Singular Number ਅਤੇ 'ਬਹੁ-ਵਚਨ' ਨੂੰ Plural Number ਬੋਲਦੇ ਹਨ।

ਹਰੇਕ 'ਵਚਨ' ਵਿਚ ਅੱਠ 'ਕਾਰਕ' (Case) ਹਨ; ਇਹਨਾ 'ਕਾਰਕਾ' ਦੀ ਰਾਹੀ 'ਵਾਕ' (Sentence) ਵਿੱਚ ਸਬਦਾ ਦਾ ਆਪ ਵਿਚ ਦਾ ਸੰਬੰਧ ਪਰਗਟ ਕਰੀਦਾ ਹੈ। 'ਕਾਰਕਾ' ਦੇ ਨਾਮ ਇਹ ਹਨ :—

(੧) ਕਰਤਾ ਕਾਰਕ—Nominative Case
(੨) ਕਰਮ ਕਾਰਕ—Accusative Case
(੩) ਕਰਣ ਕਾਰਕ—Instrumental Case
(੪) ਸੰਪ੍ਰਦਾਨ ਕਾਰਕ—Dative Case
(੫) ਅਪਾਦਾਨ ਕਾਰਕ—Ablative Case

(੬) ਸੰਬੰਧ ਕਾਰਕ—Genitive Case

(੭) ਅਧਿਕਰਣ ਕਾਰਕ—Locative Case

(੮) ਸੰਬੋਧਨ—Vocative Case

'ਕਾਰਕ'—ਕਿਸੇ 'ਵਾਕ' ਵਿਚ 'ਨਾਵ' ਅਤੇ 'ਕ੍ਰਿਆ' (Verb) ਦੇ ਆਪੋ ਵਿਚ ਦੇ ਸੰਬੰਧ ਦਾ ਨਾ 'ਕਾਰਕ' ਹੈ।

ਕਰਤਾ ਕਾਰਕ—

'ਕਰਤਾ' ਦਾ ਅਰਥ ਹੈ 'ਕਰਨ ਵਾਲਾ'। ਕਿਸੇ 'ਵਾਕ' ਵਿਚ ਕ੍ਰਿਆ' ਦੀ ਰਾਹੀ ਦੱਸੇ ਹੋਏ ਕੰਮ ਨੂੰ ਕਰਨ ਵਾਲਾ ਉਸ 'ਕ੍ਰਿਆ' ਦਾ 'ਕਰਤਾ' ਅਖਵਾਦਾ ਹੈ। 'ਕ੍ਰਿਆ' ਦੇ ਨਾਲ 'ਕੌਣ' ਜਾ 'ਕਿਸ ਨੇ' ਲਗਾਇਆ ਜੋ ਉੱਤਰ ਮਿਲੇ, ਉਹ 'ਕਰਤਾ ਕਾਰਕ' ਹੈ।

ਕਰਮ ਕਾਰਕ—

ਜਿਸ ਵਿਅਕਤੀ ਜਾ ਚੀਜ ਉਤੇ 'ਕ੍ਰਿਆ' ਦੀ ਰਾਹੀ ਦੱਸੇ ਗਏ ਕੰਮ ਦਾ ਅਸਰ ਪਏ, ਉਸ ਨੂੰ 'ਕਰਮ ਕਾਰਕ' ਆਖੀਦਾ ਹੈ। 'ਵਾਕ' ਵਿਚੋਂ ਕਰਮ ਕਾਰਕ ਲੱਭਣ ਲਈ 'ਕ੍ਰਿਆ' ਦੇ ਨਾਲ 'ਕੀ' ਜਾ 'ਕਿਸ ਨੂੰ' ਲਾਈਦਾ ਹੈ।

ਕਰਣ ਕਾਰਕ—

ਸਬਦ 'ਕਰਣ' ਦਾ ਅਰਥ ਹੈ 'ਵਸੀਲਾ'। 'ਕਰਣ ਕਾਰਕ' ਕਿਸੇ 'ਨਾਵ' ਦਾ ਉਹ ਸੰਬੰਧ ਹੈ ਜਿਸ ਦੀ ਰਾਹੀ 'ਕ੍ਰਿਆ' ਦੀ ਰਾਹੀਂ ਦੱਸਿਆ ਗਿਆ ਕੰਮ ਕਰੀਦਾ ਹੈ।

ਸੰਪ੍ਰਦਾਨ ਕਾਰਕ—

'ਸੰਪ੍ਰਦਾਨ' ਦਾ ਅਰਥ ਹੈ 'ਦੇਣਾ', 'ਬਖਸਸ'। ਜਿਸ ਦੀ ਖਾਤਰ ਕੋਈ ਕੰਮ ਕੀਤਾ ਜਾਏ, ਜਾ, ਜਿਸ ਨੂੰ ਕੋਈ ਪਦਾਰਥ ਦਿੱਤਾ ਜਾਏ, ਉਹ 'ਨਾਂਵ' ਸੰਪ੍ਰਦਾਨ ਕਾਰਕ ਵਿਚ ਵਰਤੀਦਾ ਹੈ।

ਅਪਾਦਾਨ ਕਾਰਕ—

'ਅਪਾਦਾਨ' ਦਾ ਅਰਥ ਹੈ, 'ਲੈਣਾ'। ਉਹ ਵਿਅਕਤੀ, ਥਾ, ਜਾ

ਪਦਾਰਥ ਜਿਸ ਤੋਂ ਕੋਈ ਚੀਜ ਲਈ ਜਾਏ।

ਸੰਬੰਧ ਕਾਰਕ—

ਇਹ ਸਪੱਸਟ ਹੀ ਹੈ।

ਅਧਿਕਰਣ ਕਾਰਕ—

'ਅਧਿ' ਦਾ ਅਰਥ ਹੈ 'ਉਤੇ', 'ਵਿਚ'। ਜਿਸ ਨੂੰ ਕੋਈ ਨਵਾਂ ਅਧਿਕਾਰ ਦਿੱਤਾ ਜਾਏ, ਭਾਵ, ਜਿਸ ਦੇ ਉਤੇ ਜਾ ਵਿਚ ਕੋਈ ਹੋਰ ਨਵੀ ਚੀਜ ਰੱਖੀ ਜਾਵੇ, ਉਸ ਨਾਵ ਨੂੰ ਏਸ 'ਕਾਰਕ' ਵਿਚ ਵਰਤੀਦਾ ਹੈ।

ਸੰਬੋਧਨ—

ਜਿਸ ਨੂੰ ਅਵਾਜ ਮਾਰੀ ਜਾਏ, ਜਿਸ ਨੂੰ ਸਾਵਧਾਨ ਕਰ ਕੇ ਕੁਝ ਆਖਿਆ ਜਾਏ, ਉਸ 'ਨਾਵ' ਦਾ 'ਕਾਰਕ' 'ਸੰਬੋਧਨ' ਹੁੰਦਾ ਹੈ।

'ਕਾਰਕ ਸਾਧਨਾ' (Declension)—

ਕਿਸੇ 'ਨਾਵ' ਦਾ 'ਕ੍ਰਿਆ' ਨਾਲ ਸੰਬੰਧ ਪਰਗਟ ਕਰਨ ਲਈ 'ਨਾਵ' ਦੇ ਨਾਲ ਕਾਰਕਾ ਦੇ ਚਿਹਨ ਲਾਣ ਨੂੰ 'ਨਾਵ' ਦੀ 'ਕਾਰਕ-ਸਾਧਨਾ' ਕਹੀਦਾ ਹੈ।

ਸਹੂਲਤ ਦੀ ਖਾਤਰ 'ਕਾਰਕ ਸਾਧਨਾ' ਦੀ ਵੰਡ ਨਾਵ ਦੇ 'ਲਿੰਗ' ਅਨੁਸਾਰ ਦੋ ਹਿੱਸਿਆ ਵਿਚ ਕੀਤੀ ਗਈ ਹੈ: ਪੁਲਿੰਗ ਨਾਵ ਅਤੇ ਇਸਤ੍ਰੀ ਲਿੰਗ ਨਾਵ।

ਇਹਨਾ ਹਿੱਸਿਆ ਵਿਚ ਭੀ ਸਬਦਾਂ ਦੇ ਅੰਤਮ 'ਸ੍ਵਰ' ਅਨੁਸਾਰ ਅਕਾਰਾਤ (ਮੁਕਤਾ-ਅੰਤ), ਇਕਾਰਾਤ (ਿ-ਅੰਤ) ਆਦਿਕ 'ਨਾਵ' ਵਖੋ ਵਖਰੇ ਲਏ ਗਏ ਹਨ।

ਵਿਸੇਸਣ (Adjective) ਦਾ 'ਲਿੰਗ' ਅਤੇ 'ਵਚਨ' ਆਪਣੇ ਵਿਸੇਸਜ (The noun qualified) ਦੇ 'ਲਿੰਗ' ਅਤੇ 'ਵਚਨ' ਅਨੁਸਾਰ ਹੁੰਦਾ ਹੈ; ਇਸ ਵਾਸਤੇ 'ਵਿਸੇਸਣ' ਦੀ 'ਕਾਰਕ ਸਾਧਨਾ' ਆਮ ਤੌਰ ਤੇ 'ਵਿਸੇਸਜ' ਦੀ ਕਾਰਕ ਸਾਧਨਾ ਵਾਗ ਹੀ ਹੁੰਦੀ ਹੈ।

# ਪੁਲਿੰਗ (Masculine Gender)

## ਅਕਾਰਾਂਤ (ਮੁਕਤਾ-ਅੰਤ ਨਾਵ)

ਕਾਰਕਾਂ ਦੇ ਰੂਪ ਅਤੇ ਗੁਰਬਾਣੀ ਵਿਚੋਂ ਉਦਾਹਰਣ ਤੇ ਪ੍ਰਮਾਣ ਦੇਣ ਤੋਂ ਪਹਿਲਾਂ ਪਾਠਕਾਂ ਦੀ ਸਹੂਲਤ ਵਾਸਤੇ ਪਹਿਲਾਂ ਸਾਰੇ 'ਕਾਰਕਾਂ' ਦੇ 'ਚਿਹਨ' ਦਿੱਤੇ ਜਾਂਦੇ ਹਨ :—

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ੁ, ਿ, ਹਿ | ਮੁਕਤਾ, ੀ, ਹ, ਨ, ਾ, ਾ |
| ਕਰਮ ,, | ੁ, ੇ, ਹਿ | ਮੁਕਤਾ, ਹ ਾ |
| ਕਰਣ ,, | ਿ, ਹਿ | ਮੁਕਤਾ, ਹ, ਹੁ, ੀ |
| ਸੰਪ੍ਰਦਾਨ ,, | ਮੁਕਤਾ, ਹਿ | ਮੁਕਤਾ, ਨ, ੀ |
| ਅਪਾਦਾਨ ,, | ਿ, ਹਿ, ਹੁ, ੈ, ੋ | ਹੁ, ੀ |
| ਸੰਬੰਧ ,, | ਮੁਕਤਾ, ੇ, ਹਿ | ਮੁਕਤਾ, ਨ, ਨਿ, ਹ, ੀ, ਾ |
| ਅਧਿਕਰਣ,, | ਿ, ੇ, ਹਿ | ਮੁਕਤਾ, ੀ, ਹ, ਹੁ |
| ਸੰਬੋਧਨ ,, | ਮੁਕਤਾ, ਾ, | ਹੁ, ੋ |

ਅਕਾਰਾਂਤ (ਮੁਕਤਾ-ਅੰਤ) ਪੁਲਿੰਗ 'ਨਾਵ' ਦੀ ਕਾਰਕ ਰੂਪ ਸਾਧਨਾ ਵਿਚ ਇਹ ਗੱਲ ਵੇਖਣ ਵਿਚ ਆਈ ਹੈ ਕਿ ਚਿਹਨ ( 'ਹਿ' ) ਹਰੇਕ ਕਾਰਕ ਦੇ ਇਕ-ਵਚਨ ਵਿਚ ਵਰਤਿਆ ਗਿਆ ਹੈ। ਇਹ ('ਹਿ') ਕਾਵਜ ਦੀ ਪੁਰਾਣੀ ਹਿੰਦੀ ਵਿਚ 'ਸੰਬੰਧ ਕਾਰਕ' ਦਾ ਚਿਹਨ ਹੈ, 'ਮਾਗਧੀ' ਬੋਲੀ ਵਿਚ 'ਹ' ਅਤੇ 'ਅਪਭ੍ਰੰਸ਼' ਵਿਚ 'ਹੋ' ਹੈ। ਪੁਰਾਣੀ ਹਿੰਦੀ ਵਿਚ ਭੀ ਇਹ ('ਹਿ') ਸਾਰੇ ਕਾਰਕਾਂ ਦਾ ਕੰਮ ਦੇਂਦਾ ਸੀ।

'ਅਵਧੀ' ਬੋਲੀ ਵਿਚ ਹੁਣ ਭੀ ਪੜਨਾਂਵਾ ਨਾਲ ਸੰਬੰਧਕ ਵਰਤਣ ਤੋਂ ਪਹਿਲਾ ਇਹ 'ਹਿ' ਵਰਤਿਆ ਜਾਦਾ ਹੈ; ਜਿਵੇਂ 'ਕੇਹਿ ਕਾ'। 'ਬ੍ਰਜ ਭਾਖਾ' ਵਿਚੋਂ ਇਹ 'ਹਿ' ਉੱਡ ਗਿਆ ਹੈ, ਉਸ ਵਿਚ 'ਕਾਹਿ ਕੌ', 'ਜਾਹਿ ਕੌ' ਦੇ ਥਾ 'ਕਾ ਕੌ', 'ਜਾ ਕੌ' ਵਰਤੀਦਾ ਹੈ।

'ਕਰਤਾ ਕਾਰਕ' ਅਤੇ 'ਸੰਬੰਧ ਕਾਰਕ' ਬਹੁ-ਵਚਨ ਬਨਾਣ ਦਾ ਇਕ ਚਿਹਨ 'ਨ' ਭੀ ਹੈ। ਪੰਜਾਬੀ ਵਿਚ ਇਸ ਦਾ ਇਤਨਾ ਰਿਵਾਜ ਨਹੀਂ ਜਿਤਨਾ 'ਬ੍ਰਜ ਭਾਖਾ' ਤੇ 'ਅਵਧੀ' ਵਿਚ ਹੈ। 'ਬ੍ਰਜ ਭਾਖਾ' ਵਿਚ ਬੋਲਦੇ ਹਨ, ਘੋੜਾਨ ਕੋ, ਘੋੜਨ ਕੋ; ਛੋਰਾਨ ਕੋ, ਛੋਰਨ ਕੋ। 'ਅਵਧੀ' ਵਿਚ ਕੇਵਲ ਦੂਜਾ ਰੂਪ ਹੀ ਹੁੰਦਾ ਹੈ; ਜਿਵੇਂ—

"ਦੇਖਹੁ 'ਬਨਰਨ' ਕੇਰ ਢਿਠਾਈ" —ਤੁਲਸੀ ਰਾਮਾਇਣ

ਨੋਟ—'ਸੰਬੰਧ ਕਾਰਕ' ਦੇ ਥਾ ਵਰਤੇ ਜਾਣ ਵਾਲੇ 'ਸੰਬੰਧਕ', (Preposition) 'ਕਾ', 'ਕੇ' ਆਦਿਕ ਦੇ ਨਾਲ 'ਨ-ਅੰਤ' ਬਹੁ-ਵਚਨ ਦਾ ਰਿਵਾਜ ਪੁਰਾਤਨ ਪੰਜਾਬੀ ਵਿਚ ਭੀ ਕਾਫ਼ੀ ਸੀ; ਜਿਵੇਂ 'ਸੰਤਨ ਕੀ ਝੁਗੀਆ', 'ਜੀਅਨ ਕੋ ਦਾਤਾ'; 'ਸੰਤਨ ਕੇ ਬੰਧਨ'; 'ਸੰਤਨ ਕਾ ਦਾਨਾ'; 'ਭਗਤਨ ਕੀ ਟਹਲ'; 'ਭਗਤਨ ਸੇਤੀ ਗੋਸਟੇ'; 'ਭਗਤਨ ਕੀ ਰੇਣੁ' ਆਦਿਕ।



# ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਕਬੀਰੁ; ਨਾਨਕਿ; ਗੁਰਹਿ; ਕਬੀਰੈ | ਪੰਡਿਤ; ਸੰਤ ਜਨੀ; ਭਗਤਹ; ਲੋਗਨ; ਸਾਹਾ; ਚੰਦਾ। |
| ਕਰਮ | ਕਾਗਦੁ; ਹੁਕਮੈ; ਖਸਮਹਿ | ਗੁਣ; ਗੁਣਹ; ਸਿਧਾ; ਮਿਰਗਾਹਿ। |
| ਕਰਣ | ਸਾਬੁਨਿ; ਸਬਦੀ; ਮੂਸਲਹਿ | ਨੈਨਹੁ; ਨੈਨ; ਚਰਨਹ; ਸ੍ਰਵਣੀ। |
| ਸੰਪ੍ਰਦਾਨ | ਸਤਿਗੁਰੈ; ਗੁਰ; ਸਮੂਹਿ; ਹੰਸੁਲਾ | ਪਿਤਰੀ; ਚਰਨਨ; ਚਰਣ। |
| ਅਪਾਦਾਨ | ਓਅੰਕਾਰਿ; ਭਵਹਿ; ਮੁਖਹੁ; ਸਬਦੌ | ਨੈਨਹੁ, ਨੈਨੀ। |
| ਸੰਬੰਧ | ਖਸਮੈ, ਮਨਹਿ; ਗੋਪਾਲ | ਸਾਧਾ, ਸੰਤਹ; ਸੰਤਨ; ਦਾਸਨਿ; ਪਿਤਰੀ। |
| ਅਧਿਕਰਣ | ਘਰਿ; ਮਨੈ; ਜਲਹਿ | ਨੈਨੀ;ਨੈਨਹੁ,ਨੈਨਹਿ; ਚਰਣ। |
| ਸੰਬੋਧਨ | ਨਾਨਕ; ਨਾਨਕਾ | ਭਗਤਹੁ; ਸੰਤਜਨੋ। |

# ਉਦਾਹਰਨ ਅਤੇ ਗੁਰਬਾਣੀ ਵਿਚੋਂ ਪ੍ਰਮਾਣ

## ਕਰਤਾ ਕਾਰਕ, ਇਕ-ਵਚਨ

(੧) ( ੁ ) ਅੰਤ ਵਿਚ ਲਾਇਆ ਜਾਂਦਾ ਹੈ, ਜਿਵੇਂ :—

ਉਪਜੈ ਨਿਪਜੈ ਨਿਪਜਿ ਸਮਾਈ ॥
ਨੈਨਹੁ ਦੇਖਤ ਇਹੁ 'ਜਗੁ' ਜਾਈ ॥੧॥ —ਗਉੜੀ ਕਬੀਰ, ਪੰ ੩੨੫
ਚੋਆ ਚੰਦਨੁ ਮਰਦਨ ਅੰਗਾ ॥
ਸੋ 'ਤਨੁ' ਜਲੈ ਕਾਠ ਕੈ ਸੰਗਾ ॥੩॥ —ਗਉੜੀ ਕਬੀਰ, ਪੰ ੩੨੬
ਕਹੁ ਗੁਰਗਜਿ ਸਿਵ ਸਭੁ ਕੋ ਜਾਨੈ ॥
ਮੂਆ 'ਕਬੀਰੁ' ਰਮਤੁ ਸ੍ਰੀ ਰਾਮੈ ॥੫॥੧੫॥ —ਗਉੜੀ ਕਬੀਰ, ਪੰ. ੩੨੬
ਅਬ 'ਮਨੁ' ਉਲਟਿ ਸਨਾਤਨੁ ਹੂਆ ॥
ਤਬ ਜਾਨਿਆ ਜਬ ਜੀਵਤ ਮੂਆ ॥੩॥੧੭॥ —ਗਉੜੀ ਕਬੀਰ, ਪੰ. ੩੨੭
ਨਾਨਕ 'ਗੁਰੁ ਗੋਵਿਦੁ' ਜਿਸੁ ਤੂਠਾ ॥
ਘਟਿ ਘਟਿ ਰਮਈਆ ਤਿਨਹੀ ਡੀਠਾ ॥੪॥੧੯॥
—ਰਾਮਕਲੀ ਮ: ੫, ਪੰਨਾ ੮੯੮

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
ਦੰਦੀ ਮੈਲੁ ਨ 'ਕਤੁ' ਮਨਿ ਜੀਭੈ ਸਚਾ ਸੋਇ ॥੧॥੧॥
—ਸੋਰਠਿ ਕੀ ਵਾਰ ਮ: ੪, ਪੰ ੬੪੨

'ਜਗੁ' ਜਾਈ—(ਇਹ ਸਾਰਾ) ਜੱਗ ਜਾਂਦਾ ਹੈ।
ਸੋ 'ਤਨੁ' ਜਲੈ—ਉਹ ਸਰੀਰ ਸੜਦਾ ਹੈ।
ਮੂਆ 'ਕਬੀਰੁ'—ਕਬੀਰ ਮੂਆ ਹੈ।
'ਮਨੁ' ਸਨਾਤਨੁ ਹੂਆ—ਮਨ ਸਨਾਤਨ ਹੋਇਆ ਹੈ।
ਗੁਰੁ ਗੋਵਿਦੁ' ਤੂਠਾ—ਗੁਰੂ ਗੋਬਿੰਦ ਤੁੱਠਾ ਹੈ।
ਨ 'ਕਤੁ' ਮਨਿ—ਮਨ ਵਿਚ ਕੱਤ (ਭਾਵ, ਚੀਰ) ਨਹੀਂ (ਹੈ)।

ਨੋਟ—ਉੱਪਰ ਲਿਖੀ ਹਰੇਕ ਤੁਕ ਵਿਚ ('ਜਗੁ', 'ਤਨੁ', 'ਕਬੀਰੁ', 'ਮਨੁ', 'ਗੁਰੁ', 'ਕਤੁ') ਹਰੇਕ ਨਾਂਵ ਕਰਤਾ ਕਾਰਕ ਵਿਚ ਹੈ ਤੇ ਇਕ

ਵਚਨ ਹੈ, ਇਸ ਵਾਸਤੇ ਹਰੇਕ ਦੇ ਨਾਲ ਵਰਤੀ ਹੋਈ 'ਕ੍ਰਿਆ' (Verb) ਭੀ 'ਇਕ-ਵਚਨ' (Singular) ਵਿਚ ਹੈ।

ਕਰਤਾ ਕਾਰਕ, ਇਕ-ਵਚਨ ਦਾ ਇਹ ( ੁ ) ਵਾਲਾ ਰੂਪ ਸੰਸਕ੍ਰਿਤ ਦੇ ਸਮੇ ਤੋਂ ਹੀ ਤੁਰਿਆ ਆ ਰਿਹਾ ਹੈ। ਆਓ, ਟਾਕਰਾ ਕਰ ਕੇ ਵੇਖੀਏ :

'ਰਾਮੁ ਝੁਰੈ ਦਲੁ ਮੇਲਵੈ'—ਇਸ ਤੁਕ ਵਿਚੋਂ ਲਫ਼ਜ਼ 'ਝੁਰੈ' ਨੂੰ ਲਾਂਭੇ ਰੱਖ ਕੇ ਬਾਕੀ ਤੁਕ 'ਰਾਮੁ ਦਲੁ ਮੇਲਵੈ' ਨੂੰ ਸੰਸਕ੍ਰਿਤ ਦੇ ਰੂਪ ਵਿਚ ਲਿਆਵੀਏ ਤਾਂ ਉਥੇ ਇਉਂ ਬਣ ਜਾਏਗੀ :—

रामो दल मेलयति (ਰਾਮੋ ਦਲੰ ਮੇਲਯਤਿ)

ਲਫ਼ਜ਼ रामो (ਰਾਮੋ) ਸੰਸਕ੍ਰਿਤ ਵਿਚ ਲਫ਼ਜ਼ 'राम' (ਰਾਮ) ਤੋਂ ਕਰਤਾ ਕਾਰਕ, ਇਕ-ਵਚਨ ਹੈ। ਕਰਤਾ ਕਾਰਕ, ਇਕ-ਵਚਨ ਦਾ ਚਿਹਨ स् ( : ) ਹੈ, ਪਰ ਇਹ स् ( : ) ਕਈ ਕਾਰਨਾ ਕਰਕੇ ਕਈ ਥਾਈਂ उ (ਉ) ਬਣ ਜਾਂਦਾ ਹੈ, 'रामः' ਰਾਮ (ਕਰਤਾ ਕਾਰਕ, ਇਕ-ਵਚਨ) ਦੇ ਥਾਂ 'राम+उ' ਰਾਮ+ਉ ਹੋ ਜਾਂਦਾ ਹੈ।

ਜਿਸ ਅੱਖਰ ਨੂੰ ਪੰਜਾਬੀ ਵਿਚ ਅਸੀ ਮੁਕਤਾ-ਅੰਤ ਆਖਦੇ ਹਾਂ, ਸੰਸਕ੍ਰਿਤ ਵਿਚ ਉਸ ਅੱਖਰ ਦੇ ਅਖੀਰ ਵਿਚ 'अ' (ਅ) ਸਮਝਿਆ ਜਾਂਦਾ ਹੈ; 'राम' ਲਫ਼ਜ਼ ਦੇ ਅੰਤਲੇ 'म' ਵਿਚ 'अ' (ਅ) ਭੀ ਸ਼ਾਮਲ ਹੈ।

रामो दलं मेलयति (ਰਾਮੋ ਦਲੰ ਮੇਲਯਤਿ) ਪਹਿਲਾ ਅਸਲ ਵਿਚ ਇਉਂ ਸੀ, रामः दलं मेलयति (ਰਾਮ: ਦਲੰ ਮੇਲਯਤਿ)।

ਲਫ਼ਜ਼ 'रामः' (ਰਾਮ) ਦੇ ਅੰਤਲੇ ( : ) ਤੋਂ उ (ਉ) ਬਣਨ ਤੇ ਲਫ਼ਜ਼ 'राम' (ਰਾਮ) ਦੇ 'म' (ਮ) ਦਾ ਅੰਤਲਾ 'अ' (ਅ) ਇਸ 'उ' (ਉ) ਦੇ ਨਾਲ 'ਸੰਧੀ' ਦੇ ਨੇਮਾ ਅਨੁਸਾਰ ਜੁੜ ਕੇ 'ओ' (ਓ) ਬਣ ਜਾਂਦਾ ਹੈ। ਇਸ ਤਰ੍ਹਾਂ 'रामः' (ਰਾਮ.) ਤੋਂ 'रामो' ਹੋ ਜਾਂਦਾ ਹੈ।

ਪਰ ਪ੍ਰਾਕ੍ਰਿਤ ਵਿਚ ਵਿਅੰਜਨ ਅੱਖਰਾ ਦੇ ਅੰਤਲੇ 'अ' (ਅ) ਦੀ ਵੱਖਰੀ ਹਸਤੀ ਨਹੀਂ ਮੰਨੀ ਗਈ। ਸੋ ਲਫ਼ਜ਼ 'रामः' ਦੇ ਅੰਤਲੇ ( : ) ਦਾ 'उ' ( ੁ ) ਬਣਨ ਤੇ, ਇਹ ਲਫ਼ਜ਼ 'राम' ਦੇ ਨਾਲ ਸਿੱਧਾ ਹੀ

ਜੋੜਿਆ ਗਿਆ ਅਤੇ 'रामः' (ਰਾਮ.) ਤੋਂ 'रामु' (ਰਾਮੁ) ਬਣਿਆ।
'ਪ੍ਰਾਕ੍ਰਿਤ' ਵਾਲਾ ਇਹ 'रामु' (ਰਾਮੁ) ਪੁਰਾਣੀ ਪੰਜਾਬੀ ਵਿਚ ਭੀ ਇਸੇ ਤਰ੍ਹਾਂ ਵਰਤਿਆ ਗਿਆ ਹੈ।

ਸੋ, ਸੰਸਕ੍ਰਿਤ ਦਾ ਵਾਕ ਪਹਿਲੀ ਸਕਲ ਵਿਚ ਸੀ—

'रामः दलं मेलयति' (ਰਾਮ: ਦਲੰ ਮੇਲਯਤਿ)।

ਸੰਧੀ ਦੇ ਨਿਯਮ ਨਾਲ ਇਹ ਬਣ ਗਿਆ—

'रामो दलं मेलयति' (ਰਾਮੋ ਦਲੰ ਮੇਲਯਤਿ)।

ਪ੍ਰਾਕ੍ਰਿਤ ਵਿਚ ਇਸ ਦਾ ਰੂਪ ਹੋ ਗਿਆ—

'रामु दलं मेलयइ' (ਰਾਮੁ ਦਲੰ ਮੇਲਯਇ)।

ਅਤੇ ਪੁਰਾਣੀ ਪੰਜਾਬੀ ਵਿਚ—

'ਰਾਮੁ ਦਲੁ ਮੇਲੈ' ਜਾ 'ਰਾਮੁ ਦਲੁ ਮੇਲਵੈ' ॥

(੨) ਮੁਕਤਾ-ਅੰਤ ਲਫ਼ਜ਼ ਦੇ ਅਖੀਰ ਵਿਚ (ਿ) ਲਾਈ ਜਾਂਦੀ ਹੈ; ਜਿਵੇਂ—

ਰਾਮ ਰਮਤ ਮਤਿ ਪਰਗਟੀ ਆਈ ॥
ਕਹੁ ਕਬੀਰ 'ਗੁਰਿ' ਸੋਝੀ ਪਾਈ ॥੧੪॥ —ਗਉੜੀ ਕਬੀਰ ਜੀ, ਪੰ: ੩੨੬

ਸਾਧ ਸੰਗਿ ਮਿਲਿ ਭਏ ਪ੍ਰਗਾਸ ॥
ਸਹਜ ਸੂਖ ਆਸ ਨਿਵਾਸ ॥
ਪੂਰੈ 'ਸਤਿਗੁਰਿ' ਦੀਆ ਬਿਸਾਸ ॥
ਨਾਨਕ ਹੋਏ ਦਾਸਨਿ ਦਾਸ ॥੪॥੭॥੧੮॥ —ਰਾਮਕਲੀ ਮ: ੫, ਪੰ: ੮੯੮

ਬਾਜੇ ਅਨਹਦ ਬਾਜਾ ॥
ਰਸਕਿ ਰਸਕਿ ਗੁਣ ਗਾਵਹਿ ਹਰਿ ਜਨ
ਅਪਨੈ 'ਗੁਰਦੇਵਿ' ਨਿਵਾਜਾ ॥੩੧॥ —ਰਾਮਕਲੀ ਮ: ੫, ਪੰਨਾ ੮੯੨

'ਨਿੰਦਕਿ' ਅਹਿਲਾ ਜਨਮੁ ਗਵਾਇਆ ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ਰਹਾਉ॥੪੧॥
ਆਸਾ ਮ: ੫ ਘਰੁ ੬, ਪੰਨਾ ੩੮੦

ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ ॥
ਸਤਿ ਸਤਿ 'ਨਾਨਕਿ' ਕਹਿਆ ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥

—ਆਸਾ ਮ: ੫ ਘਰੁ ੬ ਪੰਨਾ ੩੮੧

ਨਾਨਕ 'ਜਨਿ' ਗੁਰੁ ਪੂਰਾ ਪਾਇਆ ॥
ਅੰਤਰਿ ਬਾਹਰਿ ਏਕੁ ਦਿਖਾਇਆ ॥੪੫॥ —ਆਸਾ ਮ. ੫, ਪੰ ੩੮੪

ਰਾਜ ਲੀਲਾ ਤੇਰੈ 'ਨਾਮਿ' ਬਨਾਈ ॥
ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੫੭॥ —ਆਸਾ ਮ: ੫, ਪੰ: ੩੮੫

ਮੀਠੀ ਆਗਿਆ ਪਿਰ ਕੀ ਲਾਗੀ ॥
ਸਉਕਨਿ ਘਰ ਕੀ 'ਕੰਤਿ' ਤਿਆਗੀ ॥੯੫॥ —ਆਸਾ ਮ: ੫, ਪੰ. ੩੯੪

ਸੋਹਾਗਣੀ ਮਹਲੁ ਪਾਇਆ ਵਿਚਹੁ ਆਪੁ ਗਵਾਇ ॥
ਗੁਰ ਸਬਦੀ ਸੀਗਾਰੀਆ ਆਪਣੇ 'ਸਹਿ' ਲਈਆ ਮਿਲਾਇ ॥
੬॥੨੨॥੧੫॥੩੭॥ —ਆਸਾ ਮ: ੩ ਅਸਟਪਦੀਆ, ਪੰ: ੪੩੦

'ਸਤਿਗੁਰਿ' 'ਨਾਨਕਿ' ਭਗਤਿ ਕਰੀ ਇਕ ਮਨਿ
ਤਨੁ ਮਨੁ ਧਨੁ ਗੋਬਿੰਦ ਦੀਅਉ ॥
'ਅੰਗਦਿ' ਅਨੰਤ ਮੂਰਤਿ ਨਿਜ ਧਾਰੀ ॥
ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ । ੩॥

—ਸ੍ਵਈਏ ਮਹਲੇ ਚਉਥੇ ਕੇ, ਬਲ੍ਯ, ਪੰ: ੧੪੦੫

ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰੂ ਨੇ ।
ਗੁਰਦੇਵਿ—ਗੁਰਦੇਵ ਨੇ । ਨਿੰਦਕਿ—ਨਿੰਦਕ ਨੇ ।
ਨਾਨਕਿ—ਨਾਨਕ ਨੇ । ਜਨਿ—ਜਨ ਨੇ ।
ਨਾਮਿ—ਨਾਮ ਨੇ । ਕੰਤਿ—ਕੰਤ ਨੇ ।
ਸਹਿ—ਸਹ (ਪਤੀ) ਨੇ ।
ਸਤਿਗੁਰਿ ਨਾਨਕਿ—ਸਤਿਗੁਰ ਨਾਨਕ ਨੇ । ਅੰਗਦਿ—ਅੰਗਦਿ ਨੇ ।

ਇਹ ( ਿ-ਅੰਤ ) ਕਰਤਾ ਕਾਰਕ ਸਦਾ 'ਸਕਰਮਕ ਕ੍ਰਿਆ' (Transitive Verb) ਦੇ 'ਭੂਤ ਕਾਲ' (Past Tense) ਨਾਲ ਵਰਤਿਆ ਜਾਦਾ ਹੈ । ਵੇਖੋ ਉਪਰਲੇ ਪ੍ਰਮਾਣਾ ਵਿਚ :—

'ਗੁਰਿ' ਸੋਝੀ ਪਾਈ—ਗੁਰੂ ਨੇ ਸੂਝ ਦਿੱਤੀ।
'ਸਤਿਗੁਰਿ' ਬਿਸਾਸ ਦੀਆ—ਗੁਰੂ ਨੇ ਸਰਧਾ ਬਖਸ਼ੀ।
'ਗੁਰਦੇਵਿ' ਨਿਵਾਜਾ—ਗੁਰਦੇਵ ਨੇ (ਸਾਨੂੰ) ਨਿਵਾਜਿਆ।
'ਨਿੰਦਕਿ' ਜਨਮੁ ਗਵਾਇਆ—ਨਿੰਦਕ ਨੇ ਜਨਮ ਗਵਾਇਆ।
'ਨਾਨਕਿ' ਸਤਿ ਕਹਿਆ—ਨਾਨਕ ਨੇ ਸਤਿ ਆਖਿਆ।
'ਜਨਿ' ਪੂਰਾ ਗੁਰੁ ਪਾਇਆ—ਸੇਵਕ ਨੇ ਪੂਰਾ ਗੁਰੂ ਲੱਭਾ।
'ਨਾਮਿ' ਰਾਜ ਲੀਲਾ ਬਨਾਈ—ਨਾਮ ਨੇ ਰਾਜ ਲੀਲਾ ਬਨਾਈ।
ਸਉਕਨਿ 'ਕੰਤਿ' ਤਿਆਗੀ—ਕੰਤ ਨੇ ਸਉਕਣ ਤਿਆਗੀ।
'ਸਹਿ' ਲਈਆ ਮਿਲਾਇ—ਸਹ (ਪਤੀ) ਨੇ (ਸੋਹਾਗਣੀ ਨੂੰ) ਮਿਲਾ ਲਿਆ।

## ਕਰਤਾ ਕਾਰਕ ਦਾ ਇਹ (ਿ-ਅੰਤ) ਰੂਪ ਕਿਵੇਂ ਪ੍ਰਚਲਤ ਹੋਇਆ?

ਆਓ, ਇਹ ਗੱਲ ਸਮਝਣ ਲਈ ਉੱਪਰ-ਦਿੱਤੇ ਪ੍ਰਮਾਣਾ ਵਿਚੋਂ ਇਕ ਤੁਕ ਲਈਏ—

"ਨਿੰਦਕਿ ਜਨਮੁ ਗਵਾਇਆ"।

ਜੇ ਇਸ ਤੁਕ ਨੂੰ ਸੰਸਕ੍ਰਿਤ ਵਿਚ ਲਿਖੀਏ ਤਾਂ ਇਹ ਇਉਂ ਬਣ ਜਾਏਗੀ :

ਜਿਨ੍ਦਕੇਨ जन्म गोपायितं (ਨਿੰਦਕੇਨ ਜਨਮ ਗੋਪਾਯਿਤੰ)।

ਪਰ ਸੰਸਕ੍ਰਿਤ ਦੀ ਇਹ ਤੁਕ 'ਕਰਤ੍ਰੀ ਵਾਚ' (Active Voice) ਦੇ ਥਾਂ 'ਕਰਮ ਵਾਚ' (Passive Voice) ਵਿਚ ਹੋ ਗਈ ਹੈ। ਉਂਵ ਜੇ ਪਹਿਲੀ ਪੰਜਾਬੀ ਦੀ ਤੁਕ ਦਾ ਇਕ ਇਕ ਲਫ਼ਜ਼ ਸੰਸਕ੍ਰਿਤ ਦੀ ਤੁਕ ਨਾਲ ਟਕਰਾਈਏ ਤਾਂ ਸਾਰੇ ਲਫ਼ਜ਼ ਮਿਲਦੇ ਹਨ। ਵੇਖੋ—

| ਪੰਜਾਬੀ | ਪ੍ਰਾਕ੍ਰਿਤ | ਸੰਸਕ੍ਰਿਤ |
|---|---|---|
| ਗਵਾਇਆ | ਗੋਵਾਇਦੋ (गोवाइदो) | ਗੋਪਾਯਿਤੰ (गोपायितं) |
| ਜਨਮੁ | ਜਨਮ (जन्म) | (जन्म) |
| ਨਿੰਦਕਿ | | ਨਿੰਦਕੇਨ (निन्दकेन) |

ਹੁਣ ਅਸਾਂ ਇਹ ਵੇਖਣਾ ਹੈ ਕਿ ਸੰਸਕ੍ਰਿਤ ਦੇ 'ਨਿੰਦਕੇਨ' ਤੋਂ ਪੁਰਾਣੀ ਪੰਜਾਬੀ ਵਿਚ 'ਨਿੰਦਕਿ' ਕਿਵੇਂ ਬਣਿਆ ਤੇ 'ਕਰਤ੍ਰੀ ਵਾਚ' ਤੋਂ, 'ਕਰਮ ਵਾਚ' ਵਿਚ ਬਦਲ ਕੇ ਭੀ ਅਰਥ ਕਿਵੇਂ ਉਹੀ ਟਿਕਿਆ ਰਿਹਾ।

ਸੰਸਕ੍ਰਿਤ ਦੀ ਤੁਕ "ਨਿੰਦਕੇਨ ਜਨਮ ਗੋਪਾਜਿਤੰ" ਦਾ ਅੰਗ੍ਰੇਜ਼ੀ ਵਿਚ ਅਰਥ ਹੈ "ਜਨਮ was lost by ਨਿੰਦਕ"।

ਲਫਜ਼ ਨਿੰਦਕੇਨ ਦਾ ਅਰਥ ਹੈ 'by ਨਿੰਦਕ'। ਇਹ ਲਫ਼ਜ਼ ਸੰਸਕ੍ਰਿਤ ਵਿਚ 'ਕਰਣ ਕਾਰਕ' (Instrumental Case) ਦਾ 'ਇਕ-ਵਚਨ' ਹੈ।

ਮੁਕਤਾ-ਅੰਤ ਪੁਲਿੰਗ ਸ਼ਬਦਾ ਵਾਸਤੇ 'ਕਰਣ ਕਾਰਕ' ਇਕ-ਵਚਨ' ਦਾ ਚਿਹਨ ਹੈ 'ਇਨ' (ਸ.-इन)। ਮੁਕਤਾ-ਅੰਤ ਸ਼ਬਦ ਦਾ ਅਖੀਰਲਾ 'ਅ' (अ) ਇਸ 'ਇਨ' ਦੀ 'ਇ' ਨਾਲ ਮਿਲ ਕੇ 'ਏ' (ੇ) ਬਣ ਜਾਂਦਾ ਹੈ, ਜਿਵੇ—

| | | |
|---|---|---|
| ਜਲ (जल) | ਤੋਂ | ਜਲੇਨ (जलेन) |
| ਫਲ (फल) | ਤੋਂ | ਫਲੇਨ (फलेन) |
| ਨਖ (नख) | ਤੋਂ | ਨਖੇਨ (नखेन) |

ਪਰ ਪਿੱਛੇ ਦੱਸਿਆ ਜਾ ਚੁਕਿਆ ਹੈ ਕਿ ਸੰਸਕ੍ਰਿਤ ਦੇ ਮੁਕਤਾ-ਅੰਤ ਲਫਜ਼ਾ ਦੇ ਅਖੀਰਲੇ 'ਅ' (अ) ਦੀ ਹਸਤੀ ਪ੍ਰਾਕ੍ਰਿਤ ਵਿਚ ਮਿਟ ਗਈ, ਭਾਵ, ਸੰਸਕ੍ਰਿਤ ਵਿਚ ਤਾ 'ਜਲ', 'ਫਲ', 'ਨਖ' ਆਦਿਕ ਲਫਜ਼ਾ ਦੇ ਅਖੀਰਲੇ ਅੱਖਰ 'ਲ' 'ਖ' ਦੇ ਨਾਲ 'ਅ' ਭੀ ਸ਼ਾਮਲ ਸੀ, ਪਰ ਪ੍ਰਾਕ੍ਰਿਤ ਵਿਚ ਨਿਰਾ ਵਿਅੰਜਨ (Consonant) ਹੀ ਰਹਿ ਗਿਆ। ਸੋ, 'ਕਰਣ ਕਾਰਕ' ਇਕ ਵਚਨ' ਦਾ ਚਿਹਨ 'ਇਨ' (इन) 'ਜਲ', 'ਫਲ', 'ਨਖ' ਆਦਿਕ ਲਫ਼ਜ਼ਾ ਨਾਲ ਮਿਲ ਕੇ ਇਉਂ ਬਣ ਗਿਆ :— ਜਲ + ਇਨ = ਗਲ੍ + ਿ + ਨ

= ਜਲਿਨ

| | | |
|---|---|---|
| ਫਲ | ਤੋਂ | ਫਲਿਨ |
| ਨਖ | ਤੋਂ | ਨਖਿਨ |

ਉੱਪਰ-ਦਿੱਤੀ ਸੰਸਕ੍ਰਿਤ ਦੀ ਤੁਕ ਪ੍ਰਾਕ੍ਰਿਤ ਰੂਪ ਵਿਚ ਇਉਂ ਹੋ ਗਈ :—

ਜਿਨ੍ਦਕਿਨ ਜਨ੍ਮ ਗੋਵਾਇਦੋ (ਨਿੰਦਕਿਨ ਜਨਮ ਗੋਵਾਇਦੋ)।

ਸਹਿਜ ਸਹਿਜੇ 'ਕਰਣ ਕਾਰਕ' 'ਇਕ-ਵਚਨ' ਦੇ ਚਿਹਨ ਦਾ ਅਖੀਰਲਾ 'ਨ' ਵਰਤੋਂ ਤੋਂ ਹਟ ਕੇ ਆਖਰ ਇਉਂ ਹੋ ਗਿਆ :—

'ਨਿੰਦਕਿ ਜਨਮੁ ਗੋਵਾਇਦੋ' ;

ਅਤੇ ਪੁਰਾਣੀ ਪੰਜਾਬੀ ਵਿਚ ਇਸ ਦਾ ਰੂਪ ਹੋਇਆ :—

'ਨਿੰਦਕਿ ਜਨਮੁ ਗਵਾਇਆ'।

ਅਸਾ ਵੇਖ ਲਿਆ ਹੈ ਕਿ ਸੰਸਕ੍ਰਿਤ ਦੀ 'ਕਰਮ ਵਾਚ' (Passive Voice) ਦੀ ਤੁਕ ਆਪਣੇ ਆਪ 'ਕਰਤ੍ਰੀ ਵਾਚ' (Active Voice) ਵਿਚ ਬਦਲਦੀ ਗਈ। ਦੂਜੇ ਲਫ਼ਜਾ ਵਿਚ ਇਹ ਕਹਿ ਲਵੋ ਕਿ ਸੰਸਕ੍ਰਿਤ ਵਿਚ ਤਾ 'ਕਰਮ ਵਾਚ' ਵਰਤਣ ਦਾ ਬਹੁਤ ਰਿਵਾਜ ਸੀ, ਪਰ ਪੁਰਾਤਨ ਪੰਜਾਬੀ ਵਿਚ ਤੇ ਨਵੀਨ ਪੰਜਾਬੀ ਵਿਚ 'ਕਰਤ੍ਰੀ ਵਾਚ' ਹੀ ਪ੍ਰਧਾਨ ਰਹਿ ਗਿਆ। ਉਸ 'ਕਰਮ ਵਾਚ' ਦੇ 'ਕਰਣ ਵਾਚ' 'ਇਕ-ਵਚਨ' ਦੀ ਨਿਸਾਨੀ ਸਾਡੇ ਪਾਸ ਰਹਿ ਗਈ ਹੈ। ਸੰਸਕ੍ਰਿਤ ਵਿਚ ਲਫ਼ਜ 'ਨਿੰਦਕੇਨ' (ਜਿਨ੍ਦਕੇਜ) ਸੀ, ਪੁਰਾਤਨ ਪੰਜਾਬੀ ਨੇ ਇਸ ਵਿਚੋਂ 'ਨਿੰਦਕਿ' ਲਫ਼ਜ ਵਰਤ ਕੇ 'ਕਰਣ ਕਾਰਕ' ਦੇ 'ਇਨ' ਵਿਚੋਂ 'ਇ' ਸਾਂਭ ਰੱਖੀ ਤੇ ਨਵੀਨ ਪੰਜਾਬੀ ਨੇ ਅਖੀਰਲਾ 'ਨ' ਜਾ ਕਿਤੇ ਕਿਤੇ ਦੋਵੇਂ ਹੀ ਸਾਭ ਰੱਖੇ; ਜਿਵੇਂ :— 'ਨਿੰਦਕ ਨੇ' ਜਨਮ ਗਵਾਇਆ;

ਜਾ

'ਨਿੰਦਕੇ ਨੇ' ਜਨਮ ਗਵਾਇਆ।

(੩) ਲਫ਼ਜ ਦੇ ਅਖੀਰ ਵਿਚ (ਹਿ) ਲਾਈ ਜਾਂਦੀ ਹੈ, ਜਿਵੇਂ—

ਸਹਜਿ ਸਮਾਇਓ 'ਗੁਰਹਿ' ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥
ਪ੍ਰਿਅ ਮੁਖਿ ਲਾਗੋ ਜਉ ਵਡਭਾਗੋ, ਸੁਹਾਗੁ ਹਮਾਰੋ ਕਤਹ ਨ ਡੋਲੀ ॥
੧॥੩॥੮੯॥ —ਬਿਲਾਵਲ ਮ: ੫, ਪੰ ੮੨੨

ਕਰੁ ਗਹਿ ਲੀਨੀ 'ਸਾਜਨਹਿ' ਜਨਮ ਜਨਮ ਕੇ ਮੀਤ ॥
ਚਰਨਹਿ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ ॥੨॥੪॥

—ਰਾਮਕਲੀ ਮ: ੫ ਰੁਤੀ, ਸਲੋਕ, ਪੰ: ੯੨੮

ਅੰਮ੍ਰਿਤੁ ਨਾਮੁ ਤੁਮਾਰਾ ਠਾਕੁਰ ਏਹੁ ਮਹਾ ਰਸੁ 'ਜਨਹਿ' ਪੀਓ ॥
ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ ॥੧॥੯॥੪੭॥

—ਆਸਾ ਮ ੫ ਘਰੁ ੬, ਪੰ. ੩੮੨

ਜਿ ਮਤਿ ਗਹੀ ਜੈ ਦੇਵਿ ਜਿ ਮਤਿ ਨਾਮੈ ਸੰਮਾਣੀ ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ 'ਕੰਬੀਰਹਿ' ਜਾਣੀ ॥੪॥੧੩॥

—ਸਵਈਏ ਮਹਲੇ ਤੀਜੇ ਕੇ, ਜਾਲਪ, ਪੰ: ੧੩੯੪

ਪਿਛਲੇ ( ਿ-ਅੰਤ ) ਨਾਵ ਵਾਂਗ ਇਹ (ਹਿ-ਅੰਤ) ਨਾਵ ਭੀ 'ਸਕਰਮਕ ਕ੍ਰਿਆ' ਦੇ 'ਭੂਤ ਕਾਲ' ਨਾਲ ਵਰਤਿਆ ਜਾਦਾ ਹੈ; ਜਿਵੇਂ—

'ਗੁਰਹਿ' ਬਤਾਇਓ—ਗੁਰੂ ਨੇ (ਇਹ ਭੇਤ) ਦੱਸਿਆ।
'ਸਾਜਨਹਿ' ਲੀਨੀ—ਸਾਜਨ ਨੇ (ਮੈਨੂੰ) (ਮਿਲਾ) ਲਿਆ।
'ਜਨਹਿ' ਮਹਾ ਰਸੁ ਪੀਓ—ਸੇਵਕ ਨੇ ਮਹਾ ਰਸ ਪੀਤਾ।
'ਕੰਬੀਰਹਿ' ਜਾਣੀ—(ਉਹ ਮਤਿ) ਕਬੀਰ ਨੇ ਭੀ ਜਾਣ ਲਈ।

(੪) ਮੁਕਤਾ-ਅੰਤ ਸਬਦ ਦੇ ਅਖੀਰ ਤੇ ( ੈ ) ਲਾਈ ਜਾਦੀ ਹੈ।

ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥
'ਕਬੀਰੈ' ਸੋ ਧਨੁ ਪਾਇਆ ॥ ਹਰਿ ਭੇਟਤ ਆਪੁ ਮਿਟਾਇਆ ॥੪॥੬॥

—ਸੋਰਠਿ ਕਬੀਰ ਜੀ, ਪੰ ੬੫੫

ਛਾਡਿ ਕਤੇਬ ਰਾਮ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥
'ਕਬੀਰੈ' ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥੮॥

—ਆਸਾ ਕਬੀਰ ਜੀ, ਪੰ: ੪੭੭

ਪਿਛਲੇ (ਿ-ਅੰਤ) ਅਤੇ (ਹਿ-ਅੰਤ) ਨਾਵਾ ਵਾਗ ਇਹ ( ੈ-ਅੰਤ) ਭੀ 'ਸਕਰਮਕ ਕ੍ਰਿਆ' ਦੇ ਭੂਤਕਾਲ ਨਾਲ ਹੀ ਵਰਤਿਆ ਗਿਆ

ਹੈ; ਜਿਵੇਂ—

'ਕਬੀਰੈ' ਸੁ ਧਨੁ ਪਾਇਆ—ਕਬੀਰ ਨੇ ਉਹ ਧਨ ਲੱਭਾ ।

'ਕਬੀਰੈ' ਪਕਰੀ ਟੇਕ ਰਾਮ ਕੀ—ਕਬੀਰ ਨੇ ਰਾਮ ਕੀ ਟੇਕ ਪਕੜੀ ।

## ਕਰਤਾ ਕਾਰਕ, ਬਹੁ-ਵਚਨ

(੧) (ਮੁਕਤਾ-ਅੰਤ)—

'ਸਾਕਤ' ਮਰਹਿ 'ਸੰਤ' ਸਭਿ ਜੀਵਹਿ ॥
ਰਾਮ ਰਸਾਇਨੁ ਰਸਨਾ ਪੀਵਹਿ ॥੩॥੧੩॥ — ਗਉੜੀ ਕਬੀਰ, ਪੰ. ੩੨੬

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥
'ਥਾਨ' ਮੁਕਾਮ ਜਲੇ ਬਿਜ, 'ਮੰਦਰ' ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥੧੨॥
—ਆਸਾ ਮ. ੧ ਅਸਟਪਦੀਆ, ਪੰ ੪੧੭

ਸਿਧਾ ਸੇਵਨਿ 'ਸਿਧ' 'ਪੀਰ' ਮਾਗਹਿ ਰਿਧਿ ਸਿਧਿ ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥੨॥੧੪॥
—ਆਸਾ ਮ: ੧ ਘਰੁ ੮ ਅਸਟਪਦੀਆ, ਪੰ. ੪੧੮

'ਪੰਡਿਤ' ਪਾਧੇ ਜੋਇਸੀ ਨਿਤ ਪੜਹਿ ਪੁਰਾਣਾ ॥
'ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥੪॥੧੪॥
—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੧੯

'ਪੰਡਿਤ' ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ॥
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ ॥੩॥੫॥
—ਵਡਹੰਸੁ ਮ ੩ ਛੰਤ, ਪੰ ੫੭੧

ਜਨਮ ਮਰਨ ਕਉ ਇਹੁ ਜਗੁ ਬਪੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ 'ਸਾਕਤ' ਬਾਜੀ ਹਾਰੀ ਜੀਉ॥੩॥੮॥
—ਸੋਰਠਿ ਮ ੧, ਪੰ ੫੯੮

ਉੱਪਰ-ਦਿੱਤੇ ਪ੍ਰਮਾਣਾ ਵਿਚ ਜੋ ਮੁਕਤਾ-ਅੰਤ ਨਾਂਵ ਵਿਖਾਏ ਗਏ

ਹਨ, ਉਹ ਸਾਰੇ ਕਰਤਾ ਕਾਰਕ 'ਬਹੁ-ਵਚਨ' ਵਿਚ ਹਨ; ਇਹਨਾ ਦੇ ਨਾਲ ਵਰਤੇ ਹੋਏ 'ਕ੍ਰਿਆ' (Verb) ਵੀ ਬਹੁ-ਵਚਨ ਵਿਚ ਹਨ; ਜਿਵੇਂ—

'ਸਾਕਤ' ਮਰਹਿ—ਸਾਕਤ ਮਰਦੇ ਹਨ।

'ਸੰਤ' ਜੀਵਹਿ—ਸੰਤ ਜੀਉਂਦੇ ਹਨ।

'ਥਾਨ' 'ਮੁਕਾਮ' 'ਮੰਦਰ' ਜਲੇ—(ਸਾਰੇ) ਥਾਨ ਮੁਕਾਮ ਤੇ ਮੰਦਰ ਸੜ ਗਏ।

'ਸਿਧ' 'ਪੀਰ' ਸਿਧਾ ਸੇਵਨਿ—ਸਿੱਧ ਪੀਰ ਸਿੱਧਾ ਨੂੰ ਸੇਂਵਦੇ ਹਨ।

'ਪੰਡਿਤ' ਪੜਹਿ ਪੁਰਾਣਾ—ਪੰਡਿਤ ਪੁਰਾਣਾਂ ਨੂੰ ਪੜ੍ਹਦੇ ਹਨ।

'ਸਾਕਤ' ਬਾਜੀ ਹਾਰੀ—ਸਾਕਤਾ ਨੇ ਬਾਜੀ ਹਾਰੀ ਹੈ।

ਪਿਛੇ 'ਇਕ-ਵਚਨ' ਦੀ ਬਾਬਤ ਦੱਸਿਆ ਜਾ ਚੁਕਿਆ ਹੈ ਕਿ ਇਹ ( ੁ ) ਸੰਸਕ੍ਰਿਤ ਦੇ ਵਿਆਕਰਣ ਵਿਚੋਂ ਤਬਦੀਲ ਹੋ ਕੇ ਆ ਗਿਆ ਹੈ। ਆਓ, 'ਬਹੁ-ਵਚਨ' ਦੇ ਇਸ (ਮੁਕਤਾ-ਅੰਤ) ਰੂਪ ਨੂੰ ਭੀ ਪਰਖੀਏ :—

ਸੰਸਕ੍ਰਿਤ ਵਿਚ ਕਰਤਾ ਕਾਰਕ ਦੇ ਚਿਹਨ ਇਉਂ ਹਨ—

| ਇਕ-ਵਚਨ | ਬਹੁ-ਵਚਨ |
|---|---|
| सु ( : ) ( ੁ ) | अस् (अ:) (ਅ:)। |

"ਗਾਵਨਿ ਸਿਧ ਸਮਾਧੀ ਅੰਦਰਿ"—ਇਸ ਤੁਕ ਨੂੰ ਸੰਸਕ੍ਰਿਤ ਵਿਚ ਇਉਂ ਲਿਖਿਆ ਜਾਏਗਾ—

'गायन्ति सिद्धा: समाध्यन्तरे' (ਗਾਯੰਤਿ ਸਿੱਧਾਹ: ਸਮਾਧਯੰਤਰੇ)

ਜਿਵੇਂ ਪਿਛੇ ਵੇਖ ਆਏ ਹਾਂ ਕਿ "राम: मेलयति" (ਰਾਮੋ ਮੇਲਯਤਿ) ਤੋਂ ( : ) ਦਾ ਰ ( ੁ ) ਬਣ ਕੇ "रामो मेलयति" (ਰਾਮੋ ਮੇਲਯਤਿ) ਹੋ ਜਾਦਾ ਹੈ, ਤਿਵੇਂ ਇਥੇ ਭੀ ਸੰਧੀ ਦੇ ਨਿਯਮਾਂ ਅਨੁਸਾਰ—

'सिद्धा: गायन्ति' (ਸਿੱਧਾ: ਗਾਯੰਤਿ) ਦੇ ਲਫ਼ਜ਼ 'सिद्धा:' (ਸਿੱਧਾ:) ਦੀ ਅੰਤਲੀ (:) ਦਾ ਲੋਪ ਹੋ ਜਾਦਾ ਹੈ, ਭਾਵ, 'सिद्धा:गायन्ति' (ਸਿੱਧਾ: ਗਾਯੰਤਿ) ਦੇ ਥਾਂ

सिध्दा गायन्ति (ਸਿੱਧਾ ਗਾਯੰਤਿ) ਰਹਿ ਜਾਦਾ ਹੈ।

ਪਰ ਇਥੇ ਲਫਜ 'ਸਿਫ਼ਾ' (ਸਿੱਧ) ਦੇ ਨਾਲ (ਾ) ਕਿਥੋਂ ਆਇਆ ਹੈ ? ਇਹ (ਾ) ਅੱਖਰ 'ਧ' ਦਾ ਆਪਣਾ ਅੰਤਲਾ ਅ' (ਅ) ਅਤੇ ਚਿਹਨ 'ਅਸ' (ਅ:) ਦਾ ਪਹਿਲਾ 'ਅ' ਮਿਲ ਕੇ (ਾ) ਬਣਿਆ ਸੀ।

ਨਮੂਨੇ ਦੇ ਤੌਰ ਤੇ ਹੋਰ ਲਵੋ ਲਫ਼ਜ 'ਪੰਡਿਤ';

ਕਰਤਾ ਕਾਰਕ ਦੇ 'ਬਹੁ-ਵਚਨ' ਦਾ ਚਿਹਨ 'ਅ.' (ਅਸ੍), ਪਿਛਲੀ ਵਿਚਾਰ ਅਨੁਸਾਰ ਕੇਵਲ 'ਅ' (ਅ) ਰਹਿ ਗਿਆ। ਸੰਸਕ੍ਰਿਤ ਵਿਚ ਤਾ ਲਫਜ 'ਪੰਡਿਤ' ਦਾ ਬਹੁ-ਵਚਨ ਇਉਂ ਬਣੇਗਾ—

ਪੰਡਿਤ+ਅ.=ਪੰਡਿਤ੍+ਅ+ਅ:=ਪੰਡਿਤ੍+ਆ:=ਪੰਡਿਤਾ:
=ਪੰਡਿਤਾਹ (ਪਙਿਤਾ·)

ਪਰ ਪ੍ਰਾਕ੍ਰਿਤ ਤੇ ਪੰਜਾਬੀ ਵਿਚ ਲਫਜ 'ਪੰਡਿਤ' ਦੇ ਅੰਤਲੇ ਮੁਕਤਾ-ਅੰਤ ਅੱਖਰ 'ਤ' ਵਿਚ ਵੱਖਰੇ 'ਅ' ਦੀ ਹਸਤੀ ਨਹੀਂ ਰਹੀ; ਸੋ, ਬਹੁ-ਵਚਨ ਦਾ 'ਅ' ਅਖੀਰਲੇ 'ਤ' ਦੇ ਨਾਲ ਹੀ ਜੁੜ ਕੇ 'ਤ' (ਮੁਕਤਾ) ਹੀ ਰਹੇਗਾ। ਦੂਜੇ ਲਫਜਾ ਵਿਚ ਇਉਂ ਕਹਿ ਲਵੋ ਕਿ ਮੁਕਤਾ-ਅੰਤ ਪੁਲਿੰਗ ਲਫ਼ਜਾਂ ਦਾ ਕਰਤਾ ਕਾਰਕ 'ਬਹੁ-ਵਚਨ' ਵਿਚ ਉਹੀ ਮੁਕਤਾ-ਅੰਤ ਰੂਪ ਹੀ ਰਹੇਗਾ :—

| ਅਸਲ ਲਫਜ | ਬਹੁਵਚਨ |
|---|---|
| ਪੰਡਿਤ | ਪੰਡਿਤ |
| ਸੰਤ | ਸੰਤ |
| ਪੀਰ | ਪੀਰ |

(੨) ਲਫ਼ਜ ਦੇ ਅਖੀਰ ਤੇ (ੀ) ਲਗਾਈ ਜਾਦੀ ਹੈ—

ਐਸੀ ਜਾਨੀ 'ਸੰਤ ਜਨੀ' ॥
ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ਰਹਾਉ॥੮॥੧੯।
—ਰਾਮਕਲੀ ਮ: ੫ ਘਰੁ ੨, ਪੰਨਾ ੮੯੮

ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥
'ਸੰਤੀ' ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥
੩॥੪।੧੨੫॥ —ਗਉੜੀ ਮ: ੫, ਪੰ: ੨੦੬

ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥
ਉਨਿ ਮੋਹੇ ਬਹੁਤੇ ਬ੍ਰਹਮੰਡ ॥ 'ਰਾਮ ਜਨੀ' ਕੀਨੀ ਖੰਡ ਖੰਡ ॥੩॥੧੮॥੨੯॥

—ਰਾਮਕਲੀ ਮ: ੫, ਪੰ: ੮੯੨

ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥
'ਗੁਰਸਿਖੀ' ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥੨॥੫॥੧੨॥

—ਆਸਾ ਮ: ੪ ਛੰਤ ਘਰੁ ੪, ਪੰ ੪੫੦

ਮੂਰਖ ਸਚੁ ਨ ਜਾਣਨੀ 'ਮਨ ਮੁਖੀ' ਜਨਮੁ ਗਵਾਇਆ ॥
ਵਿਚਿ ਦੁਨੀਆ ਕਾਹੇ ਆਇਆ ॥੮॥ —ਆਸਾ ਦੀ ਵਾਰ, ਪੰ: ੪੬੭

ਅਗਿਆਨੁ ਅਧੇਰਾ 'ਸੰਤੀ' ਕਾਟਿਆ ਜੀਅ ਦਾਨੁ ਗੁਰ ਦੈਣੀ ॥
ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ ॥੧॥੯॥

—ਦੇਵ ਗੰਧਾਰੀ ਮ: ੫ ਘਰੁ ੨, ਪੰ ੫੩੦

'ਜਿਨੀ 'ਪੁਰਖੀ' ਹਰਿ ਨਾਮਿ ਚਿਤੁ ਲਾਇਆ ਤਿਨ ਕੈ ਹਉ ਲਾਗਉ ਪਾਏ ॥
ਕਾਇਆ ਕੰਚਨ ਤਾ ਥੀਐ ਜਾ ਸਤਿਗੁਰੁ ਲਏ ਮਿਲਾਏ ॥੨॥੪॥

—ਵਡਹੰਸੁ ਮ' ੩ ਅਲਾਹਣੀਆ, ਪੰ: ੫੮੫

ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ 'ਭਗਤੀ' ਹੂ ਤੂ ਜਾਤਾ ॥
ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥੪॥੧॥

—ਸੋਰਠਿ ਮ: ੩ ਅਸਟਪਦੀਆ, ਪੰ: ੬੩੭

ਕਰਤਾ ਕਾਰਕ (ਿ-ਅੰਤ) 'ਇਕ-ਵਚਨ' ਬਾਰੇ ਅਸੀ ਵੇਖ ਆਏ ਹਾਂ ਕਿ ਉਹ ਸਦਾ 'ਸਕਰਮਕ ਕ੍ਰਿਆ' ਦੇ 'ਭੂਤਕਾਲ' ਨਾਲ ਵਰਤੀਦਾ ਹੈ, ਇਹੀ ਹਾਲ (ੀ-ਅੰਤ) 'ਬਹੁ-ਵਚਨ' ਦਾ ਹੈ।

ਸੰਤ-ਜਨੀ—ਸੰਤ ਜਨਾ ਨੇ। ਸੰਤੀ—ਸੰਤਾ ਨੇ।
ਰਾਮ ਜਨੀ—ਰਾਮ-ਜਨਾ ਨੇ। ਗੁਰਸਿਖੀ—ਗੁਰ-ਸਿੱਖਾ ਨੇ।
ਮਨਮੁਖੀ—ਮਨਮੁੱਖਾ ਨੇ। ਪੁਰਖੀ—ਪੁਰਖਾ ਨੇ।
ਭਗਤੀ—ਭਗਤਾ ਨੇ। ਸੰਤੀ ਮੰਤੁ ਦੀਓ—ਸੰਤਾ ਨੇ ਮੰਤ ਦਿੱਤਾ।
ਪੁਰਖੀ ਚਿਤੁ ਲਾਇਆ—ਪੁਰਖਾ ਨੇ ਚਿੱਤ ਲਾਇਆ।
ਭਗਤੀ ਤੂ ਜਾਤਾ—ਭਗਤਾਂ ਨੇ ਤੈਨੂੰ ਜਾਣਿਆ।

ਗੁਰਸਿਖੀ ਥਾਨੁ ਭਾਲਿਆ—ਗੁਰਸਿੱਖਾਂ ਨੇ ਥਾਨ ਭਾਲਿਆ ।

(ੲ) (ਹ)—ਲਫ਼ਜ ਦੇ ਅਖੀਰ ਤੇ (ਹ) ਲਗਾਇਆ ਜਾਂਦਾ ਹੈ—

ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ 'ਲੋਗਹ' ਕਾਹੇ ਦੁਖੁ ਮਾਨਿਆ ॥੧॥੩॥ —ਗਉੜੀ ਕਬੀਰ, ਪੰ. ੩੨੪

ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ ॥
ਰਾਮਾ 'ਭਗਤਹ' ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥੫॥
—ਆਸਾ ਨਾਮਦੇਉ, ਪੰ: ੪੮੬

ਲੋਗਹ—ਲੋਗਾਂ ਨੇ । ਭਗਤਹ—ਭਗਤਾਂ ਨੇ ।

ਪੁਲਿੰਗ ਮੁਕਤਾ-ਅੰਤ ਬਹੁ-ਵਚਨ ਵਾਲੇ ਰੂਪ ਵਿਚ ਅਸੀਂ ਵੇਖ ਆਏ ਹਾਂ ਕਿ ਸੰਸਕ੍ਰਿਤ ਦੇ 'ਬਹੁ-ਵਚਨ' ਦਾ ਚਿਹਨ अस् (अः) ਹੈ। ਸੰਸਕ੍ਰਿਤ ਦੇ ਚਿਹਨ (:) ਨੂੰ 'ਵਿਸਰਗ' ਕਹੀਦਾ ਹੈ ਅਤੇ ਇਸ ਦਾ ਉੱਚਾਰਣ (ਹ) ਵਾਂਗ ਹੈ; ਜਿਵੇਂ—

ਪੰਡਿਤਾ: = ਪੰਡਿਤਾਹ

लोका: = ਲੋਕਾਹ

मर्कटा = ਮਰਕਟਾਹ

ਇਹ ਭੀ ਅਸੀਂ ਵੇਖ ਆਏ ਹਾਂ ਕਿ ਕਈ ਥਾਈਂ ਇਹ ਅੰਤਲੀਆਂ 'ਵਿਸਰਗਾਂ' ਗਿਰ ਜਾਂਦੀਆਂ ਹਨ, ਪਰ ਹਰ ਥਾਂ ਇਹ ਗੱਲ ਨਹੀਂ, ਕਈ ਨਿਯਮਾਂ ਅਨੁਸਾਰ ਟਿਕੀਆਂ ਭੀ ਰਹਿੰਦੀਆਂ ਹਨ ।

ਪ੍ਰਾਕ੍ਰਿਤ ਵਿਚ 'ਬਹੁ-ਵਚਨ' ਬਣਾਣ ਵੇਲੇ, ਅਖੀਰਲੇ ਅੱਖਰ ਦੇ ਨਾਲ 'ਅ' ਦੀ ਵੱਖਰੀ ਹਸਤੀ ਨਾ ਹੋਣ ਕਰਕੇ, ਬਹੁ-ਵਚਨ ਚਿਹਨ 'ਅਹ' (अ·) ਦਾ ਪਹਿਲਾ 'ਅ' ਲਫ਼ਜ ਦੇ ਅਖੀਰਲੇ ਮੁਕਤਾ-ਅੱਖਰ ਦੇ ਨਾਲ ਹੀ ਜੁੜ ਜਾਂਦਾ ਹੈ ਤੇ ਚਿਹਨ ਦੀਆਂ ਵਿਸਰਗਾਂ ਦਾ ਉੱਚਾਰਣ ਪੰਜਾਬੀ ਵਿਚ 'ਹ' ਬਣ ਕੇ ਬਹੁ-ਵਚਨ ਲਫ਼ਜ ਇਉਂ ਹੋ ਜਾਂਦੇ ਹਨ :—

ਭਗਤ + ਅਹ (अ:) = ਭਗਤਹ

ਲੋਗ + ਅਹ (अ.) = ਲੋਗਹ

(੪) (ਹੁ)—

ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥
'ਸੰਤਹੁ' ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥੧॥੨॥

ਸੰਤਹੁ—ਸੰਤਾਂ ਨੇ। —ਕੇਦਾਰਾ ਕਬੀਰ ਜੀ, ਪੰ: ੧੧੨੩

ਪਿਛਲੇ ( ੀ-ਅੰਤ) 'ਬਹੁ-ਵਚਨ' ਨਾਂਵ ਵਾਂਗ ਇਹ (ਹ-ਅੰਤ) ਅਤੇ (ਹੁ-ਅੰਤ) ਨਾਂਵ ਭੀ 'ਬਹੁ-ਵਚਨ' ਵਿਚ ਹਨ ਅਤੇ 'ਸਕਰਮਕ ਕ੍ਰਿਆ' ਦੇ 'ਭੂਤ ਕਾਲ' ਨਾਲ ਵਰਤੇ ਗਏ ਹਨ; ਜਿਵੇਂ—

'ਲੋਗਹ' ਦੁਖੁ ਮਾਨਿਆ—ਲੋਕਾਂ ਨੇ ਦੁੱਖ ਮਨਾਇਆ।
'ਭਗਤਹ' ਰਾਮਾ ਚੇਤੀਅਲੇ—ਭਗਤਾਂ ਨੇ ਰਾਮ ਨੂੰ ਚੇਤਿਆ।
'ਸੰਤਹੁ' ਨਾਮੁ ਬਨਜਿਆ—ਸੰਤਾਂ ਨੇ ਨਾਮ ਖਰੀਦਿਆ।

(੫) (ਨ)—ਲਫ਼ਜ਼ ਦੇ ਅਖੀਰ ਤੇ 'ਨ' ਲਗਾਇਆ ਜਾਂਦਾ ਹੈ—

ਚੀਤਿ ਆਵਹਿ ਤਾ ਸਦਾ ਦਇਆਲਾ 'ਲੋਗਨ' ਕਿਆ ਵੇਚਾਰੇ ॥
ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮਾਰੇ ॥੧॥ਰਹਾਉ॥੪੯॥

—ਆਸਾ ਮ: ੫ ਘਰੁ ੬, ਪੰ: ੩੮੩

'ਸ੍ਰਵਨਨ' ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ ॥
ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥੩।੫॥੧੮॥

—ਆਸਾ ਕਬੀਰ ਜੀ, ਪੰ: ੪੮੦

'ਸੰਤਨ' ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥੮॥੧੯॥

—ਸੋਰਠਿ ਮ: ੫ ਘਰੁ ੨, ਪੰ: ੬੧੪

'ਲੋਗਨ' ਵੇਚਾਰੇ ਕਿਆ—ਲੋਗ ਵਿਚਾਰੇ ਕੀ ਹਨ?
'ਸ੍ਰਵਨਨ' ਭਏ—ਕੰਨ ਹੋ ਗਏ।
'ਸੰਤਨ' ਸਉਪੀ—ਸੰਤਾਂ ਨੇ ਸਉਂਪੀ।

(੬) ( ਾ )—ਅਖੀਰ ਤੇ ( ਾ ) ਲਗਾਇਆਂ—

ਅਗੋਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥

'ਸਾਹਾ' ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥੧੧॥

—ਆਸਾ ਮ: ੧ ਘਰੁ ੩ ਅਸਟਪਦੀਆ, ਪੰ. ੪੧੭

ਜੇ ਸਉ 'ਚੰਦਾ' ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥੨॥੧॥

—ਆਸਾ ਦੀ ਵਾਰ, ਪੰ: ੪੬੩

'ਸਾਹਾ'—ਸਾਹਾ ਨੇ । ਸਉ 'ਚੰਦਾ' ਉਗਵਹਿ—ਸਉ ਚੰਦ ਚੜ੍ਹਨ ।

ਇਥੇ ਕ੍ਰਿਆ 'ਉਗਵਹਿ' ਵਰਤਮਾਨ ਕਾਲ, ਅੱਨ-ਪੁਰਖ ਦੇ 'ਬਹੁ-ਵਚਨ' ਵਿੱਚ ਹੈ ।

## ਕਰਮ ਕਾਰਕ, ਇਕ-ਵਚਨ (Accusative Singular)

(੧) ਸਬਦ ਦੇ ਅੰਤ ਵਿਚ ( ੁ) ਲਾਇਆ ਜਾਦਾ ਹੈ—

ਜਾਲਿ 'ਮੋਹੁ' ਘਸਿ ਮਸੁ ਕਰਿ, ਮਤਿ 'ਕਾਗਦੁ' ਕਰ ਸਾਰੁ ॥
'ਭਾਉ' ਕਲਮ ਕਰਿ 'ਚਿਤੁ' ਲਿਖਾਰੀ, ਗੁਰ ਪੁਛਿ ਲਿਖੁ 'ਬੀਚਾਰੁ' ॥
'ਲਿਖੁ ਨਾਮੁ' ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ ॥੧॥੬॥

—ਸਿਰੀ ਰਾਗ ਮ. ੧, ਪੰ: ੧੬

ਜਾਲਿ 'ਮੋਹੁ'—ਮੋਹ ਨੂੰ ਸਾੜ ਦੇ ।
'ਕਾਗਦੁ' ਕਰਿ ਮਤਿ'—ਕਾਗਦ ਨੂੰ ਮਤਿ ਬਣਾ ।
'ਭਾਉ' ਕਲਮ ਕਰਿ—ਭਾਉ ਨੂੰ ਕਲਮ ਬਣਾ ।
'ਚਿਤੁ' ਲਿਖਾਰੀ ਕਰਿ—ਚਿੱਤ ਨੂੰ ਲਿਖਾਰੀ ਬਣਾ ।
'ਨਾਮੁ' ਲਿਖੁ—(ਪ੍ਰਭੂ ਦੇ) ਨਾਮ ਨੂੰ ਲਿਖ ।

ਕਰਤਾ ਕਾਰਕ ਇਕ-ਵਚਨ ਦਾ ਰੂਪ ( ੁ-ਅੰਤ) ਹੈ, ਕਰਮ ਕਾਰਕ ਇਕ-ਵਚਨ ਦਾ ਰੂਪ ਭੀ ( ੁ-ਅੰਤ) ਹੈ । ਦੋਹਾ ਦਾ ਇਕੋ ਰੂਪ ਕਿਉ ਹੈ ? ਕੀ ਕਿਤੇ ਸੰਸਕ੍ਰਿਤ ਵਿਚ ਭੀ ਇਹ ਗੱਲ ਮਿਲਦੀ ਹੈ ?

ਅਸੀ ਪਿੱਛੇ ਵੇਖ ਚੁਕੇ ਹਾ ਕਿ ਸੰਸਕ੍ਰਿਤ ਵਿਚ ਤਿੰਨ 'ਲਿੰਗ' (Gender) ਹਨ—ਪੁਲਿੰਗ, ਇਸਤ੍ਰੀ ਲਿੰਗ ਅਤੇ ਨਪੁੰਸਕ ਲਿੰਗ ।

ਪ੍ਰਾਕ੍ਰਿਤ ਤੇ ਪੰਜਾਬੀ ਵਿਚ ਨਪੁੰਸਕ ਲਿੰਗ (Neuter Gender) ਦੀ ਵਰਤੋਂ ਹਟ ਗਈ; ਪਰ ਇਸ ਦੇ ਕੁਝ ਲੱਛਣ ਟਿਕੇ ਰਹੇ।

ਪੁਲਿੰਗ 'ਨਾਵ' ਵਾਸਤੇ ਤਾਂ ਸੰਸਕ੍ਰਿਤ ਵਿਚ ਕਰਤਾ ਕਾਰਕ ਅਤੇ ਕਰਮ ਕਾਰਕ ਦੇ ਵਖੋ-ਵੱਖਰੇ ਚਿਹਨ ਹਨ :—

ਇਕ ਵਚਨ

ਕਰਤਾ ਕਾਰਕ ਸ੍ (ੁ) ਕਰਮ ਕਾਰਕ ਅਸ੍ (ਅੰ)

ਪਰ 'ਨਪੁੰਸਕ ਲਿੰਗ' ਨਾਵ ਦੇ ਕਰਤਾ ਕਾਰਕ ਅਤੇ ਕਰਮ ਕਾਰਕ ਵਿਚ ਇਕੋ ਹੀ ਰੂਪ ਹਨ; ਜਿਵੇਂ ਲਫ਼ਜ ਫਲ (फल) ਤੋਂ—

| | | | |
|---|---|---|---|
| ਕਰਤਾ ਕਾਰਕ | फलं (ਫਲੰ) | फले (ਫਲੇ) | फलानि (ਫਲਾਨਿ) |
| ਕਰਮ ਕਾਰਕ | फलं (ਫਲੰ) | फले (ਫਲੇ) | फलानि (ਫਲਾਨਿ) |

ਪ੍ਰਾਕ੍ਰਿਤ ਤੇ ਪੰਜਾਬੀ ਵਿਚੋਂ ਇਹ 'ਲਿੰਗ' (Gender) ਤਾ ਉੱਡ ਗਿਆ, ਪਰ ਪਹਿਲੇ ਦੋ ਕਾਰਕਾ ਵਿਚ ਉਸ ਦੇ ਸਾਝੇ ਰੂਪ ਹੋਣ ਵਾਲਾ ਲੱਛਣ ਟਿਕਿਆ ਰਿਹਾ। ਸੋ, ਸੰਸਕ੍ਰਿਤ ਦਾ ਲਫ਼ਜ 'ਫਲ' (फल) ਪ੍ਰਾਕ੍ਰਿਤ ਵਿਚ ਆ ਕੇ ਜਿਥੇ 'ਕਰਤਾ ਕਾਰਕ' ਇਕ-ਵਚਨ ਵਿਚ 'ਫਲੰ' (फल) ਦੇ ਥਾ 'ਫਲੁ' (फलु) ਬਣਿਆ, ਉਥੇ ਕਰਮ ਕਾਰਕ ਇਕ-ਵਚਨ ਵਿਚ ਭੀ 'ਫਲੰ' (फल) ਦੇ ਥਾ 'ਫਲੁ' (फलु) ਹੀ ਟਿਕਿਆ ਰਿਹਾ।

ਸੰਸਕ੍ਰਿਤ ਦੇ ਨਪੁੰਸਕ ਲਿੰਗ ਦੇ ਆਮ ਤੌਰ ਤੇ ਸਾਰੇ ਲਫ਼ਜ ਪ੍ਰਾਕ੍ਰਿਤ ਤੇ ਪੰਜਾਬੀ ਵਿਚ ਪੁਲਿੰਗ ਬਣ ਗਏ। ਇਸ ਦਾ ਸਿੱਟਾ ਇਹ ਨਿਕਲਿਆ ਕਿ 'ਫਲ' ਆਦਿਕ ਲਫਜਾ ਵਾਗ ਹੋਰ ਪੁਲਿੰਗ ਲਫ਼ਜਾਂ ਦੇ ਰੂਪ ਭੀ 'ਕਰਤਾ ਕਾਰਕ' ਤੇ 'ਕਰਮ ਕਾਰਕ' ਇਕ-ਵਚਨ ਵਿਚ ਇੱਕੋ ਜਿਹੇ, ਭਾਵ (ੁ-ਅੰਤ) ਹੋ ਗਏ।

(੨) ਸਬਦ ਦੇ ਅੰਤ ਵਿਚ (ੈ)—

ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥
'ਹੁਕਮੈ' ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥੩॥੬॥

—ਸੂਹੀ ਕਬੀਰ ਜੀ, ਪੰ: ੭੯੩

ਨਿਰਭਉ ਹੋਇ ਭਜਹੁ 'ਜਗਦੀਸੈ' ਏਹੁ ਪਦਾਰਥੁ ਵਡਭਾਗਿ ਲਹੇ ॥
ਕਰਿ ਕਿਰਪਾ ਪੂਰਨ ਪ੍ਰਭ ਦਾਤੇ
ਨਿਰਮਲ ਜਸੁ ਨਾਨਕ ਦਾਸ ਕਹੇ ॥੨॥੧੦॥੧੦੩॥

—ਬਿਲਾਵਲੁ ਮ. ੫, ਪੰ: ੮੨੫

'ਹੁਕਮੈ' ਬੂਝੈ—ਹੁਕਮ ਨੂੰ ਸਮਝੇ।

ਭਜਹੁ 'ਜਗਦੀਸੈ'—ਜਗਦੀਸ ਨੂੰ, ਜਗਤ ਦੇ ਮਾਲਕ ਨੂੰ, ਸਿਮਰੋ।

ਇਥੇ ਲਫ਼ਜ 'ਹੁਕਮੈ' ਅਤੇ 'ਜਗਦੀਸੈ' ਲਫ਼ਜ 'ਹੁਕਮ' ਅਤੇ 'ਜਗਦੀਸ' ਤੋਂ ਕਰਮ ਕਾਰਕ ਇਕ-ਵਚਨ ਹਨ।

(੩) ਸਬਦ ਦੇ ਅੰਤ ਵਿਚ ('ਹਿ')—

ਨਾਨਕ ਭਾਗੁ ਹੋਵੈ ਜਿਸੁ ਮਸਤਕਿ 'ਕਾਲਹਿ' ਮਾਰਿ ਬਿਦਾਰੇ ॥੪॥੧॥

—ਬਿਲਾਵਲੁ ਮ: ੩, ਪੰ· ੭੯੭

ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ ॥
ਸਾਧ ਸੰਗਿ ਇਸੁ 'ਮਨਹਿ' ਉਧਾਰਉ॥੨॥੩॥੬॥—ਬਿਲਾਵਲੁ ਮ ੫,ਪੰ:੮੦੪

ਝੂਠੋ ਮਾਇਆ ਕੋ ਮਦੁ ਮਾਨੁ ॥
ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ 'ਗੋਪਾਲਹਿ' ਜਾਨੁ ॥੧॥ਰਹਾਉ॥੫੮॥

—ਸਾਰਗ ਮ: ੫, ਪੰ: ੧੨੧੫

'ਖਸਮਹਿ' ਜਾਣਿ ਖਿਮਾ ਕਰਿ ਰਹੈ ॥
ਤਉ ਹੋਇ ਨਿਖਿਆਉ ਅਖੈ ਪਦੁ ਲਹੈ।੮।—ਗਉੜੀ ਬਾਵਨ ਅਖਰੀ ਕਬੀਰ,੩੪੦

'ਦੂਧਹਿ' ਦੁਹਿ ਜਬ ਮਟੁਕੀ ਭਰੀ ॥
ਲੈ ਬਾਦਿਸਾਹ ਕੇ ਆਗੇ ਧਰੀ ।੨੦।੧।੧੦।—ਭੈਰਉ ਨਾਮਦੇਵ ਜੀ,ਪੰ. ੧੧੬੬

'ਕਾਲਹਿ'—ਕਾਲ ਨੂੰ। 'ਮਨਹਿ'—ਮਨ ਨੂੰ।

ਗੋਪਾਲਹਿ—ਗੋਪਾਲ ਨੂੰ। ਖਸਮਹਿ—ਖਸਮ ਨੂੰ।

ਦੂਧਹਿ—ਦੁੱਧ ਨੂੰ।

ਲਫ਼ਜ ਕਾਲਹਿ, ਮਨਹਿ, ਗੋਪਾਲਹਿ, ਖਸਮਹਿ, ਦੂਧਹਿ ਕਰਮ ਕਾਰਕ ਇਕ-ਵਚਨ ਹਨ।

# ਕਰਮ ਕਾਰਕ, ਬਹੁ-ਵਚਨ

(੧) ਲਫਜ ਦੇ ਅੰਤ ਵਿਚ ਮੁਕਤਾ ਹੀ ਰਹਿੰਦਾ ਹੈ, ਅਸਲੀ ਰੂਪ ਵਿਚ ਕੋਈ ਤਬਦੀਲੀ ਨਹੀ ਹੁੰਦੀ—

ਗਗਨ ਗੰਭੀਰੁ ਗਗਨੰਤਰਿ ਵਾਸੁ ॥
'ਗੁਣ' ਗਾਵੈ ਸੁਖ ਸਹਜਿ ਨਿਵਾਸੁ ॥੨੦॥
'ਘਰ ਦਰ' ਫਿਰਿ ਥਾਕੀ ਬਹੁਤੇਰੇ ॥
ਜਾਤਿ ਅਸੰਖ ਅੰਤ ਨਹੀ ਮੇਰੇ ॥੨੧॥............................................................
ਧੂਪ ਛਾਵ ਜੇ ਸਮ ਕਰਿ ਜਾਣੈ ॥
'ਬੰਧਨ' ਕਾਟਿ ਮੁਕਤਿ ਘਰਿ ਆਣੈ ॥੨੪॥

—ਰਾਮਕਲੀ ਮ. ੧ ਦਖਣੀ, ਓਅੰਕਾਰੁ, ਪੰ: ੯੩੨

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਹੁ ਨਿਰਬਾਣੁ ਜੀਉ ॥
ਕੇਸੋ ਗੋਪਾਲ 'ਪੰਡਿਤ' ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥

—ਰਾਮਕਲੀ ਸਦੁ, ਪੰ: ੯੨੩

(੨) ਸਬਦ ਦੇ ਅੰਤ ਵਿਚ ('ਹ') ਲਗਾਇਆ ਜਾਦਾ ਹੈ—

ਹੋਤੀ ਨਹੀ ਕਵਨ ਕਛੁ ਕਰਣੀ ॥
ਇਹੈ ਓਟ ਪਾਈ ਮਿਲਿ 'ਸੰਤਹ' ਗੋਪਾਲ ਏਕ ਕੀ ਸਰਣੀ ॥੧॥ਰਹਾਉ॥
ਪ੪॥੭੭॥ —ਸਾਰਗ ਮ: ੫, ਪੰ: ੧੨੧੯

ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੁਸਟ ਦੂਤ ਹਰਿ ਕਾਢੇ ਛਾਣਿ ॥
ਸੂਖ ਸਹਜ ਆਨੰਦ ਘਣੇਰੇ ਨਾਨਕ ਜੀਵੈ ਹਰਿ 'ਗੁਣਹ' ਵਖਾਣਿ ॥
੨॥੨੬॥੧੧੨॥ —ਬਿਲਾਵਲੁ ਮ: ੫, ਪੰ: ੮੦੫

'ਕਰਤਾ ਕਾਰਕ' ਬਹੁ-ਵਚਨ ਦੇ ਅੰਕ (੧) ਅਤੇ (੩) ਵਿਚ ਵੇਖ ਆਏ ਹਾ ਕਿ ਉਥੇ 'ਮੁਕਤਾ-ਅੰਤ' ਅਤੇ 'ਹ-ਅੰਤ' ਰੂਪ ਮਿਲਦੇ ਹਨ; ਕਰਮ ਕਾਰਕ 'ਬਹੁ-ਵਚਨ' ਦੇ ਭੀ ਇਹ ਦੋ ਰੂਪ 'ਮੁਕਤਾ-ਅੰਤ' ਅਤੇ 'ਹ-ਅੰਤ' ਹਨ।

ਕਿਉਂ ?

ਇਸ ਦਾ ਉੱਤਰ ਲੱਭਣ ਵਾਸਤੇ ਸੰਸਕ੍ਰਿਤ ਦੇ ਕਰਤਾ ਕਾਰਕ ਅਤੇ ਕਰਮ ਕਾਰਕ ਦੇ "ਚਿਹਨ' ਵੇਖਣ ਦੀ ਲੋੜ ਹੈ :—

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | स् (_) | अस् (ਅਹ) |
| ਕਰਮ ਕਾਰਕ | अस् (ਅਂ) | अस् (ਅਹ) |

ਕਟਤਾ ਕਾਰਕ ਅਤੇ ਕਰਮ ਕਾਰਕ ਦੇ ਬਹੁ-ਵਚਨ ਦਾ 'ਚਿਹਨ' ਇੱਕੋ ਹੀ ਹੈ। ਸੋ, ਜਿਵੇਂ ਜਿਵੇਂ ਕਰਤਾ ਕਾਰਕ ਬਹੁ-ਵਚਨ ਦੇ ਰੂਪ 'ਮੁਕਤਾ-ਅੰਤ' ਅਤੇ 'ਹ-ਅੰਤ' ਸੰਸਕ੍ਰਿਤ ਤੋਂ ਪੰਜਾਬੀ ਵਿਚ ਬਣੇ ਅਸੀ ਪਿੱਛੇ ਵੇਖ ਆਏ ਹਾ, ਉਸੇ ਤਰ੍ਹਾ ਕਰਮ ਕਾਰਕ ਬਹੁ-ਵਚਨ ਦੇ ਇਹ ਦੋਵੇਂ ਰੂਪ ਬਣੇ ਹਨ।

'ਗੁਣ' ਗਾਵੈ—ਗੁਣਾ ਨੂੰ ਗਾਉਂਦਾ ਹੈ।
'ਬੰਧਨ' ਕਾਟਿ—ਬੰਧਨਾ ਨੂੰ ਕੱਟ ਕੇ।
ਮਿਲਿ 'ਸੰਤਹ'—ਸੰਤਾ ਨੂੰ ਮਿਲ ਕੇ।
ਹਰਿ 'ਗੁਣਹ' ਵਖਾਣਿ—ਹਰੀ ਦੇ ਗੁਣਾ ਨੂੰ ਉੱਚਾਰ ਕੇ।

ਏਥੇ ਲਫ਼ਜ 'ਗੁਣ', 'ਬੰਧਨ', 'ਪੰਡਿਤ', 'ਸੰਤਹ' ਅਤੇ 'ਗੁਣਹ' ਕਰਮ ਕਾਰਕ, ਬਹੁ-ਵਚਨ ਵਿਚ ਹਨ।

(ੲ) ਸਬਦ ਦੇ ਅਖੀਰ ਤੇ (ਾ) ਜਾ (ਾ) ਲਾਇਆ ਜਾਦਾ ਹੈ।

'ਸਿਧਾ' ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥੨॥੧੪॥

—ਆਸਾ ਮ. ੧ ਘਰੁ ੮ ਅਸਟਪਦੀਆ, ਪੰ ੪੧੮

ਪੰਡਿਤ ਪਾਧੇ ਜੋਇਸੀ ਨਿਤ ਪੜਹਿ 'ਪੁਰਾਣਾ' ॥
ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥੪॥੧੪॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੧੮

ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥
'ਗੁਨਹਾ' ਬਖਸਣਹਾਰੁ ਸਬਦੁ ਕਮਾਵਹੀ ॥੮॥੧੬॥
—ਆਸਾ ਮ: ੧ ਘਰੁ ੮ ਅਸਟਪਦੀਆ, ਪੰ. ੪੨੦

ਆਪਿ ਤਰੈ ਜਨੁ 'ਪਿਤਰਾ' ਤਾਰੇ ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥
ਨਾਨਕ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥
੧੬॥੬॥ —ਮਾਰੂ ਮ: ੧ ਸੋਲਹੇ, ਪੰ: ੧੦੨੬

ਅਪਰਾਧੀ ਦੂਣਾ ਨਿਵੈ ਜੋ ਹੰਤਾ 'ਮਿਰਗਾਹਿ' ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥੧੪॥
—ਆਸਾ ਦੀ ਵਾਰ, ਪੰ ੪੭੫

'ਸਿਧਾ' ਸੇਵਨਿ—ਸਿੱਧਾਂ ਨੂੰ ਸੇਂਵਦੇ ਹਨ।
ਪੰਡਿਤ ਪੜਹਿ 'ਪੁਰਾਣਾ'—ਪੰਡਿਤ ਪੁਰਾਣਾ ਨੂੰ ਪੜ੍ਹਦੇ ਹਨ।
'ਗੁਨਹਾ' ਬਖਸਣਹਾਰੁ—ਗੁਨਾਹਾਂ ਨੂੰ ਬਖਸਣ ਵਾਲਾ।
ਜਨੁ 'ਪਿਤਰਾ' ਤਾਰੇ—ਸੇਵਕ ਪਿਤਰਾਂ ਨੂੰ ਤਾਰ ਲੈਂਦਾ ਹੈ।
ਜੋ ਹੰਤਾ 'ਮਿਰਗਾਹਿ'—ਜੋ ਮਿਰਗਾਂ ਨੂੰ ਮਾਰਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇਹ ਗੱਲ ਆਮ ਵੇਖਣ ਵਿਚ ਆਉਂਦੀ ਹੈ ਕਿ ਕਰਮ ਕਾਰਕ, ਬਹੁ-ਵਚਨ ਦੇ (ਾ) ਦੇ ਨਾਲ (ਂ) ਨਹੀਂ ਹੈ।

ਉੱਪਰ-ਦਿੱਤੇ ਪ੍ਰਮਾਣਾ ਵਿਚ ਹੇਠ ਲਿਖੇ ਆਏ ਲਫ਼ਜ—

ਸਿਧਾ ਪੁਰਾਣਾ ਪਿਤਰਾ

ਅੱਜ ਕਲ੍ਹ ਦੀ ਬੋਲੀ ਵਿਚ ਇਉਂ ਪੜ੍ਹੇ ਜਾਂਦੇ ਹਨ—

ਸਿੱਧਾਂ ਪੁਰਾਣਾਂ ਪਿਤਰਾਂ

ਪਰ ਕਿਤੇ ਕਿਤੇ ਬਿੰਦੀ (ਂ) ਭੀ ਵਰਤੀ ਮਿਲਦੀ ਹੈ; ਜਿਵੇਂ ਉਪਰਲੇ ਪ੍ਰਮਾਣ ਵਿਚ ਲਫ਼ਜ਼ 'ਗੁਨਹਾਂ'।

ਇਸ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ (ਾ) ਅਤੇ (ਾਂ) ਦੋਹਾਂ ਦੇ ਵਰਤਣ ਦਾ ਰਿਵਾਜ ਸੀ।

ਇਹ ਰਿਵਾਜ ਕਿਵੇਂ ਪਿਆ ?

ਪਿੱਛੇ ਅਸੀ ਵੇਖ ਆਏ ਹਾ ਕਿ ਪੁਰਾਤਨ ਪੰਜਾਬੀ ਦੇ ਪੁਲਿੰਗ ਮੁਕਤਾ-ਅੰਤ ਨਾਵ ਦੇ ਕਰਤਾ ਕਾਰਕ ਅਤੇ ਕਰਮ ਕਾਰਕ ਦੇ ਕਈ ਰੂਪ ਸੰਸਕ੍ਰਿਤ-ਰੂਪਾਂ ਤੋਂ ਬਦਲ ਕੇ ਆਏ ਹਨ। ਆਓ, ਮੁਕਤਾ-ਅੰਤ ਲਫ਼ਜ (ਰਾਮ) ਲੈ ਕੇ ਇਸ ਦੇ ਰੂਪ ਸੰਸਕ੍ਰਿਤ ਕਰਤਾ ਕਾਰਕ ਤੇ ਕਰਮ ਕਾਰਕ ਵਿਚ ਵੇਖੀਏ :—

रामः (ਰਾਮਹ) रामौ (ਰਾਮੌਂ) रामा· (ਰਾਮਾਹ)
रामं (ਰਾਮਂ) रामौ (ਰਾਮੌਂ) रामान् (ਰਾਮਾਨ੍)

ਕਈ ਥਾਈਂ ਇਹ ਅਖੀਰਲੀ ( : ) 'ਵਿਸਰਗ' ਡਿਗ ਜਾਂਦੀ ਹੈ, ਤੇ ਕਰਤਾ ਕਾਰਕ, ਬਹੁ-ਵਚਨ ਦੇ (रामा:) 'ਰਾਮਾਹ' ਦੇ ਥਾ ਸਿਰਫ਼ (रामा) 'ਰਾਮਾ' ਰਹਿ ਜਾਦਾ ਹੈ। ਇਹੋ ਜਿਹਾ ਹੀ ਰੂਪ ਪੰਜਾਬੀ ਵਿਚ ਭੀ ਮਿਲਦਾ ਹੈ, ਜਿਵੇਂ ਕਰਤਾ ਕਾਰਕ, ਬਹੁ-ਵਚਨ ਦੇ ਅੰਕ (੬) ਵਿਚ ਲਵਜ ਚੰਦਾ' ਵੇਖ ਆਏ ਹਾ।

ਹੁਣ ਲਵੋ ਕਰਮ ਕਾਰਕ ਦਾ ਬਹੁ-ਵਚਨ (रामान्) 'ਰਾਮਾਨ੍'। ਇਹ ਅਖੀਰਲਾ 'ਨ੍' ਸੰਸਕ੍ਰਿਤ ਦਾ ਨਿਰਾ ਵਿਅੰਜਨ 'ਨ੍' ਹੈ, ਇਸ ਦੇ ਨਾਲ ਅੰਤਲਾ (ਅ) ਨਹੀਂ ਹੈ। ਕਈ ਥਾਈਂ ਇਹ ਅਖੀਰਲਾ 'ਨ੍' ਬਦਲ ਕੇ ( ˉ ) ਅਤੇ ( : ) 'ਵਿਸਰਗ' ਬਣ ਜਾਦਾ ਹੈ; ਜਿਵੇਂ—

ਸੰਸਕ੍ਰਿਤ ਦੇ ਲਫ਼ਜ 'ਬਿਡਾਲ' (बिडाल) ਦੇ ਕਰਮ ਕਾਰਕ ਦਾ ਬਹੁ-ਵਚਨ ਹੈ 'ਬਿਡਾਲਾਨ੍' (बिडालान्)। ਜਦੋ ਅਸੀ ਇਸ ਨੂੰ ਤੁਕ ਵਿਚ ਵਰਤਦੇ ਹਾ ਤਾ ਅਖੀਰਲੇ 'ਨ੍' (न्) ਦੇ ਥਾ ( ˉ ) ਅਤੇ (स्) ਬਣ ਜਾਦਾ ਹੈ;

बिडालान् ताडयति (ਬਿਡਾਲਾਨ੍ ਤਾਡਯਤਿ)
ਤੋਂ ਬਣ ਜਾਦਾ ਹੈ
बिडालांस्ताडयति (ਬਿਡਾਲਾਂਸ੍ਤਾਡਯਤਿ)

ਇਹ ਅਖੀਰਲਾ (स्) ਜਾ 'ਵਿਸਰਗ' ਭੀ ਕਈ ਵਾਰੀ ਡਿਗ ਜਾਦਾ ਹੈ। ਸੋ, ਕਰਮ ਕਾਰਕ, ਬਹੁ-ਵਚਨ ਦਾ ਰੂਪ 'ਬਿਡਾਲਾ' ਬਣ ਜਾਦਾ ਹੈ।

'ਬਿਡਾਲਾ ਤਾਡਯਤਿ' ਤੋਂ ਪ੍ਰਾਕ੍ਰਿਤ ਰੂਪ 'ਬਿਅਲਾਂ ਤਾਡਹਿ' ਅਤੇ ਪੰਜਾਬੀ ਰੂਪ 'ਬਿੱਲਿਆਂ ਤਾੜੇ' ਬਣ ਗਿਆ।

ਇਹ ਅਸੀ ਵੇਖ ਆਏ ਹਾ ਕਿ ਸੰਸਕ੍ਰਿਤ ਦੇ ਕਰਤਾ ਕਾਰਕ ਤੇ ਕਰਮ ਕਾਰਕ, ਬਹੁ-ਵਚਨ ਦਾ ਚਿਹਨ ਇੱਕੋ ਹੀ ਹੈ (अस्) 'ਅਹ'। ਸੰਸਕ੍ਰਿਤ ਵਿਚ ਤਾਂ ਕਰਮ ਕਾਰਕ ਦਾ ਰੂਪ ਬਦਲ ਗਿਆ, ਪਰ ਪ੍ਰਾਕ੍ਰਿਤ ਤੇ ਪੰਜਾਬੀ ਵਿਚ ਦੋਹੀਂ ਥਾਈਂ 'ਅਹ' (अस्) ਲੱਗ ਕੇ ਹੇਠ-ਲਿਖੇ ਰੂਪ ਬਣ ਗਏ :—

ਕਰਤਾ ਕਾਰਕ, ਬਹੁ-ਵਚਨ :—'ਸਿਧ', 'ਸਿਧਾ', 'ਸਿਧਹ'।

ਇਸੇ ਤਰ੍ਹਾ—

ਕਰਮ ਕਾਰਕ, ਬਹੁ-ਵਚਨ :—'ਸਿਧ', 'ਸਿਧਾ', ਅਤੇ 'ਸਿਧਹ'।

ਸੰਸਕ੍ਰਿਤ ਦੇ (न्) 'ਨ-ਅੰਤ' ਰੂਪ ਵਿਚੋਂ ਸਾਨੂੰ ਪੰਜਾਬੀ ਵਿਚ (ਾਂ-ਅੰਤ) ਵਾਲਾ ਰੂਪ ਭੀ ਮਿਲ ਗਿਆ। ਇਸ ਤਰ੍ਹਾ ਸਾਡੇ ਪਾਸ ਹੇਠ-ਲਿਖੇ ਰੂਪ ਹੋ ਗਏ .—

'ਸਿਧ', 'ਸਿਧਹ', 'ਸਿਧਾ' ਅਤੇ 'ਸਿਧਾਂ'।

ਪਰ ਅੱਜ ਕਲ੍ਹ ਦੀ ਪੰਜਾਬੀ ਵਿਚ ਇਹ ਅਖੀਰਲਾ ਰੂਪ (ਾਂ ਅੰਤ) ਜਿਆਦਾ ਪ੍ਰਚਲਤ ਹੈ।

## ਕਰਣ ਕਾਰਕ, ਇਕ-ਵਚਨ (Instrumental Singular)

(੧) ( ਿ ); ਲਫ਼ਜ ਦੇ ਅਖੀਰ ਵਿਚ ( ਿ ) ਲਗਾਇਆ; ਜਿਵੇਂ—

ਜਿਉ ਪਾਵਕ ਸੰਗਿ ਸੀਤ ਕੋ ਨਾਸ ॥
ਐਸੇ ਪ੍ਰਾਛਤ ਸੰਤ ਸੰਗਿ ਬਿਨਾਸ ॥
ਜਿਉ 'ਸਾਬੁਨਿ' ਕਾਪਰ ਊਜਲ ਹੋਤ ॥
ਨਾਮ ਜਪਤ ਸਭ ਭ੍ਰਮ ਭਉ ਖੋਤ ॥੪॥੫॥

—ਰਾਮਕਲੀ ਮ: ੫ ਅਸਟਪਦੀਆ, ਪੰ. ੯੧੪

ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥

ਕੇਮਲੁ ਵਿਗਸੈ ਸਚੁ ਮਨਿ ਗੁਰ ਕੈ 'ਸਬਦਿ' ਨਿਹਾਲੁ ॥੧॥੧॥

—ਮਲਾਰ ਕੀ ਵਾਰ, ਮ: ੩, ਪੰ. ੧੨੭੯

'ਸਚਿ' ਮਿਲੇ ਸਚਿਆਰੁ 'ਕੂੜਿ' ਨ ਪਾਈਐ ॥

ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ ॥੨॥੧੬॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ. ੪੧੯

ਸਾਬੁਨਿ—ਸਾਬਣ ਨਾਲ । ਸਬਦਿ—ਸਬਦ ਨਾਲ ।

ਸਚਿ—ਸੱਚ ਦੀ ਰਾਹੀਂ । ਕੂੜਿ—ਕੂੜ ਦੁਆਰਾ ।

ਕਰਤਾ ਕਾਰਕ, ਇਕ-ਵਚਨ ਦੇ ਅੰਕ (੨) ਵਿਚ ਅਸੀ ਦੱਸ ਆਏ ਹਾ ਕਿ ਸੰਸਕ੍ਰਿਤ ਦੇ ਮੁਕਤਾ-ਅੰਤ ਸਬਦਾ ਤੋਂ 'ਕਰਣ ਕਾਰਕ' ਇਕ-ਵਚਨ ਬਣਾਉਣ ਵਾਸਤੇ ਚਿਹਨ 'ਇਨ' (इन) ਵਰਤਿਆ ਜਾਦਾ ਹੈ। ਸੰਸਕ੍ਰਿਤ ਵਿਚ ਅਖੀਰਲੇ ਮੁਕਤੇ ਨੂੰ 'ਅ' ਸਮਝਿਆ ਜਾਣ ਕਰਕੇ, ਇਹ ਅਖੀਰਲਾ 'ਅ' ਚਿਹਨ 'ਇਨ' ਦੇ ਪਹਿਲੇ ਅੱਖਰ 'ਇ' ਨਾਲ ਮਿਲ ਕੇ (ੇ) ਬਣ ਜਾਦਾ ਹੈ; ਜਿਵੇਂ ਸੰਸਕ੍ਰਿਤ ਵਿਚ, ਫਲ, ਜਲ ਤੋਂ ਕਰਣ ਕਾਰਕ, ਇਕ-ਵਚਨ ਫਲੇਨ, ਜਲੇਨ ਹਨ।

ਇਹ ਚਿਹਨ 'ਇਨ' ਅਸਲ ਵਿਚ 'ਆ' ਹੈ, ਮੁਕਤਾ-ਅੰਤ ਲਫ਼ਜਾ ਵਾਸਤੇ ਇਸ 'ਆ' ਤੋਂ 'ਇ' ਬਣ ਕੇ ਇਸ ਦੇ ਨਾਲ ਅੱਖਰ 'ਨ' (न) ਭੀ ਵਰਤਿਆ ਜਾਦਾ ਹੈ। ਪ੍ਰਾਕ੍ਰਿਤ ਵਿਚ ਇਸ ਚਿਹਨ 'ਆ' ਦੀ ਤਬਦੀਲੀ 'ਇ' ਵਿਚ ਤਾ ਕਾਇਮ ਰਹੀ, ਪਰ ਅਖੀਰ ਤੇ ਇਕ ਹੋਰ 'ਨ' (न) ਦਾ ਵਰਤਾਰਾ ਹਟ ਗਿਆ।

ਇਹ ਗੱਲ ਭੀ ਪਿੱਛੇ ਦੱਸੀ ਜਾ ਚੁਕੀ ਹੈ ਕਿ ਪ੍ਰਾਕ੍ਰਿਤ ਵਿਚ ਮੁਕਤਾ-ਅੰਤ ਲਫ਼ਜਾ ਦੇ ਅਖੀਰਲੇ 'ਅ' ਦੀ ਹਸਤੀ ਭੀ ਮੁੱਕ ਗਈ ਸੀ। ਸੋ, ਕਰਣ ਕਾਰਕ, ਇਕ-ਵਚਨ ਦਾ ਚਿਹਨ ( ਿ) ਲਫ਼ਜ ਦੇ ਅਖੀਰ ਤੇ ਲੱਗ ਕੇ ਹੇਠ-ਲਿਖਿਆ ਰੂਪ ਬਣਨ ਲੱਗ ਪਿਆ :—

ਜਲ ਤੋਂ ਜਲਿ। ਮਨ ਤੋਂ ਮਨਿ। ਸਚ ਤੋਂ ਸਚਿ।

(੨) ( ੀ )—ਲਫ਼ਜ ਦੇ ਅਖੀਰ ਤੇ ( ੀ ) ਵਰਤੀ ਜਾਂਦੀ ਹੈ—

ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ ॥
ਆਪੁ ਗਇਆ ਸੋਝੀ ਪਈ 'ਗੁਰਸਬਦੀ' ਮੇਲਾ ॥੧॥ਰਹਾਉ॥੨੦॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੨੧

ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥
'ਗੁਰਪਰਸਾਦੀ' ਪਾਈਐ ਅੰਤਰਿ ਕਪਟ ਖੁਲਾਹੀ ॥੧॥੬॥੨੮॥

—ਆਸਾ ਮ: ੩ ਅਸਟਪਦੀਆ, ਪੰ: ੪੨੫

ਗੁਰ ਸਬਦੀ—ਗੁਰ-ਸਬਦ ਦੁਆਰਾ ।

ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ ।

(੩) (ੇ); ਅਖੀਰ ਤੇ (ੇ) ਲਾਈ ਜਾਦੀ ਹੈ—

ਕਿਰਤੁ ਨ ਕੋਈ ਮੇਟਣਹਾਰਾ ॥ ਗੁਰ ਕੈ 'ਸਬਦੇ' ਮੋਖ ਦੁਆਰਾ ॥
ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ ॥੭॥੬॥

—ਮਾਰੂ ਸੋਲਹੇ ਮ: ੩, ਪੰ: ੧੦੫੨

ਰਤਨੁ ਅਮੋਲਕੁ ਅਗਮ ਅਪਾਰਾ ॥ ਕੀਮਤਿ ਕਵਣੁ ਕਰੇ ਵੇਚਾਰਾ ॥
ਗੁਰ ਕੇ 'ਸਬਦੇ' ਤੋਲਿ ਤੋਲਾਏ ਅੰਤਰਿ ਸਬਦਿ ਪਛਾਤਾ ਹੇ ॥੧੪॥੯॥

—ਮਾਰੂ ਮ. ੩ ਸੋਲਹੇ, ਪੰ: ੧੦੫੩

ਸੋ ਸਚੁ ਸੇਵਿਹੁ ਸਿਰਜਣਹਾਰਾ ॥ 'ਸਬਦੇ' ਦੂਖ ਨਿਵਾਰਣਹਾਰਾ ॥
ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੈ ॥੧॥੧੦॥

—ਮਾਰੂ ਮ: ੩ ਸੋਲਹੇ, ਪੰ. ੧੦੫੩

ਸਬਦੇ—ਸਬਦ ਦੁਆਰਾ ।

(੪) (ਹਿ); ਲਫ਼ਜ ਦੇ ਅੰਤ ਵਿਚ (ਹਿ) ਵਰਤਿਆਂ—

ਸਾਰੋ ਦਿਨਸੁ ਮਜੂਰੀ ਕਰਤਾ ਤੁਹੁ 'ਮੂਸਲਹਿ' ਛਰਾਇਆ ॥
ਖੇਦੁ ਭਇਓ ਬਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥੩॥੨॥੪॥

—ਟੋਡੀ ਮ: ੫, ਪੰ: ੭੧੨

ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ 'ਕਪਟਹਿ' ਭਰੀ ॥
੩॥੧॥੫॥ —ਗੋਂਡ ਨਾਮਦੇਉ ਜੀ, ਪੰ. ੮੭੪

ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ 'ਨਖਹਿ' ਬਿਦਾਰੇ ॥
ਬਿਦਰੁ ਦਾਸੀਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥੩॥੨॥
—ਮਾਰੂ ਮ: ੫, ਪੰ ੯੯੯

ਮੂਸਲਹਿ—ਮੂਸਲ ਨਾਲ। ਕਪਟਹਿ—ਕਪਟ ਨਾਲ।
ਨਖਹਿ—ਨਖ ਨਾਲ, ਨਹੁੰ ਨਾਲ।

# ਕਰਣ ਕਾਰਕ, ਬਹੁ-ਵਚਨ

(੧) (ਹੁ) ਲਫ਼ਜ ਦੇ ਅਖੀਰ ਤੇ (ਹੁ) ਲਗਾਇਆ ਜਾਦਾ ਹੈ—
'ਨੈਨਹੁ' ਪੇਖੁ ਠਾਕੁਰ ਕਾ ਰੰਗੁ ॥
ਸਾਧ ਸੰਗਿ ਬਿਨਸੈ ਸਭ ਸੰਗੁ ॥੨॥੧੪॥ —ਸੁਖਮਨੀ, ਪੰ ੨੮

ਪਾਵਹੁ ਬੇੜੀ 'ਹਾਥਹੁ' ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥ ੧॥੧੦॥
—ਭੈਰਉ ਨਾਮਦੇਵ ਜੀ, ਪੰ: ੧੧੬੬

ਨੈਨਹੁ—ਨੈਣਾ ਨਾਲ। ਹਾਥਹੁ—ਹੱਥਾ ਨਾਲ।

(੨) (ਮੁਕਤਾ-ਅੰਤ)—ਅਸਲ ਲਫ਼ਜ ਵਿਚ ਕੋਈ ਤਬਦੀਲੀ ਨਹੀਂ ਆਉਂਦੀ।
'ਨੈਨ' ਅਲੋਵਉ ਸਾਧ ਜਨੋ ॥ ਹਿਰਦੈ ਗਾਵਹੁ ਨਾਮ ਨਿਧੋ ॥੫॥੧॥੧੩॥
—ਗਉੜੀ ਮਾਝ ਮ: ੫, ਪੰ. ੨੪੧

ਨਾਮਧਾਰੀਕ ਉਧਾਰੇ ਭਗਤਹ ਸੰਸਾ ਕਉਨ।
ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ 'ਸ੍ਰਵਨ' ॥੫॥੮॥
—ਆਸਾ ਮ: ੫ ਛੰਤ ਘਰੁ ੬, ਪੰ: ੪੫੮

'ਲੋਇਣ' ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥੨॥
—ਸਲੋਕ ਵਡਹੰਸੁ ਮ: ੫ ਘਰੁ ੪, ਪੰ: ੫੭੭

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
'ਸ੍ਰਵਨ' ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ਰਹਾਉ॥੧॥
—ਸੋਰਠਿ ਮ: ੯, ਪੰ: ੬੩੧

ਦੁਇ ਦੁਇ 'ਲੋਚਨ' ਪੇਖਾ ॥
ਹਉ ਹਰਿ ਬਿਨੁ ਅਉਰੁ ਨ ਦੇਖਾ ॥੧॥੪॥

—ਸੋਰਠਿ ਕਬੀਰ, ਪੰਨਾ ੬੫੫

ਨੈਨ—ਨੈਣਾ ਨਾਲ । ਸ੍ਰਵਨ—ਕੰਨਾ ਨਾਲ ।
ਲੋਇਣ—ਅੱਖਾ ਨਾਲ । ਲੋਚਨ—ਅੱਖਾਂ ਨਾਲ ।

(੩) (ਹ)—ਲਫਜ ਦੇ ਅੰਤ ਵਿਚ 'ਹ' ਲਾਇਆ ਜਾਦਾ ਹੈ ।

'ਚਰਨਹ' ਗੋਬਿੰਦ ਮਾਰਗੁ ਸੁਹਾਵਾ ॥
ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ ॥੧॥ਰਹਾਉ॥
੧੬॥੩੯॥ —ਸਾਰਗ ਮ: ੫, ਪੰ: ੧੨੧੩

ਹਰਨਾਖਸੁ ਜਿਨਿ 'ਨਖਹ' ਬਿਦਾਰਿਓ ਸੁਰ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ ॥
੫॥੩॥੯॥ —ਭੈਰਉ ਨਾਮਦੇਵ ਜੀ, ਪੰ: ੧੧੬੫

ਚਰਨਹ—ਚਰਨਾ ਨਾਲ । ਨਖਹ—ਨਹੁਆ ਨਾਲ, ਨਖਾ ਨਾਲ ।

ਨੋਟ—ਕਰਣ ਕਾਰਕ, ਇਕ-ਵਚਨ ਦੇ ਅੰਕ (੪) ਵਿਚ ਅਸੀ ਵੇਖ ਆਏ ਹਾ ਕਿ ਚਿਹਨ 'ਹਿ' ਹੈ; ਬਹੁ-ਵਚਨ ਵਿਚ ਚਿਹਨ 'ਹ' ਅਤੇ 'ਹੁ' ਹਨ; ਜਿਵੇ ਇਕ-ਵਚਨ ਵਿਚ : 'ਨਖਹਿ'—ਨਖ ਨਾਲ, ਨਹੁੰ ਨਾਲ ।

ਬਹੁ-ਵਚਨ ਵਿਚ ਨਖਹ—ਨਖਾ ਨਾਲ, ਨਹੁਆ ਨਾਲ ।
ਨੈਨਹੁ—ਨੈਨਾ ਨਾਲ ।

(੪) (ੀ)—ਲਫਜ ਦੇ ਅਖੀਰ ਤੇ (ੀ) ਵਰਤੀ ਜਾਦੀ ਹੈ ।

'ਗਜੀ' ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥
ਜੌਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰੁ ਹਾਈ ॥੨॥੩॥੫੪॥

—ਗਉੜੀ ਕਬੀਰ, ਪੰ: ੩੩੫

ਕਰਿ ਬੀਚਾਰੁ ਆਚਾਰੁ ਪਰਾਤਾ ॥ ਸਤਿਗੁਰ 'ਬਚਨੀ' ਏਕੋ ਜਾਤਾ ॥
ਨਾਨਕ ਰਾਮ ਨਾਮਿ ਮਨੁ ਰਾਤਾ ॥੧੦॥੭॥

—ਆਸਾ ਮ. ੧ ਅਸਟਪਦੀਆ, ਪੰ: ੪੦੫

ਰਾਮੁ ਜਪਹੁ ਮੇਰੀ ਸਖੀ ਸਖੈਨੀ ॥
ਸਤਿਗੁਰੁ ਸੇਵਿ ਦੇਖਹੁ ਪ੍ਰਭੁ 'ਨੈਨੀ' ॥੧॥ਰਹਾਉ॥੧੦॥

—ਆਸਾ ਮ: ੧ ਘਰੁ ੨ ਅਸਟਪਦੀਆ, ਪੰ. ੪੧੬

ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ ॥
ਤੇਰੇ ਚਰਣਾ ਤੇਰੇ ਚਰਣ ਧੂੜਿ 'ਵਡਭਾਗੀ' ਪਾਵਾ ਰਾਮ ॥੪॥੨॥

—ਆਸਾ ਮ: ੫ ਘਰੁ ੧ ਛੰਤ, ਪੰ ੪੫੩

ਤਿਨ ਘੋਲਿ ਘੁਮਾਈ ਜਿਨ ਪ੍ਰਭੁ 'ਸ੍ਰਵਣੀ' ਸੁਣਿਆ ਰਾਮ ॥
ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥੧॥੧॥

—ਛੰਤ ਵਡਹੰਸੁ ਮ ੫ ਘਰੁ ੪, ਪੰ. ੫੭੭

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥
ਸਚਾ ਸਉਦਾ ਹਟੁ ਸਚੁ 'ਰਤਨੀ' ਭਰੇ ਭੰਡਾਰ ॥੨॥੧੦॥

—ਸੋਰਠਿ ਕੀ ਵਾਰ, ਪੰ: ੬੪੬

| | |
|---|---|
| ਗਜੀ—ਗਜਾ ਨਾਲ। | ਬਚਨੀ—ਬਚਨਾ ਦੁਆਰਾ। |
| ਨੈਨੀ—ਨੈਨਾ ਨਾਲ। | ਵਡਭਾਗੀ—ਵੱਡੇ ਭਾਗਾ ਨਾਲ। |
| ਸ੍ਰਵਣੀ—ਕੰਨਾ ਨਾਲ। | ਰਤਨੀ—ਰਤਨਾ ਨਾਲ। |

ਨੋਟ—ਇਹ (ੀ-ਅੰਤ) ਰੂਪ ਕਰਣ ਕਾਰਕ ਦੇ ਦੋਹਾ ਵਚਨਾ (ਇਕ-ਵਚਨ ਤੇ ਬਹੁ-ਵਚਨ) ਵਿਚ ਮਿਲਦਾ ਹੈ; ਜਿਵੇ—

'ਹੁਕਮੀ' ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥

'ਹੁਕਮੀ'—(ਪ੍ਰਭੂ ਦੇ) ਹੁਕਮ ਨਾਲ।

## ਸੰਪ੍ਰਦਾਨ ਕਾਰਕ, ਇਕ-ਵਚਨ (Dative Singular)

(੧) ਸਬਦ ਦੇ ਅਖੀਰ ਤੇ ( ੈ ) ਲਾਇਆ—

ਨਿੰਦਕ ਕੀ ਗਤਿ ਕਤਹੂ ਨਾਹੀ 'ਖਸਮੈ' ਏਵੈ ਭਾਣਾ ॥
ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥੩॥੨॥੪੧॥

—ਆਸਾ ਮ: ੫ ਘਰੁ ੬, ਪੰ: ੩੮੧

ਬਲਿ ਤਿਸੁ 'ਬਾਪੈ' ਜਿਨਿ ਹਉ ਜਾਇਆ ॥
ਪੰਚਾ ਤੇ ਮੇਰਾ ਸੰਗੁ ਚੁਕਾਇਆ ॥੨॥੩॥ —ਆਸਾ ਕਬੀਰ ਜੀ, ਪੰ. ੪੭੬

ਮੈ ਮਨਿ ਵਡੀ ਆਸ ਹਰੇ ਕਿਉਕਰਿ ਹਰਿ ਦਰਸਨੁ ਪਾਵਾ ॥
ਹਉ ਜਾਇ ਪੂਛਾ ਅਪਨੇ 'ਸਤਿਗੁਰੈ'
ਗੁਰਿ ਪੂਛਿ ਮਨੁ ਮੁਗਧੁ ਸਮਝਾਵਾ ॥੧॥੧॥੩॥
—ਵਡਹੰਸ ਮ: ੪ ਘਰੁ ੨, ਪੰ: ੫੬੧

ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥
'ਸਪੈ' ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥੧॥੩॥
—ਸੂਹੀ ਮ: ੩ ਘਰੁ ੧੦, ਪੰ: ੭੫੫

ਖਸਮੈ ਭਾਣਾ—ਖਸਮ ਨੂੰ ਚੰਗਾ ਲੱਗਾ ।
ਬਲਿ ਤਿਸੁ ਬਾਪੈ—ਤਿਸ ਬਾਪ ਤੋਂ ਸਦਕੇ ।
ਸਤਿਗੁਰੈ ਪੂਛਾ—ਸਤਿਗੁਰ ਨੂੰ ਪੁੱਛਾ ।
ਸਪੈ ਦੁਧੁ ਪੀਆਈਐ—ਜੇ ਸੱਪ ਨੂੰ ਦੁੱਧ ਪਿਆਲੀਏ ।

(੨) (ਹਿ)—ਲਫਜ ਦੇ ਅਖੀਰ ਤੇ (ਹਿ) ਲਾਈ ਜਾਂਦੀ ਹੈ ।
'ਸੂਮਹਿ' ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੇ ਨਿਬੇਰਾ ॥੩॥੩॥੧੬॥
—ਆਸਾ ਕਬੀਰ ਜੀ, ਪੰ: ੪੭੯

ਉਰਝਿ ਰਹਿਓ ਬਿਖਿਆ ਕੈ ਸੰਗਾ ॥
'ਮਨਹਿ' ਬਿਆਪਤ ਅਨਿਕ ਤਰੰਗਾ ॥੧॥੧॥
—ਸੂਹੀ ਮ: ੫ ਘਰੁ ੧ ਅਸਟਪਦੀਆ, ਪੰ: ੭੫੯

ਹਰਿ 'ਗੁਰਹਿ' ਭਾਣਾ ਦੀਈ ਵਡਿਆਈ
ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥
—ਰਾਮਕਲੀ ਸਦੁ, ਪੰ: ੯੨੪

ਜੈਸੇ ਅਪਨੇ 'ਧਨਹਿ' ਪ੍ਰਾਨੀ ਮਰਨੁ ਮਾਂਡੈ ॥
ਤੈਸੇ ਸੰਤ ਜਨਾ ਰਾਮ ਨਾਮੁ ਨ ਛਾਡੈ॥੨॥੧॥—ਬਸੰਤੁ ਨਾਮਦੇਵ ਜੀ,ਪੰ ੧੧੯੫

ਸੂਮਹਿ ਧਨੁ ਦੀਆ—ਸੂਮ ਨੂੰ ਧਨ ਦਿੱਤਾ।

ਮਨਹਿ ਬਿਆਪਤ ਤਰੰਗਾ—ਮਨ ਨੂੰ ਤਰੰਗ ਵਿਆਪਦੇ ਹਨ।

ਗੁਰਹਿ ਭਾਣਾ—ਗੁਰੂ ਨੂੰ ਭਾਇਆ।

ਧਨਹਿ ਪ੍ਰਾਨੀ ਮਰਨੁ ਮਾਡੈ—ਧਨ ਦੀ ਖਾਤਰ ਜੀਵ ਮੌਤ ਦਾ ਭੀ ਟਾਕਰਾ ਕਰਦਾ ਹੈ।

(੩) (ਮੁਕਤਾ-ਅੰਤ)—ਅਸਲ ਲਫ਼ਜ ਵਿਚ ਕੋਈ ਤਬਦੀਲੀ ਨਹੀਂ ਆਉਂਦੀ।

ਬਲਿਹਾਰੀ 'ਗੁਰ' ਆਪਣੇ ਦਿਉਹਾੜੀ ਸਦਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥੧॥

—ਆਸਾ ਦੀ ਵਾਰ, ਪੰ: ੪੬੨

ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥
ਭਗਤਿ ਸਿਰਪਾਉ ਦੀਓ 'ਜਨ' ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥

੨॥੩੦॥੬੪॥ —ਸੋਰਠਿ ਮ: ੫, ਪੰਨਾ ੬੩੧

ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ 'ਖੁਧਿਆਰਥ' ਭੋਗੁ ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥੨॥

—ਬਿਲਾਵਲੁ ਮ: ੫ ਅਸਟਪਦੀਆ, ਪੰ: ੮੩੮

ਸਤਿਗੁਰਿ ਨਾਨਕ ਭਗਤਿ ਕਰੀ
ਇਕਮਨਿ ਤਨੁ ਮਨੁ ਧਨੁ 'ਗੋਬਿੰਦ' ਦੀਅਉ ॥
ਅੰਗਦਿ ਅਨੰਤ ਮੂਰਤਿ ਨਿਜਧਾਰੀ ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ॥੨॥

—ਸ੍ਵਈਏ ਮ. ਚਉਥੇ ਕੇ, ਬਲ੍ਯ, ਪੰ: ੧੪੦੫

ਬਲਿਹਾਰੀ ਗੁਰ—ਗੁਰੂ ਤੋਂ ਸਦਕੇ।

ਦੀਓ ਜਨ ਅਪੁਨੇ—ਆਪਣੇ ਸੇਵਕ ਨੂੰ ਦਿੱਤਾ।

ਜਿਉ ਖੁਧਿਆਰਥ ਭੋਗੁ—ਜਿਵੇਂ ਭੋਜਨ ਭੁੱਖੇ ਲਈ।

ਤਨੁ ਗੋਬਿੰਦ ਦੀਅਉ—ਸਰੀਰ ਗੋਬਿੰਦ ਨੂੰ ਦਿੱਤਾ।

# ਸੰਪ੍ਰਦਾਨ ਕਾਰਕ, ਬਹੁ-ਵਚਨ

(੧) ਲਫ਼ਜ਼ ਦੇ ਅਖੀਰ ਤੇ (ੀ) ਲਾਇਆਂ; ਜਿਵੇਂ—

ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ 'ਪਿਤਰੀ' ਦੇਇ ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥੧॥੧੭॥

—ਆਸਾ ਦੀ ਵਾਰ, ਪੰ: ੪੭੨

ਪਿਤਰੀ ਦੇਇ—ਪਿਤਰਾ ਨੂੰ।

(੨) ਅੰਤ ਵਿਚ 'ਨੁ' ਲਗਾਇਆਂ, ਜਿਵੇਂ—

ਬਲਿਹਾਰੀ ਗੁਰ ਆਪਨੇ 'ਚਰਨਨੁ' ਬਲਿ ਜਾਉ ॥
ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ਰਹਾਉ॥੬॥੭੦॥

—ਬਿਲਾਵਲੁ ਮ: ੫, ਪੰ: ੮੧੮

(੩) ਅਖੀਰ ਤੇ 'ਹ' ਵਰਤਿਆਂ; ਜਿਵੇਂ—

ਸੰਤਹ ਚਰਨ ਮਾਥਾ ਮੇਰੋ ਪਉਤ ॥
ਅਨਿਕ ਬਾਰ 'ਸੰਤਹ' ਡੰਡਉਤ ॥੧॥੧੦॥੨੧॥

—ਰਾਮਕਲੀ ਮ: ੫, ਪੰ. ੮੮੯

ਹੋਤੀ ਨਹੀ ਕਵਨ ਕਛੂ ਕਰਣੀ ॥ ਇਹੈ ਓਟ ਪਾਈ ਮਿਲਿ 'ਸੰਤਹ'
ਗੋਪਾਲ ਏਕ ਕੀ ਸਰਣੀ ॥੧॥ਰਹਾਉ॥੭੭॥ —ਸਾਰਗ ਮ' ੫,ਪ: ੧੨੧੯

ਚਰਨਨੁ ਬਲਿ ਜਾਉ—ਚਰਨਾ ਤੋਂ ਸਦਕੇ ਜਾਵਾਂ।

ਸੰਤਹ ਡੰਡਉਤ—ਸੰਤਾਂ ਨੂੰ ਨਮਸਕਾਰ।

ਮਿਲਿ ਸੰਤਹ—ਸੰਤਾਂ ਨੂੰ ਮਿਲ ਕੇ।

ਨੋਟ :—ਪਾਠਕਾਂ ਨੂੰ ਸ਼ਾਇਦ ਇਥੇ 'ਕਰਮ ਕਾਰਕ' ਅਤੇ 'ਸੰਪ੍ਰਦਾਨ ਕਾਰਕ' ਵਿਚ ਭੁਲੇਖਾ ਲੱਗਦਾ ਹੋਵੇ। ਇਹਨਾਂ ਦੋਹਾਂ 'ਕਾਰਕਾਂ' ਦਾ ਫਰਕ ਮਲੂਮ ਕਰਨ ਵਾਸਤੇ ਅਗਾਹ 'ਵਾਕ-ਰਚਨਾ ਵਿਚਾਰ' (Syntax) ਦੇ ਭਾਗ ਵਿਚ 'ਕਰਮ ਕਾਰਕ' ਅਤੇ 'ਸੰਪ੍ਰਦਾਨ ਕਾਰਕ' ਦਾ ਹਾਲ ਪੜ੍ਹੋ।

ਮਰਾਠੀ ਬੋਲੀ ਵਿਚ 'ਸੰਪ੍ਰਦਾਨ ਕਾਰਕ' ਇਕ-ਵਚਨ ਦਾ ਚਿਹਨ 'ਲਾ' ਹੈ, ਜੋ 'ਨਾਵ' ਦੇ ਅੰਤ ਵਿਚ ਲਾਇਆ ਜਾਂਦਾ ਹੈ; ਜਿਵੇਂ—

ਮਾਰਵਾੜਿ ਜੈਸੇ ਨੀਰ ਬਾਲਹਾ ਬੇਲਿ ਬਾਲਹਾ 'ਕਰਹਲਾ' ॥

ਜਿਉ ਕੁਰੰਕ ਨਿਸਿ ਨਾਦ ਬਾਲਹਾ ਤਿਉ ਮੇਰੇ ਮਨਿ ਰਾਮਈਆ ॥੧॥

... ... ... ... ...

ਜਿਉ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸੇ 'ਭਵਰਲਾ' ॥

... ... ... ... ...

ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨਸਰੋਵਰੁ 'ਹੰਸੁਲਾ' ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥੩॥

—ਧਨਾਸਰੀ ਨਾਮਦੇਵ ਜੀ, ਪੰਨਾ ੬੯੩

ਕਰਹਲਾ—ਊਠ ਨੂੰ ।

ਭਵਰਲਾ—ਭਵਰ ਨੂੰ । ਹੰਸਲਾ—ਹੰਸ ਨੂੰ ।

ਉੱਪਰਲੇ ਪ੍ਰਮਾਣਾ ਵਿਚ ਲਫਜ 'ਬਾਲਹਾ' ਸੰਸਕ੍ਰਿਤ ਦੇ ਲਫ਼ਜ ਵੱਲਭ (ਵਲ੍ਲਭ) ਤੋਂ ਵਿਗੜ ਕੇ ਬਣਿਆ ਹੈ; 'ਵੱਲਭ' ਦਾ ਅਰਥ ਹੈ 'ਪਿਆਰਾ' ।

ਬੇਲਿ ਬਾਲਹਾ ਕਰਹਲਾ—ਵੇਲ ਊਠ ਨੂੰ ਪਿਆਰੀ ਹੈ.।

ਕੁਸਮ ਬਾਸੁ ਭਵਰਲਾ (ਬਾਲਹਾ)—ਫੁੱਲ ਦੀ ਸੁਗੰਧੀ ਭਵਰ ਨੂੰ ਪਿਆਰੀ ਹੈ ।

ਮਾਨਸਰੋਵਰੁ ਹੰਸੁਲਾ ਬਾਲਹਾ)—ਮਾਨਸਰੋਵਰ ਹੰਸ ਨੂੰ ਪਿਆਰਾ ਹੈ ।

## ਆਪਾਦਾਨ ਕਾਰਕ, ਇਕ-ਵਚਨ

(Ablative Singular)

(੧) ਸਬਦ ਦੇ ਅੰਤ ਵਿਚ (ਿ) ਲਾਈ ਜਾਂਦੀ ਹੈ; ਜਿਵੇਂ—

'ਓਅੰਕਾਰਿ' ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
'ਓਅੰਕਾਰਿ' ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥੧॥

—ਰਾਮਕਲੀ ਮ: ੧ ਦਖਣੀ, ਓਅੰਕਾਰੁ, ਪੰ: ੯੨੯

ਤ੍ਰੈਗੁਣ ਮੇਟੈ ਸਬਦੁ ਵਸਾਏ ਤਾ 'ਮਨਿ' ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੋ ਪਿਆਰੋ ॥੬੦॥

—ਓਅੰਕਾਰੁ, ਪੰ: ੯੪੪

ਗਹੁ ਕਰਿ ਪਕਰੀ ਨ ਆਈ ਹਾਥਿ ॥
ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥੧॥... ... ... ...
ਜਬ ਉਸ ਕਉ ਕੋਈ 'ਮਨਿ' ਪਰਹਰੈ ॥
ਤਬ ਉਹ ਸੇਵਕਿ ਸੇਵਾ ਕਰੈ ॥੨॥੧੮॥੨੯॥—ਰਾਮਕਲੀ ਮ: ੫, ਪੰ: ੮੯੧

ਦਾਨਸਬੰਦੁ ਸੋਈ 'ਦਿਲਿ' ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ ॥੩॥੫॥੭॥
—ਧਨਾਸਰੀ ਮ: ੧ ਘਰੁ ੨, ਪੰ: ੬੬੨

ਓਅੰਕਾਰਿ—ਓਅੰਕਾਰ ਤੋਂ।

ਓਅੰਕਾਰਿ ਬ੍ਰਹਮਾ ਉਤਪਤਿ—ਓਅੰਕਾਰ ਤੋਂ ਬ੍ਰਹਮਾ ਦੀ ਉਤਪੱਤੀ ਹੋਈ।

ਮਨਿ—ਮਨ ਤੋਂ।

ਮਨਿ ਚੂਕੈ ਅਹੰਕਾਰੋ—ਮਨ ਤੋਂ ਅਹੰਕਾਰ ਮੁੱਕ ਜਾਦਾ ਹੈ।

ਦਿਲਿ—ਦਿਲ ਤੋਂ। ਦਿਲਿ ਧੋਵੈ—ਦਿਲ ਤੋਂ (ਮੈਲ) ਧੋ ਦਏ।

(੨) ਸਬਦ ਦੇ ਅੰਤ ਵਿਚ (ਹੁ) ਲਾਇਆ, ਜਿਵੇਂ—

ਮੋਹਿ ਅਨਾਥ ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ ॥
ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ 'ਮੁਖਹੁ' ॥੩॥ ੩॥
—ਬਿਲਾਵਲੁ ਮ: ੫ ਛੰਤ, ਪੰ. ੮੪੭

ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ ॥
ਲਾਹਿਓਨੁ ਸਭਨਾ ਕਿਅਹੁ 'ਮਨਹੁ' ਗੁਮਾਨੁ ॥੧੦॥
—ਬਿਲਾਵਲੁ ਕੀ ਵਾਰ, ਪੰ: ੮੫੩

ਇਕਿ ਕੁਚਲ ਕੁਚੀਲ ਵਿਖਲੀਪਤੇ 'ਨਾਵਹੁ' ਆਪਿ ਖੁਆਏ ॥
ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ ॥੫॥੧੦॥੩੨॥
—ਆਸਾ ਮ: ੩ ਅਸਟਪਦੀਆ, ਪੰ: ੪੨੭

ਮੁਖਹੁ—ਮੁਖ ਤੋਂ।

ਰੀਝਾਵਉ ਕਹਿ ਮੁਖਹੁ—ਮੂੰਹ ਤੋਂ ਬੋਲ ਕੇ (ਪ੍ਰਭੂ ਨੂੰ) ਪ੍ਰਸੰਨ ਕਰਾ।

ਮਨਹੁ—ਮਨ ਤੋਂ ।

ਲਾਹਿਓਨੁ ਮਨਹੁ ਗੁਮਾਨੁ—ਮਨ ਤੋਂ ਉਨਿ ਗੁਮਾਨ ਲਾਹ ਦਿੱਤਾ ।

ਨਾਵਹੁ—ਨਾਮ ਤੋਂ ।

ਨਾਵਹੁ ਆਪਿ ਖੁਆਏ—ਨਾਮ ਤੋਂ ਆਪ ਖੁੰਝਾਉਂਦਾ ਹੈ ।

(੩) ਸਬਦ ਦੇ ਅੰਤ ਵਿਚ ਕੰਨਾ ( ਾ ) ਲਗਾ ਕੇ (ਹੁ) ਲਾਇਆ ਜਾਂਦਾ ਹੈ; ਜਿਵੇਂ—

ਭਲੀ ਸਰੀ ਜਿ ਉਬਰੀ ਹਉਮੈ ਮੁਈ 'ਘਰਾਹੁ' ॥
ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥੧॥੧੧॥

—ਸਿਰੀ ਰਾਗੁ ਮ: ੧, ਪੰ. ੧੮

ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ 'ਸਿਰਾਹੁ' ॥੧॥੪॥

—ਸਿਰੀ ਰਾਗੁ ਮ: ੧ ਅਸਟਪਦੀਆ, ਪੰ. ੫੫

ਘਰਾਹੁ—ਘਰ ਤੋਂ ।

ਹਉਮੈ ਮੁਈ ਘਰਾਹੁ—ਹਉਮੈ (ਹਿਰਦੇ) ਘਰ ਤੋਂ ਮੁੱਕ ਗਈ ।

ਸਿਰਾਹੁ—ਸਿਰ ਤੋਂ ।

ਕਾਲੁ ਨ ਟਲੈ ਸਿਰਾਹੁ—ਕਾਲ ਸਿਰ ਤੋਂ ਨਹੀਂ ਟਲਦਾ ।

(੪) ਸਬਦ ਦੇ ਅੰਤ ਵਿਚ ( ੌ ) ਵਰਤਿਆ ਜਾਂਦਾ ਹੈ, ਜਿਵੇਂ—

'ਸਬਦੌ' ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥
ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥੧॥੧੪॥੩੬॥

—ਆਸਾ ਮ: ੩ ਅਸਟਪਦੀਆ, ਪੰ: ੪੨੯

(੫) ਸਬਦ ਦੇ ਅੰਤ ਵਿਚ ( ੋ ) ਲਾਇਆ ਜਾਂਦਾ ਹੈ; ਜਿਵੇਂ—

'ਅਵਿਗਤੋ' ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ॥
ਸਤਿਗੁਰ ਪਰਚੈ ਪਰਮਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥੨੪॥

—ਰਾਮਕਲੀ ਮ: ੧ ਸਿਧ ਗੋਸਟਿ, ਪੰ: ੯੪੦

(੬) ਸਬਦ ਦੇ ਅੰਤ ਵਿਚ (ੳ) ਵਰਤੀਦਾ ਹੈ, ਜਿਵੇਂ—
'ਕਾਗਉ' ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥
ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ ॥੧॥੧੦॥
—ਮਾਰੂ ਕੀ ਵਾਰ ਮ: ੩, ਪੰ: ੧੦੮੯

(੭) ਸਬਦ ਦੇ ਅੰਤ ਵਿਚ (ਹਿ) ਲਗਾਇਆ ਜਾਂਦਾ ਹੈ; ਜਿਵੇਂ—
ਇਕਿ ਰੋਵਹਿ 'ਪਿਰਹਿ' ਵਿਛੁੰਨੀਆ ਅੰਧੀ ਨ ਜਾਣੈ ਪਿਰੁ ਨਾਲੇ ॥
ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ ॥੪॥੨॥
—ਵਡਹੰਸੁ ਮ: ੩ ਅਲਾਹਣੀਆ, ਪੰ: ੫੮੪

ਮੂਹੌ—ਮੂੰਹ ਤੋਂ। ਸਬਦੌ—ਸਬਦ ਤੋਂ।
ਅਵਿਗਤੋ—ਅਵਿਗਤ ਤੋਂ, ਅਦ੍ਰਿਸ਼ਟ ਪ੍ਰਭੂ ਤੋਂ।
ਕਾਗਉ—ਕਾਗ ਤੋਂ, ਕਾਂ ਤੋਂ। ਪਿਰਹਿ—ਪਿਰ ਤੋਂ।

## ਅਪਾਦਾਨ ਕਾਰਕ, ਬਹੁ-ਵਚਨ

(੧) ਸਬਦ ਦੇ ਅੰਤ ਵਿਚ (ਹੁ) ਵਰਤਿਆ ਜਾਦਾ ਹੈ; ਜਿਵੇਂ—
'ਨੈਨਹੁ' ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥੧॥
—ਸੋਰਠਿ ਭੀਖਨ ਜੀ, ਪ: ੬੫੯

ਨੈਨਹੁ—ਨੈਨਾ ਤੋਂ।
ਨੈਨਹੁ ਨੀਰੁ ਬਹੈ—ਨੈਨਾ ਤੋਂ ਨੀਰ ਵਹਿੰਦਾ ਹੈ।

(੨) ਸਬਦ ਦੇ ਅੰਤ ਵਿਚ ( ੀ ) ਲਾਈ ਜਾਦੀ ਹੈ; ਜਿਵੇਂ—
ਚਰਨ ਸੀਸ ਕਰ ਕੰਪਨ ਲਾਗੇ 'ਨੈਨੀ' ਨੀਰੁ ਅਸਾਰੁ ਬਹੈ ॥
ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੇ॥੩॥੨॥੧੫॥
—ਆਸਾ ਕਬੀਰ ਜੀ, ਪੰਨਾ ੪੭੯

ਨੈਨੀ—ਨੈਨਾਂ ਵਿਚੋਂ।
ਨੈਨੀ ਨੀਰੁ ਅਸਾਰੁ ਬਹੈ—ਨੈਨਾ ਤੋਂ ਲਗਾਤਾਰ ਨੀਰ ਵਹਿੰਦਾ ਹੈ।

# ਸੰਬੰਧ ਕਾਰਕ, ਇਕ-ਵਚਨ

## (Genitive Singular)

(੧) (ਮੁਕਤਾ-ਅੰਤ); ਅਸਲ ਲਫ਼ਜ਼ ਵਿਚ ਕੋਈ ਤਬਦੀਲੀ ਨਹੀ ਹੁੰਦੀ; ਜਿਵੇਂ—

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
ਕੇਸੋ 'ਗੋਪਾਲ' ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥੫॥
—ਰਾਮਕਲੀ ਸਦੁ, ਪੰ: ੯੨੩

ਸਭ ਮਹਿ ਵਰਤੈ ਏਕੋ ਸੋਈ ॥ 'ਗੁਰ' ਪਰਸਾਦੀ ਪਰਗਟੁ ਹੋਈ ॥
ਸਭਨਾ ਪ੍ਰਤਿਪਾਲ ਕਰੈ 'ਜਗ' ਜੀਵਨੁ ਦੇਦਾ ਰਿਜਕੁ ਸੰਬਾਹਾ ਹੇ ॥
੨॥੩॥੧੨॥ —ਮਾਰੂ ਮ: ੩ ਸੋਲਹੇ, ਪੰ: ੧੦੫੫

'ਗੋਪਾਲ' ਪੰਡਿਤ—ਗੋਪਾਲ ਦੇ ਪੰਡਿਤ।
ਗੋਪਾਲ ਪੰਡਿਤ ਸਦਿਅਹੁ—ਗੋਪਾਲ ਦੇ ਪੰਡਿਤਾ ਨੂੰ ਸੱਦ ਭੇਜਿਓ।
'ਗੁਰ' ਪਰਸਾਦੀ—ਗੁਰੂ ਦੀ ਕਿਰਪਾ ਨਾਲ।
'ਜਗ' ਜੀਵਨੁ—ਜਗਤ ਦਾ ਜੀਵਨ ਪ੍ਰਭੂ।

(੨) ਲਫ਼ਜ਼ ਦੇ ਅਖੀਰ ਵਿਚ ( ੀ ) ਲਾਈ ਜਾਂਦੀ ਹੈ; ਜਿਵੇਂ—

ਹਰਿ ਜੀਉ ਕੀ ਹੈ ਸਭ ਸਿਰਕਾਰਾ ॥ ਏਹੁ ਜਮੁ ਕਿਆ ਕਰੇ ਵਿਚਾਰਾ ॥
'ਹੁਕਮੀ' ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ ॥੮॥੨॥੧੧॥
—ਮਾਰੂ ਮ. ੩ ਸੋਲਹੇ, ਪੰ: ੧੦੫੪

'ਹੁਕਮੀ' ਬੰਦਾ—ਹੁਕਮ ਦਾ ਬੰਦਾ।

(੩) ਮੁਕਤਾ-ਅੰਤ ਲਫ਼ਜ਼ ਦੇ ਅੰਤ ਵਿਚ ( ੈ ) ਲਾਈਦੀ ਹੈ, ਜਿਵੇਂ—

ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ 'ਖਸਮੈ ਨਾਉ' ਨ ਜਾਈ ॥੪॥੧॥
—ਬਿਲਾਵਲੁ ਮ: ੧ ਘਰੁ ੧, ਪੰ: ੭੯੫

ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥

ਉਆ ਰਸ ਮਹਿ ਸਾਤਿ ਤ੍ਰਿਪਤਿ ਹੋਇ 'ਬਿਖੈ' ਜਲਨਿ ਬੁਝਾਵਉ॥
॥੨॥੨੧॥੫੧॥ —ਬਿਲਾਵਲੁ ਮ: ੫, ਪੰ: ੮੧੩

ਊਚੇ ਤੇ ਨੀਚਾ ਕਰੇ ਨੀਚ ਖਿਨ ਮਹਿ ਥਾਪੈ ॥
ਕੀਮਤਿ ਕਹੀ ਨ ਜਾਈਐ ਠਾਕੁਰ 'ਪਰਤਾਪੈ' ॥੨॥੨੦॥੫੦॥
—ਬਿਲਾਵਲੁ ਮ: ੫, ਪੰ: ੮੧੩

'ਖਸਮੈ' ਨਾਉ—ਖਸਮ ਦਾ ਨਾਉਂ।

'ਬਿਖੈ' ਜਲਨਿ—ਵਿਸੇ ਦੀ ਸੜਨ।

'ਪਰਤਾਪੈ' ਕੀਮਤਿ—ਪਰਤਾਪ ਦੀ ਕੀਮਤ।

(੪) ਸਬਦ ਦੇ ਅਖੀਰ ਤੇ (ਹਿ) ਵਰਤਿਆ; ਜਿਵੇਂ—

ਹਰਿ ਹਰਿ ਨਾਮੁ ਅਪਾਰ ਅਮੋਲੀ ॥
ਪ੍ਰਾਨ ਪਿਆਰੋ 'ਮਨਹਿ' ਅਧਾਰੋ
ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥੧॥ਰਹਾਉ॥੩॥੮੯॥
—ਬਿਲਾਵਲੁ ਮ: ੫, ਪੰ: ੮੨੨

ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥
ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥
ਮੀਠੀ 'ਪਿਰਹਿ' ਕਹਾਨੀ ॥ ਮੋਹਨ ਲਾਲਨੁ ਪਾਇਓ ਰੀ ॥੨॥੧੨੮॥
—ਬਿਲਾਵਲੁ ਮ: ੫ ਘਰੁ ੧੩, ਪੰ: ੮੩੦

ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥
ਜਿਸੁ ਵਖਰ ਕਉ ਚਾਹਤਾ ਸੋ ਪਾਇਓ 'ਨਾਮਹਿ' ਰੰਗਿ ॥੨॥੧॥੨॥੩੯॥
—ਆਸਾਵਰੀ ਮ: ੫ ਘਰੁ ੩, ਪੰ: ੪੩੧

ਧਨ 'ਪਿਰਹਿ' ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥
ਸੇਜਾ ਸੁਹਾਵੀ ਸੰਗਿ ਪਿਰ ਕੇ ਸਾਤ ਸਰ ਅੰਮ੍ਰਿਤ ਭਰੇ ॥੧॥੧॥
—ਆਸਾ ਮ: ੧ ਛੰਤ, ਪੰਨਾ ੪੩੬

'ਨਾਮਹਿ' ਰੰਗਿ—ਨਾਮ ਦੇ ਰੰਗ ਵਿਚ।

ਧਨ 'ਪਿਰਹਿ' ਮੇਲਾ—ਧਨ (ਤੇ) ਪਿਰ ਦਾ ਮੇਲ।

'ਮਨਹਿ' ਅਧਾਰੋ—ਮਨ ਦਾ ਅਧਾਰ।

'ਪਿਰਹਿ' ਕਹਾਂਨੀ—ਪਿਰ ਦੀ ਕਹਾਨੀ।

(੫) ਸੰਸਕ੍ਰਿਤ ਵਿਚ ਮੁਕਤਾ-ਅੰਤ ਨਾਵ ਦਾ ਸੰਬੰਧ ਕਾਰਕ ਇਕ ਵਚਨ 'ਸੵ' (स्य) ਲਾਇਆ ਬਣਦਾ ਹੈ। ਸਹਸਕ੍ਰਿਤੀ ਸਲੋਕਾ ਵਿਚ ਭੀ ਇਹੀ 'ਸੵ' ਵਰਤਿਆ ਗਿਆ ਹੈ, ਜਿਵੇਂ—

ਏਕ ਕ੍ਰਿਸਨੰ ਸਰਬ ਦੇਵਾ ਦੇਵ, ਦੇਵਾ ਤ ਆਤਮਾ ॥
ਆਤਮਾ 'ਬਾਸੁਦੇਵਸਿੵ' ਜੇ ਕੋ ਜਾਣੈ ਭੇਉ ॥੪॥੧੨॥

—ਆਸਾ ਦੀ ਵਾਰ, ਪੰ: ੪੬੯

ਨਿਹਫਲੰ ਤਸੵ 'ਜਨਮਸੵ' ਜਾਵਤ ਬ੍ਰਹਮ ਨ ਬਿੰਦਤੇ ॥
ਸਾਗਰੰ 'ਸੰਸਾਰਸੵ' ਗੁਰਪਰਸਾਦੀ ਤਰਹਿ ਕੇ ॥੨॥

—ਸਲੋਕ ਸਹਸਕ੍ਰਿਤੀ ਮ. ੧, ਪੰ ੧੩੫੩

ਆਤਮਾ 'ਬਾਸੁਦੇਵਸਿੵ'—ਵਾਸੁਦੇਵ ਦਾ ਆਤਮਾ।

ਸਾਗਰੰ 'ਸੰਸਾਰਸੵ'—ਸੰਸਾਰ ਦਾ ਸਾਗਰ।

'ਸੰਬੰਧ ਕਾਰਕ' ਇਕ-ਵਚਨ ਦੇ ਉਦਾਹਰਣਾ ਵਿਚ ਅਸੀ ਵੇਖ ਆਏ ਹਾ ਕਿ ਪੁਰਾਣੀ ਪੰਜਾਬੀ ਵਿਚ ਇਹ ਹੇਠ-ਲਿਖੇ ਚਾਰ ਕਿਸਮਾ ਦਾ ਮਿਲਦਾ ਹੈ—

(੧) (ਮੁਕਤਾ-ਅੰਤ) (੨) ( ਿ-ਅੰਤ)
(੩) ( ੈ-ਅੰਤ) (੪) (ਹਿ-ਅੰਤ)

ਹੁਣ ਵੇਖੀਏ ਕਿ ਇਹ ਚਹੁਆ ਕਿਸਮਾ ਦਾ "ਸੰਬੰਧ ਕਾਰਕ" ਇਕ-ਵਚਨ ਸੰਸਕ੍ਰਿਤ ਦੇ ਅਸਲੀ ਰੂਪ ਨਾਲ ਕੀ ਸੰਬੰਧ ਰੱਖਦਾ ਹੈ।

ਸੰਸਕ੍ਰਿਤ ਵਿਚ 'ਸੰਬੰਧ ਕਾਰਕ, ਇਕ-ਵਚਨ' ਵਾਸਤੇ ਚਿਹਨ ਹੈ 'ਅ:' (ਅਹ) ( सं: अस् )। ਅਸੀ ਪਿੱਛੇ ਵੇਖ ਆਏ ਹਾ ਕਿ ਇਹੀ 'ਅ' ਕਰਤਾ ਕਾਰਕ, ਬਹੁ-ਵਚਨ ਅਤੇ ਕਰਮ-ਕਾਰਕ, ਬਹੁ-ਵਚਨ ਦਾ ਭੀ ਚਿਹਨ ਹੈ। ਸੋ ਜਿਵੇਂ ਕਰਤਾ-ਕਾਰਕ, ਬਹੁ-ਵਚਨ ਅਤੇ ਕਰਮ-ਕਾਰਕ ਬਹੁ-ਵਚਨ ਵਿਚ ਇਕ ਰੂਪ 'ਮੁਕਤਾ-ਅੰਤ' ਮਿਲਦਾ ਹੈ; ਤਿਵੇਂ ਇਸ

ਚਿਹਨ 'ਅ:' ਦੀਆ ਅਖੀਰਲੀਆ ਵਿਸਰਗਾ ਉੱਡ ਕੇ ਸੰਬੰਧ ਕਾਰਕ ਇਕ-ਵਚਨ ਵਿਚ ਭੀ 'ਮੁਕਤਾ-ਅੰਤ' ਇਕ ਰੂਪ ਹੈ।

ਸੰਸਕ੍ਰਿਤ ਵਿਚ ਪੁਲਿੰਗ ਮੁਕਤਾ-ਅੰਤ, ਲਫਜਾ ਵਾਸਤੇ ਸੰਬੰਧ ਕਾਰਕ ਇਕ-ਵਚਨ ਦੇ ਚਿਹਨ 'ਅ:' ਦੇ ਥਾਂ 'ਸ੍' (स्य) ਹੋ ਜਾਦਾ ਹੈ; ਜਿਵੇਂ—

| | | |
|---|---|---|
| राम (ਰਾਮ) | ਤੋਂ | रामस्य (ਰਾਮਸ੍) |
| वानर (ਵਾਨਰ) | ਤੋਂ | वानरस्य (ਵਾਨਰਸ੍) |
| कृपण (ਕ੍ਰਿਪਣ) | ਤੋਂ | कृपणस्य (ਕ੍ਰਿਪਣਸ੍) |

ਸੰਸਕ੍ਰਿਤ ਦਾ ਅੱਖਰ 'ਯ' (य) ਅਸਲ ਵਿਚ ਦੋ ਸ੍ਵਰਾ ('ੲ' ਤੇ 'ਅ') ਦੇ ਜੋੜ ਤੋਂ ਬਣਿਆ ਹੋਇਆ ਹੈ, ਇਹ 'ਯ' ਪ੍ਰਾਕ੍ਰਿਤ ਵਿਚ ਆ ਕੇ ਵਖੋ-ਵਖ ਸ੍ਵਰਾ ('ੲ' ਤੇ 'ਅ') ਦੇ ਰੂਪ ਵਿਚ ਵਰਤਿਆ ਜਾਣ ਲੱਗ ਪਿਆ, ਜਿਵੇਂ ਅਸੀ 'ਵਰਣ-ਬੋਧ' ਦੇ ਪ੍ਰਕਰਣ ਵਿਚ ਵੇਖ ਆਏ ਹਾਂ। ਇਸ ਤਰ੍ਹਾ ਪ੍ਰਾਕ੍ਰਿਤ ਵਿਚ ਸੰਬੰਧ ਕਾਰਕ, ਇਕ-ਵਚਨ ਦਾ ਰੂਪ ਹੇਠ-ਲਿਖੇ ਅਨੁਸਾਰ ਬਣ ਗਿਆ :—

| ਸੰਸਕ੍ਰਿਤ | | ਪ੍ਰਾਕ੍ਰਿਤ |
|---|---|---|
| रामस्य (ਰਾਮਸ੍) | ਤੋਂ | रामस्सि (ਰਾਮੱਸਿ) |
| वानरस्य (ਵਾਨਰਸ੍) | ਤੋਂ | वानरस्सि (ਵਾਨਰੱਸਿ) |
| कृपणस्य (ਕ੍ਰਿਪਣਸ੍) | ਤੋਂ | कृपणस्सि (ਕ੍ਰਿਪਣੱਸਿ) |

ਸੰਸਕ੍ਰਿਤ ਤੇ ਪ੍ਰਾਕ੍ਰਿਤ ਦਾ 'ਸ' (स) ਪੁਰਾਣੀ ਪੰਜਾਬੀ ਵਿਚ ਬਹੁਤ ਥਾਈਂ 'ਹ' ਬਣ ਜਾਦਾ ਹੈ। ਕਰਤਾ ਕਾਰਕ, ਬਹੁ-ਵਚਨ ਦੇ (ਹ-ਅੰਤ) ਰੂਪ ਵਿਚ 'ਸ' ਦੀ ਤਬਦੀਲੀ 'ਹ' ਵਿਚ ਅਸੀ ਵੇਖ ਆਏ ਹਾ। ਉਂਞ ਭੀ ਪੰਜਾਬੀ ਵਿਚ ਕਈ ਲਫਜ ਐਸੇ ਮਿਲਦੇ ਹਨ, ਜਿਨ੍ਹਾ ਦੇ ਸੰਸਕ੍ਰਿਤ ਰੂਪ ਵਿਚ ਤਾ 'ਸ' ਹੈ, ਪਰ ਪੰਜਾਬੀ ਰੂਪ ਵਿਚ 'ਹ' ਹੈ; ਜਿਵੇਂ—

| ਸੰਸਕ੍ਰਿਤ | | ਪੰਜਾਬੀ |
|---|---|---|
| ਰਸ (रस) | ਤੋਂ | ਰਹੁ |
| ਪੁਸ਼ਪ (पुष्प) | ਤੋਂ | ਪੁਹਪ |

ਕ੍ਰਿਸ੍ਨ (ਕ੍ਰਿਸ਼ਣ) ਤੋਂ ਕਾਹਨ

ਸੋ ਉੱਪਰ-ਦਿਤੇ ਸੰਸਕ੍ਰਿਤ ਦੇ ਸੰਬੰਧ ਕਾਰਕ, ਇਕ-ਵਚਨ ਦੇ ਲਫਜ਼ਾ ਤੋਂ ਪੰਜਾਬੀ ਵਿਚ ਹੇਠ-ਲਿਖੇ ਅਨੁਸਾਰ ਰੂਪ ਬਣੇ :—

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਰਾਮਸ੍ਯ | ਰਾਮੱਸਿ | ਰਾਮਹਿ |
| ਵਾਨਰਸ੍ਯ | ਵਾਨਰੱਸਿ | ਵਾਨਰਹਿ |
| ਕ੍ਰਿਪਣਸ੍ਯ | ਕ੍ਰਿਪਣੱਸਿ | ਕ੍ਰਿਪਣਹਿ |

ਇਹ ਅਖੀਰਲਾ 'ਹ' ਭੀ ਕਈ ਵਾਰੀ 'ਏ' ਵਿਚ ਬਦਲ ਕੇ ਕਦੇ ਤਾ ਦੀਰਘ 'ਏ' ( ੇ ) ਬਣਦਾ ਰਿਹਾ ਤੇ ਕਦੇ ਇਹ 'ਏ' ਅਸਲੀ ਲਫ਼ਜ਼ ਦੇ ਅਖੀਰਲੇ ਨੁਕਤੇ ਨਾਲ ਮਿਲ ਕੇ ( ੈ ) ਬਣਨ ਲੱਗ ਪਿਆ। ਇਸ ਤਰ੍ਹਾਂ ਪੁਰਾਣੀ ਪੰਜਾਬੀ ਵਿਚ ਇਹ ਉੱਪਰ-ਲਿਖੇ ਚਾਰ ਰੂਪ ਸੰਬੰਧ ਕਾਰਕ ਇਕ-ਵਚਨ ਦੇ ਹੋ ਗਏ।

## ਸੰਬੰਧ ਕਾਰਕ, ਬਹੁ-ਵਚਨ

(੧) ਮੁਕਤਾ-ਅੰਤ ਨਾਂਵ ਦੇ ਅੰਤ ਵਿਚ ( ਾ ) ਲਾ ਕੇ ਉਸ ਦਾ ਸੰਬੰਧ ਕਾਰਕ ਬਣਾਇਆ ਜਾਦਾ ਹੈ; ਜਿਵੇਂ—

ਅਟਲ ਬਚਨ ਸਾਧੂ 'ਜਨਾ' ਸਭ ਮਹਿ ਪ੍ਰਗਟਾਇਆ ॥
ਜਿਸੁ ਜਨ ਹੋਆ ਸਾਧ ਸੰਗੁ ਤਿਸੁ ਭੇਟੈ ਹਰਿ ਰਾਇਆ ॥੧॥੧੬॥:੬॥
—ਬਿਲਾਵਲੁ ਮ: ੫, ਪੰ. ੮੧੨

ਮਾਨੁ ਮਹਤੁ ਨ ਸਕਤਿ ਹੀ ਕਾਈ 'ਸਾਧਾ' ਦਾਸੀ ਥੀਓ ॥
ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥੧॥੨॥੫॥
—ਬਿਲਾਵਲੁ ਮ: ੫ ਘਰੁ ੨, ਪੰ: ੮੦੩

(੨) ਨਾਵ ਦੇ ਅੰਤ ਵਿਚ (ਹ) ਵਰਤਿਆ ਜਾਦਾ ਹੈ; ਜਿਵੇਂ—

'ਚਰਣਹ' ਸਰਨੀ 'ਦਾਸਹ' ਦਾਸੀ ਮਨਿ ਮਉਲੈ ਤਨੁ ਹਰੀਆ ॥
ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥੪॥੧॥੪॥
—ਸੂਹੀ ਛੰਤ ਮ: ੫ ਘਰੁ ੩, ਪੰ. ੭੭੯

ਆਵਹੁ ਸੰਤ ਪ੍ਰਾਨ ਸੁਖਦਾਤੇ ਸਿਮਰਹ ਪ੍ਰਭੁ ਅਬਿਨਾਸੀ ॥
'ਅਨਾਥਹ ਨਾਥ' ਦੀਨ ਦੁਖ ਭੰਜਨ ਪੂਰਿ ਰਹਿਓ ਘਟ ਵਾਸੀ ॥੧॥੧੨॥
—ਸਾਰਗ ਮ: ੫ ਘਰੁ ੧, ਪੰ: ੧੨੦੬

'ਸੰਤਹ' ਚਰਨ ਮੋਰਲੋ ਮਾਥਾ ॥
ਹਮਰੇ ਮਸਤਕਿ ਸੰਤ ਧਰੇ ਹਾਥਾ ॥੧॥੧੪॥
—ਸਾਰਗ ਮ: ੫ ਘਰੁ ੧, ਪੰ: ੧੨੦੬

ਬਚਨ ਸਾਧੂ 'ਜਨਾ'—ਸਾਧੂ ਜਨਾ ਦੇ ਬਚਨ।
'ਸਾਧਾ' ਦਾਸੀ—ਸਾਧਾ ਦੀ ਦਾਸੀ।
'ਚਰਣਹ' ਸਰਣੀ—ਚਰਣਾ ਦੀ ਸਰਣੀ।
'ਦਾਸਹ' ਦਾਸੀ—ਦਾਸਾ ਦੀ ਦਾਸੀ।
'ਅਨਾਥਹ' ਨਾਥ—ਅਨਾਥਾ ਦਾ ਨਾਥ।
'ਸੰਤਹ' ਚਰਨ—ਸੰਤਾ ਦੇ ਚਰਨ।

(੩) ਨਾਵ ਦੇ ਅੰਤ ਵਿਚ (ਨ) ਵਰਤੀਦਾ ਹੈ; ਜਿਵੇਂ—

ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ ॥
ਮੋ ਕਉ ਦੀਜੈ ਦਾਨੁ ਪ੍ਰਭ 'ਸੰਤਨ' ਪਗ ਰਾਲ ॥੨॥੧੧॥੪੧॥
—ਬਿਲਾਵਲ ਮ: ੫, ਪੰ ੮੧੧

ਥਿਰੁ 'ਸੰਤਨ' ਸੋਹਾਗੁ ਮਰੇ ਨ ਜਾਵਏ ॥
ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦਹੀ ਰਾਵਏ ॥੧॥੪॥੭॥
—ਆਸਾ ਮ: ੫ ਛੰਤ ਘਰੁ ੬, ਪੰ. ੪੫੭

'ਸੰਤਨ' ਪਗ ਰਾਲ—ਸੰਤਾ ਦੇ ਪੈਰਾ ਦੀ ਧੂੜ।
'ਸੰਤਨ' ਸੋਹਾਗੁ—ਸੰਤਾ ਦਾ ਸੋਹਾਗ।

(੪) ਲਫ਼ਜ਼ ਦੇ ਅਖੀਰ ਤੇ (ਨਿ) ਵਰਤਿਆ; ਜਿਵੇਂ—

'ਦਾਸਨਿਦਾਸੁ' ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥
ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥੧॥੩॥
—ਸੋਰਠਿ ਮ: ੩, ਪੰ ੬੦੦

ਦਾਸਨਿ ਦਾਸੁ—ਦਾਸਾ ਦਾ ਦਾਸ।

(੫) ਲਫਜ ਦੇ ਅਖੀਰ ਤੇ ( ੀ ) ਲਾਈ ਜਾਂਦੀ ਹੈ, ਜਿਵੇਂ—
'ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ 'ਪਿਤਰੀ' ਹੋਇ ਉਧਾਰੋ ॥
ਸੋ ਹਰਿ ਹਰਿ ਤੁਮ ਸਦਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥੧॥੩॥੪॥

—ਗੂਜਰੀ ਮ: ੫, ਪੰ: ੪੯੬

ਗੋਵਿੰਦੁ ਗੋਵਿਦੁ ਗੋਵਿਦੋ ਹਰਿ ਗੋਵਿਦੁ 'ਗੁਣੀ' ਨਿਧਾਨੁ ॥
ਗੋਵਿਦੁ ਗੋਵਿਦੁ ਗੁਰਮਤਿ ਧਿਆਈਐ ਤਾ ਦਰਗਹ ਪਾਈਐ ਮਾਨੁ॥੨॥੧॥

—ਕਾਨੜੇ ਕੀ ਵਾਰ, ਪੰ: ੧੩੧੩

ਸੁਖੁ ਮਾਗਤ ਦੁਖੁ ਆਗਲ ਹੋਇ ॥
ਸਗਲ 'ਵਿਕਾਰੀ' ਹਾਰੁ ਪਰੋਇ ॥੩॥੪॥

—ਗਉੜੀ ਮ: ੧ ਅਸਟਪਦੀਆ, ਪੰ: ੨੨੨

ਪਿਤਰੀ ਉਧਾਰੋ—ਪਿਤਰਾ ਦਾ ਉਧਾਰ ।
ਗੁਣੀ ਨਿਧਾਨ—ਗੁਣਾ ਦਾ ਖਜਾਨਾ ।
'ਵਿਕਾਰੀ' ਹਾਰੁ—ਵਿਕਾਰਾ ਦਾ ਹਾਰ ।

(੬) ਫ਼ਾਰਸੀ ਵਿਚ ਸੰਬੰਧ ਕਾਰਕ ਦਾ ਚਿਹਨ ( ਿ, ਜੇਰ) ਹੈ। ਇਸ ਦੀ ਵਰਤੋਂ ਸੰਸਕ੍ਰਿਤ ਤੇ ਪੰਜਾਬੀ ਤੋਂ ਉਲਟ ਹੈ। ਸੰਸਕ੍ਰਿਤ ਵਿਚ 'ਰਾਮ ਦਾ ਘੋੜਾ' ਵਾਸਤੇ ਕਹਾਂਗੇ 'ਰਾਮਸ੍ ਅਸ੍ਵ'; ਪੁਰਾਤਨ ਪੰਜਾਬੀ ਵਿਚ 'ਠਾਕੁਰ ਪਰਤਾਪੈ ਕੀਮਤਿ' ਦਾ ਅਰਥ ਹੈ ਠਾਕੁਰ ਦੇ ਪਰਤਾਪ ਦੀ ਕੀਮਤ'; ਪਰ ਫ਼ਾਰਸੀ ਵਿਚ 'ਰਾਮ ਦਾ ਘੋੜਾ' ਵਾਸਤੇ ਲਿਖਾਂਗੇ 'ਅਸਪਿ ਰਾਮ'। ਗੁਰਬਾਣੀ ਵਿਚੋਂ ਉਦਾਹਰਣ—

ਚਿਲਮਿਲਿ ਬਿਸੀਆਰ ਦੁਨੀਆ ਫਾਨੀ ॥
'ਕਾਲੂਬਿ ਅਕਲ' ਮਨ ਗੋਰ ਨ ਮਾਨੀ ॥੨॥੨੭॥

—ਮਲਾਰ ਕੀ ਵਾਰ, ਪੰ: ੧੨੯੧

'ਕਾਲੂਬਿ ਅਕਲ' ਦਾ ਅਰਥ ਹੈ 'ਅਕਲ ਦਾ ਕਾਲੂਬ'। 'ਦਾ' ਵਾਸਤੇ ਫ਼ਾਰਸੀ ਦਾ ਚਿਹਨ ( ਿ, ਜ਼ੇਰ) 'ਕਾਲੂਬ' ਦੇ ਨਾਲ ਲਗਾਇਆ ਗਿਆ ਹੈ। ਇਸੇ ਤਰ੍ਹਾ—

ਅਸਪਿ ਰਾਮ = ਰਾਮ ਦਾ ਅਸਪ (ਘੋੜਾ)।

# ਅਧਿਕਰਣ ਕਾਰਕ, ਇਕ-ਵਚਨ

( Locative singular )

(੧) ਨਾਂਵ ਦੇ ਅੰਤ ਵਿਚ ( ਿ ) ਲਗਾਈ ਜਾਂਦੀ ਹੈ; ਜਿਵੇਂ—

ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ 'ਮਨਿ' ਭਾਇਆ ॥
ਨਾਨਕ ਭਗਤ ਸੋਹਹਿ 'ਦਰਿ ਸਾਚੈ' ਜਿਨੀ ਸਚੋ ਸਚੁ ਕਮਾਇਆ ॥
੧॥੧॥੨॥ —ਸੂਹੀ ਛੰਤ ਮ: ੩ ਘਰੁ ੨, ਪੰਨਾ ੭੬੮

ਦਇਆ ਕਰਹੁ ਬਸਹੁ 'ਮਨਿ' ਆਇ ॥
ਮੋਹਿ ਨਿਰਗੁਨ ਲੀਜੈ 'ਲੜਿ' ਲਾਇ ॥ਰਹਾਉ ॥੩॥
—ਬਿਲਾਵਲੁ ਮ: ੫ ਘਰੁ ੧, ਪੰ: ੮੦੨

ਹਰਿ ਕੈ 'ਰੰਗਿ' ਰਤਾ ਮਨੁ ਗਾਵੈ ਰਸਿ ਰਸਾਲ ਰਸਿ ਸਬਦੁ ਰਵਈਆ ॥
ਨਿਜ 'ਘਰਿ' ਧਾਰ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ ॥੬॥੩॥ —ਬਿਲਾਵਲੁ ਮ. ੪ ਅਸਟਪਦੀਆ, ਪੰ: ੮੩੫

ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥
ਪਥਰ ਕੀ ਬੇੜੀ ਜੇ ਚੜੈ 'ਭਰਨਾਲਿ' ਬੁਡਾਵੈ ॥੪॥੧੭॥
—ਆਸਾ ਮ: ੧ ਘਰੁ ੬ ਅਸਟਪਦੀਆ, ਪੰ: ੪੨੦

(੨) ਨਾਂਵ ਦੇ ਅੰਤ ਵਿਚ ( ੀ ) ਵਰਤੀਦੀ ਹੈ; ਜਿਵੇਂ—

'ਹੁਕਮੀ' ਵਜਹੁ ਲਿਖਾਇ ਆਇਆ ਜਾਣੀਐ ॥
ਲਾਹਾ ਪਲੈ ਪਾਇ ਹੁਕਮੁ ਸਿਞਾਣੀਐ ॥੪॥੧੯॥
ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੧੯

ਮਨਿ—ਮਨ ਵਿਚ। ਦਰਿ ਸਾਚੈ—ਸੱਚੇ ਦਰ ਉੱਤੇ।
ਲੜਿ—ਪੱਲੇ ਵਿਚ। ਰੰਗਿ—ਰੰਗ ਵਿਚ।
ਘਰਿ—ਘਰ ਵਿਚ। ਭਰਨਾਲਿ—ਭਰਨਾਲ ਵਿਚ, ਸਮੁੰਦਰ ਵਿਚ।
ਹੁਕਮੀ—ਹੁਕਮ ਵਿਚ।

(੩) ਲਫਜ਼ ਦੇ ਅਖੀਰ ਤੇ ( ੈ ) ਵਰਤਿਆ; ਜਿਵੇਂ—

ਵਡਭਾਗੀ ਸੇ ਕਾਢੀਅਹਿ ਪਿਆਰੇ ਸੰਤ ਸੰਗਤਿ ਜਿਨਾ ਵਾਸੋ ॥
ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ 'ਮਨੈ' ਹੋਵੈ ਪਰਗਾਸੋ ॥੩॥੧॥੪॥

—ਬਿਲਾਵਲੁ ਮ: ੫ ਘਰੁ ੨, ਪੰ: ੮੦੨

ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ 'ਸਲਲੈ' ਸਲਲ ਸਮਾਇਦਾ ॥
੮॥੧॥੫॥ —ਸੋਲਹੇ ਮਾਰੂ ਮ: ੫, ਪੰ: ੧੦੭੬

(੪) ਨਾਂਵ ਦੇ ਅੰਤ ਵਿਚ ( ੇ ) ਵਰਤੀ ਜਾਂਦੀ ਹੈ; ਜਿਵੇਂ—

ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥
ਮਨੂਆ ਡੋਲੈ 'ਨਰਕੇ' ਪਾਈ ॥੫॥੬॥

—ਰਾਮਕਲੀ ਮ: ੧ ਅਸਟਪਦੀਆ, ਪੰ: ੯੦੬

ਹਰਿ ਜੀਉ ਕੀ ਹੈ ਸਭ ਸਿਰਕਾਰਾ ॥ ਏਹੁ ਜਮੁ ਕਿਆ ਕਰੇ ਵਿਚਾਰਾ ॥
ਹੁਕਮੀ ਬੰਦਾ ਹੁਕਮੁ ਕਮਾਵੈ 'ਹੁਕਮੇ' ਕਢਦਾ ਸਾਹਾ ਹੇ ॥੮॥੨॥੧੧॥

—ਮਾਰੂ ਮ: ੩ ਸੋਲਹੇ, ਪ: ੧੦੫੪

ਮਨੈ—ਮਨ ਵਿਚ। ਸਲਲੈ—ਸਲਲ (ਪਾਣੀ) ਵਿਚ।
ਨਰਕੇ—ਨਰਕ ਵਿਚ। ਹੁਕਮੇ—ਹੁਕਮ ਵਿਚ।

(੫) ਲਫਜ਼ ਦੇ ਅਖ਼ੀਰ ਤੇ (ਹਿ) ਵਰਤੀਦਾ ਹੈ; ਜਿਵੇਂ—

ਸਫਲ ਜਨਮੁ ਹੋਵਤ ਵਡਭਾਗੀ ॥
ਸਾਧ ਸੰਗਿ 'ਰਾਮਹਿ' ਲਿਵ ਲਾਗੀ ॥੨॥੮॥੧੩॥

—ਬਿਲਾਵਲੁ ਮ: ੫ ਘਰੁ ੪, ਪੰ: ੮੦੫

ਹਰਿ ਸਰੁ ਸਾਗਰੁ ਹਰਿ ਹੈ ਆਪੇ ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥
ਜਿਉ ਜਲ ਤਰੰਗ ਜਲੁ 'ਜਲਹਿ' ਸਮਾਵਹਿ
ਨਾਨਕ ਆਪੇ ਆਪਿ ਰਮਈਆ ॥੮॥੩॥

—ਬਿਲਾਵਲੁ ਮ: ੪ ਅਸਟਪਦੀਆ, ਪੰ. ੮੩੫

ਅੰਭੈ ਕਾ ਕਰਿ ਡੰਡਾ ਧਰਿਆ ॥
ਕਿਆ ਤੂ ਜੋਗੀ 'ਗਰਬਹਿ' ਪਰਿਆ ॥੧॥੧੩॥
—ਰਾਮਕਲੀ ਮ: ੫ ਘਰੁ ੨, ਪੰ: ੮੮੬

ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥
ਜਿਸਹਿ ਸੀਗਾਰੇ ਨਾਨਕਾ ਤਿਸੁ 'ਸੁਖਹਿ' ਬਸੇਰਾ ॥੩॥੧੫॥੧੧੭॥
—ਆਸਾ ਮ: ੫, ਪੰ: ੪੦੦

ਮਨਮੁਖ ਤੋਟਾ ਨਿਤ ਹੈ 'ਭਰਮਹਿ' ਭਰਮਾਏ ॥
ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ ॥੬॥੧੯॥
—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੨੧

ਰਾਮਹਿ—ਰਾਮ ਵਿਚ। ਜਲਹਿ—ਜਲ ਵਿਚ।
ਗਰਬਹਿ—ਗਰਬ (ਅਹੰਕਾਰ) ਵਿਚ।
ਸੁਖਹਿ—ਸੁਖ ਵਿਚ। ਭਰਮਹਿ—ਭਰਮ ਵਿਚ।

## ਅਧਿਕਰਣ ਕਾਰਕ, ਬਹੁ-ਵਚਨ

(੧) ਨਾਵ ਦੇ ਅੰਤ ਵਿਚ ( ੀ ) ਵਰਤੀਦੀ ਹੈ; ਜਿਵੇਂ—

ਨਾਵਣ ਚਲੇ 'ਤੀਰਥੀ' ਮਨਿ ਖੋਟੈ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥੨॥੧੨॥
—ਸੂਹੀ ਕੀ ਵਾਰ, ਪੰ: ੭੮੯

'ਨੈਨੀ' ਹਰਿ ਹਰਿ ਲਾਗੀ ਤਾਰੀ ॥
ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ
॥੧॥ਰਹਾਉ॥੧॥ —ਮਲਾਰ ਮ: ੪ ਘਰੁ ੧, ਪੰ: ੧੨੬੨

ਸੁਰਤਿ ਸਿਮ੍ਰਿਤਿ ਦੁਇ 'ਕੰਨੀ' ਮੁੰਦਾ ਪਰਮਿਤਿ ਬਾਹਰਿ ਖਿੰਥਾ ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥੨॥੫੩॥
—ਗਉੜੀ ਕਬੀਰ, ਪੰ: ੩੩੪

ਮਾਇਆ ਮੂਠਾ ਚੇਤੈ ਨਾਹੀ ॥
ਭਰਮੇ ਭੂਲਾ ਬਹੁਤੀ 'ਰਾਹੀ' ॥੨॥੮॥ —ਆਸਾ ਮ: ੫ ਘਰੁ ੨, ਪੰ: ੩੭੨

ਵਡ ਭਾਗੀ ਪਾਏ ਨਾਮੁ ਧਿਆਏ ਲਾਥੇ ਦੂਖ ਸੰਤਾਪੈ ॥
'ਗੁਰ ਚਰਣੀ' ਲਾਗੀ ਭ੍ਰਮੁ ਭਉ ਭਾਗੇ ਆਪੁ ਮਿਟਾਇਆ ਆਪੈ ॥੨॥
—ਆਸਾ ਮ: ੫ ਛੰਤ ਘਰੁ ੧, ਪੰ: ੪੫੩

ਰਹੈ ਬੇਬਾਣੀ ਮੜੀ 'ਮਸਾਣੀ' ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥੨॥੯॥ —ਆਸਾ ਦੀ ਵਾਰ

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
'ਦੰਦੀ' ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥੧॥੧॥
—ਸਲੋਕ ਮ: ੧, ਸੋਰਠਿ ਕੀ ਵਾਰ ਮ: ੪, ਪੰ. ੬੪੨

ਤੀਰਥੀ—ਤੀਰਥਾ ਉਤੇ । ਨੈਨੀ—ਨੈਨਾ ਵਿਚ ।
ਕੰਨੀ—ਕੰਨਾਂ ਵਿਚ । ਰਾਹੀ—ਰਾਹਾ ਵਿਚ ।
ਗੁਰ ਚਰਣੀ—ਗੁਰੂ ਦੇ ਚਰਣਾ ਵਿਚ ।
ਮਸਾਣੀ—ਮਸਾਣਾ ਵਿਚ । ਦੰਦੀ—ਦੰਦਾਂ ਉੱਤੇ ।

(੨) ਸਬਦ ਦੇ ਅੰਤ ਵਿਚ (ਹੁ) ਵਰਤੀਦਾ ਹੈ, ਜਿਵੇਂ—
ਚਰਨ ਸੰਤਨ ਕੇ ਮਾਥੇ ਮੇਰੇ ਊਪਰਿ 'ਨੈਨਹੁ' ਧੂਰਿ ਬਾਛਾਈਂ ॥
ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ ਬਲਿ ਬਲਿ ਤਾ ਕੈ ਹਉ ਜਾਈ ॥
੨॥੩॥੧੭॥ —ਸਾਰਗ ਮ. ੫ ਘਰੁ ੨, ਪੰ: ੧੨੦੭

ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥
ਬਚਨ ਨਾਦ ਮੇਰੇ 'ਸ੍ਰਵਨਹੁ' ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ ॥
੧॥ਰਹਾਉ॥੮॥੩੧॥ —ਸਾਰਗ ਮ: ੫ ਘਰੁ ੪, ਪੰ: ੧੨੧੦

'ਪਾਵਹੁ' ਬੇੜੀ ਹਾਥਹੁ ਤਾਲ ॥
ਨਾਮਾ ਗਾਵੈ ਗੁਨ ਗੋਪਾਲ ॥੧੨॥੧॥੧੦॥
—ਭੈਰਉ ਨਾਮਦੇਵ ਜੀ, ਪੰ: ੧੧੬੬

ਨੈਨਹੁ—ਨੈਨਾ ਵਿਚ । ਸ੍ਰਵਨਹੁ—ਕੰਨਾ ਵਿਚ ।
ਪਾਵਹੁ—ਪੈਰਾ ਵਿਚ ।

(ਤ) ਲਫਜ ਦੇ ਅਖੀਰ ਤੇ (ਹ) ਲਗਾਈਦਾ ਹੈ; ਜਿਵੇਂ—

ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਹੀ ॥
ਰਾਜਾ ਰੰਕੁ ਕਰੈ ਖਿਨ ਭੀਤਰਿ 'ਨੀਚਹ' ਜੋਤਿ ਧਰੀ ॥੧॥੬॥੧੮॥

—ਗੂਜਰੀ ਮ: ੫ ਘਰੁ ੨, ਪੰ: ੪੯੯

ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ 'ਨੈਨਹ' ਪਿਰੁ ਪਰਦੇਸਿ ਸਿਧਾਇਓ ॥੧॥੧੧॥੬੧॥

—ਸੋਰਠਿ ਮ: ੫, ਪੰ: ੬੨੪

ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ ॥
ਨਾਨਕ ਅਵਗਣ 'ਗੁਣਹ' ਸਮਾਣੇ ਐਸੀ ਗੁਰਮਤਿ ਪਾਈ ॥੩॥੩॥

—ਤੁਖਾਰੀ ਮ: ੧, ਪੰ: ੧੧੧੧

ਨੀਚਹ—ਨੀਚਾ ਵਿਚ। ਨੈਨਹ—ਨੈਨਾ ਵਿਚ। ਗੁਣਹ—ਗੁਣਾਂ ਵਿਚ।

(ੳ) (ਮੁਕਤਾ-ਅੰਤ); ਅਸਲੀ ਲਫ਼ਜ ਵਿਚ ਕੋਈ ਤਬਦੀਲੀ ਨਹੀਂ ਆਉਂਦੀ; ਜਿਵੇਂ—

ਐਸੀ ਕਿਰਪਾ ਮੋਹਿ ਕਰਹੁ ॥
ਸੰਤਹਿ 'ਚਰਣ' ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥੧॥
ਰਹਾਉ॥੩॥੧੧੯॥ —ਬਿਲਾਵਲੁ ਮ: ੫ ਘਰੁ ੮, ਪੰ: ੮੨੮

ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥
ਸਭਿ ਅਧ੍ਰੁਵ ਡਿਠੇ ਜੀਉ ਤਾ 'ਚਰਨ ਕਮਲ' ਚਿਤੁ ਲਾਇਆ ॥੪॥੧॥੧੧॥

—ਸੂਹੀ ਮ: ੫ ਛੰਤ, ਪੰ: ੭੮੫

ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ 'ਤੀਰਥ' ਵਾਸਾ ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥੫॥੧੪॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੧੯

ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥
ਬਿਨੁ ਹਰਿ ਨਾਮ ਨ ਛੂਟਸੀ ਮਰਿ 'ਨਰਕ' ਸਮਾਏ ॥੫॥੧੮॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ:

ਚਰਣ—ਚਰਣਾ ਉੱਤੇ। ਚਰਨ ਕਮਲ—ਕਮਲ ਵਰਗੇ ਚਰਨਾ ਵਿਚ।

ਤੀਰਥ—ਤੀਰਥਾਂ ਉੱਤੇ। ਨਰਕ—ਨਰਕਾ ਵਿਚ।

ਜਦੋਂ ਕ੍ਰਿਆ-ਵਿਸੇਸਣ (Adverb) ('ਹੀ') ਅਧਿਕਰਣ ਕਾਰਕ ਵਿਚ ਵਰਤੇ ਹੋਏ ਕਿਸੇ 'ਨਾਵ' ਦੇ ਨਾਲ ਲਾਇਆ ਜਾਏ, ਤਾ ਇਸ ਕਾਰਕ ਦਾ ਅੰਤਮ (ਚਿਹਨ) ( ਿ) ਉਡ ਜਾਦਾ ਹੈ; ਉਹ ਸਬਦ ਕੇਵਲ 'ਮੁਕਤਾ-ਅੰਤ' ਹੀ ਰਹਿ ਜਾਦਾ ਹੈ, ਜਿਵੇਂ—

ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥
ਗੁਰਪਰਸਾਦਿ 'ਘਰ ਹੀ' ਪਰਗਾਸਿਆ ਸਹਜੇ ਸਹਜਿ ਸਮਾਈ ॥੭॥੧॥
—ਮਲਾਰ ਮ: ੧ ਅਸਟਪਦੀਆ ਘਰੁ ੧, ਪੰ ੧੨੭੩

ਆਵਣ ਜਾਣਾ ਬਹੁੜਿ ਨ ਹੋਵੈ ਗੁਰਮੁਖਿ ਸਹਜਿ ਧਿਆਇਆ ॥
ਮਨ ਹੀ ਤੇ ਮਨੁ ਮਿਲਿਆ ਸੁਆਮੀ 'ਮਨ ਹੀ' ਮੰਨੁ ਸਮਾਇਆ ॥
ਸਾਚੇ ਹੀ ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ ॥੪॥੪॥
—ਮਲਾਰ ਮ: ੩ ਘਰੁ ੧, ਪੰ. ੧੨੫੯

'ਘਰਿ ਹੀ' ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸਮਾਲੇ ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥੧॥੨੦॥
—ਸਲੋਕ ਮ: ੧, ਵਡਹੰਸ ਕੀ ਵਾਰ, ਪੰ ੫੯੪

'ਘਰ ਹੀ' ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥
ਨਾਮੁ ਨਿਧਾਨੁ ਅਖੁਟ ਹੈ ਵਡਭਾਗਿ ਪਰਾਪਤਿ ਹੋਇ ॥੧॥੯॥੪੨॥
—ਸਿਰੀ ਰਾਗ ਮ: ੩, ਪੰਨਾ ੨੯

ਮੇਰੇ ਮਨ 'ਮਨ ਹੀ' ਉਲਟਿ ਸਮਾਨਾ ॥
ਗੁਰਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥੧॥
੧॥ਰਹਾਉ॥੪੭॥ —ਗਉੜੀ ਕਬੀਰ ਜੀ, ਪੰ ੩੩੩

ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥
ਜੌਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ 'ਘਰ ਹਾਈ' ॥੨॥੩॥੫੪॥
(ਹਾਈ=ਹੀ) —ਗਉੜੀ ਕਬੀਰ, ਪੰ. ੩੩੫

ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥ ਆਵਣ ਜਾਣਾ ਸਬਦੁ ਪਛਾਣੁ ॥
ਮਰੈ ਨ ਜੰਮੈ ਨਾ ਦੁਖ ਪਾਏ 'ਮਨ ਹੀ' ਮਨਹਿ ਸਮਾਇਦਾ ॥੧੩॥੧॥੧੫॥

—ਮਾਰੂ ਮ: ੩ ਸੋਲਹੇ, ਪੰ: ੧੦੫੯

ਕਹੈ ਕਬੀਰ ਸੁਨਹੁ ਰੇ ਸੰਤਹੁ 'ਖੇਤ ਹੀ' ਕਰਹੁ ਨਿਬੇਰਾ ॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥੭॥

—ਮਾਰੂ ਕਬੀਰ ਜੀ, ਪੰ: ੧੧੦੪

ਘਰ ਹੀ—ਘਰ ਵਿਚ ਹੀ। ਮਨ ਹੀ—ਮਨ ਵਿਚ ਹੀ।
ਘਰ ਹਾਈ—ਘਰ ਹੀ, ਘਰਿ ਵਿਚ ਹੀ। ਖੇਤ ਹੀ—ਖੇਤ ਵਿਚ ਹੀ।

## ਸੰਬੋਧਨ, ਇਕ-ਵਚਨ (Vocative Singular)

(੧) ਮੁਕਤਾ-ਅੰਤ, ਭਾਵ, ਅਸਲੀ ਰੂਪ ਵਿਚ ਕੋਈ ਤਬਦੀਲੀ ਨਹੀਂ ਹੁੰਦੀ; ਜਿਵੇਂ—

ਮੇਰੇ 'ਮਨ' ਰਾਮ ਨਾਮਿ ਚਿਤੁ ਲਾਇ ॥
ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿ ਨਾਮਾ ਫਲੁ ਪਾਇ ॥੧॥
॥ਰਹਾਉ॥੩੦॥ —ਬਸੰਤ ਹਿੰਡੋਲ ਮ: ੩ ਘਰੁ ੨, ਪੰ: ੧੧੭੭

ਹਰਿ ਗੁਰਮੁਖਿ ਤਿਨ੍ਹੀ ਅਰਾਧਿਆ ਜਿਨ ਕਰਮਿ ਪਰਾਪਤਿ ਹੋਇ ॥
'ਨਾਨਕ' ਹਉ ਬਲਿਹਾਰੀ ਤਿਨ੍ ਕਉ ਜਿਨ੍ ਹਰਿ ਮਨਿ ਵਸਿਆ ਸੋਇ ॥
੨॥੩੦॥ —ਸਲੋਕ ਮ: ੩, ਸਾਰਗ ਕੀ ਵਾਰ, ਪੰ: ੧੨੪੮

ਮਨ—ਹੇ ਮਨ ! ਨਾਨਕ—ਹੇ ਨਾਨਕ !

(੨) ਨਾਵ ਦੇ ਅੰਤ ਵਿਚ ( 'ਾ' ) ਲਾਇਆ, ਜਿਵੇਂ—

ਆਪਿ ਉਪਾਏ 'ਨਾਨਕਾ' ਆਪੇ ਰਖੈ ਵੇਕ ॥
ਮੰਦਾ ਕਿਸ ਨੋ ਆਖੀਐ ਜਾ ਸਭਨਾ ਸਾਹਿਬੁ ਏਕੁ ॥੧॥੨॥

—ਸਲੋਕ ਮ: ੨, ਸਾਰਗ ਕੀ ਵਾਰ, ਪੰ ੧੨੩੭

ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥
ਘਰਿ ਆਵਹੁ ਚਿਰੀ ਵਿਛੁੰਨਿਆ ਮਿਲੁ ਸਬਦਿ ਗੁਰੂ ਪ੍ਰਭ ਨਾਹਾ ॥੨॥੧॥੫॥

—ਸੂਹੀ ਛੰਤ ਮ: ੪ ਘਰੁ ੫, ਪੰ: ੭੭੬

ਸਿਖ ਮਤਿ ਸਭ ਬੁਧਿ ਤੁਮਾਰੀ ਮੰਦਿਰ ਛਾਵਾ ਤੇਰੇ ॥
ਤੁਝ ਬਿਨੁ ਅਵਰੁ ਨ ਜਾਣਾ ਮੇਰੇ 'ਸਾਹਿਬਾ' ਗੁਣ ਗਾਵਾ ਨਿਤ ਤੇਰੇ ॥੩॥੨॥

—ਬਿਲਾਵਲੁ ਮ. ੧, ਪੰ: ੭੯੫

ਨਾਨਕਾ—ਹੇ ਨਾਨਕ । ਨਾਹਾ—ਹੇ ਨਾਹ ! ਹੇ ਨਾਥ !

ਸਾਹਿਬਾ—ਹੇ ਸਾਹਿਬ ।

## ਸੰਬੋਧਨ, ਬਹੁ-ਵਚਨ

(੧) ਨਾਵ ਦੇ ਅੰਤ ਵਿਚ 'ਹੁ') ਲਾਇਆ ਜਾਦਾ ਹੈ; ਜਿਵੇਂ—

ਹਰਿ ਧਿਆਵਹੁ 'ਭਗਤਹੁ' ਦਿਨਸੁਰਾਤਿ ਅੰਤਿ ਲਏ ਛਡਾਇਆ ॥
ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿ ਨਾਮਿ ਸਮਾਇਆ ॥੪॥

—ਬਿਲਾਵਲ ਕੀ ਵਾਰ, ਪੰ. ੮੪੯

ਆਵਹੋ ਸੰਤ 'ਜਨਹੁ' ਗੁਣ ਗਾਵਹ ਗੋਵਿੰਦ ਕੇਰੇ ਰਾਮ ॥
ਗੁਰਮੁਖਿ ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ ਰਾਮ ॥੧॥੧॥੪॥

—ਸੂਹੀ ਛੰਤ ਮ: ੪ ਘਰੁ ੩, ਪੰ: ੭੭੫

ਭਗਤਹੁ—ਹੇ ਭਗਤ (ਜਨੋ) ! ਜਨਹੁ—ਹੇ ਜਨੋ !

(੨) ਨਾਵ ਦੇ ਅੰਤ ਵਿਚ (ੋ ) ਲਾਇਆ ਜਾਦਾ ਹੈ; ਜਿਵੇਂ—

ਗੁਰੁ ਸੰਤ 'ਜਨੋ' ਪਿਆਰਾ ਮੈ ਮਿਲਿਆ
ਮੇਰੀ ਤ੍ਰਿਸਨਾ ਬੁਝਿ ਗਈਆਸੇ ॥੧॥੧॥੫॥

ਜਨੋ—ਹੇ ਜਨੋ । —ਸੂਹੀ ਛੰਤ ਮ: ੪ ਘਰੁ ੫, ਪੰ ੭੭੬

ਨੋਟ :—ਹੇਠ-ਲਿਖੇ 'ਨਾਵ' ਸਕਲ ਵਿਚ ਅਕਾਰਾਤ (ਮੁਕਤਾ-ਅੰਤ) ਪੁਲਿੰਗ ਹਨ, ਇਹਨਾ ਦੀ 'ਕਾਰਕ-ਰੂਪ ਸਾਧਨਾ' ਭੀ (ਮੁਕਤਾ-ਅੰਤ) ਪੁਲਿੰਗ ਸਬਦਾ ਵਾਗ ਹੈ, ਪਰ ਅਰਥ ਅਤੇ ਭਾਵ ਵਿਚ ਇਹ ਲਫ਼ਜ ਇਸਤ੍ਰੀ ਲਿੰਗ ਵਿਚ ਹਨ .—

(੧) 'ਭੰਡ'—ਇਸਤ੍ਰੀ

ਇਹ ਲਫ਼ਜ ਸੰਸਕ੍ਰਿਤ ਦੇ ਲਫ਼ਜ਼ 'ਭਾਰਯਾ' (भार्या) ਤੋਂ ਵਿਗੜ

ਕੇ ਪ੍ਰਾਕ੍ਰਿਤ-ਰੂਪ 'ਭੰਡੁ' ਬਣ ਗਿਆ ਹੈ। ਜਿਵੇਂ—

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥੨॥੧੯॥

—ਆਸਾ ਦੀ ਵਾਰ

(ੳ) ਕਰਤਾ ਕਾਰਕ, ਇਕ-ਵਚਨ

ਲਫਜ ਦੇ ਅਖੀਰ ਤੇ ( ੁ ) ਲਾਇਆ ਜਾਂਦਾ ਹੈ, ਜਿਵੇ—

'ਭੰਡੁ' ਮੁਆ। 'ਭੰਡੁ' ਭਾਲੀਐ। 'ਭੰਡੁ' ਊਪਜੈ।

(ਅ) ਕਰਣ ਕਾਰਕ, ਇਕ-ਵਚਨ

ਅੰਤ ਵਿਚ ( ਿ ) ਲਾਈ ਜਾਂਦੀ ਹੈ, ਜਿਵੇਂ—

'ਭੰਡਿ' ਮੰਗਣੁ ਵੀਆਹੁ।

(ੲ) ਅਪਾਦਾਨ ਕਾਰਕ, ਇਕ-ਵਚਨ

(i) ਅੰਤ ਵਿਚ ( ਿ ),
(ii) ਅੰਤ ਵਿਚ (ਹੁ), ਜਿਵੇ—
(i) 'ਭੰਡਿ' ਜੰਮੀਐ। 'ਭੰਡਿ' ਹੋਵੈ ਬੰਧਾਨੁ।
(ii) 'ਭੰਡਹੁ' ਹੀ ਭੰਡੁ ਊਪਜੈ ॥

(ਸ) ਅਧਿਕਰਣ ਕਾਰਕ, ਇਕ-ਵਚਨ

ਅੰਤ ਵਿਚ ( ਿ ) ਲਗਾਈ ਜਾਂਦੀ ਹੈ, ਜਿਵੇ—

'ਭੰਡਿ' ਨਿੰਮੀਐ।

(੨) 'ਕਲਤ'—ਇਸਤ੍ਰੀ।

## (ੳ) ਕਰਤਾ ਕਾਰਕ, ਇਕ-ਵਚਨ

'ਕਲਤੁ'

ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥
ਜਿਥੈ ਪੁਤੁ 'ਕਲਤੁ' ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥
੨॥੩॥—ਵਡਹੰਸੁ ਮ: ੪ ਛੰਤ, ਪੰ ੫੭੩

ਦੁਖੁ ਲਾਗਾ ਬਹੁ ਅਤਿ ਘਣਾ ਪੁਤੁ 'ਕਲਤੁ' ਨ ਸਾਥਿ ਕੋਈ ਜਾਸਿ ॥
ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ ॥੧॥੩॥
—ਸੋਰਠਿ ਕੀ ਵਾਰ, ਪੰ. ੬੪੩

ਲਫ਼ਜ 'ਕਲਤ' ਸੰਸਕ੍ਰਿਤ ਦਾ ਲਫਜ 'ਕਲੱਤ੍ਰ' ਹੈ, ਸੰਸਕ੍ਰਿਤ ਵਿਚ ਇਹ ਲਫਜ 'ਨਪੁੰਸਕ ਲਿੰਗ' ਵਿਚ ਹੈ। ਪਰ ਪੰਜਾਬੀ ਵਿਚ ਕੇਵਲ ਪੁਲਿੰਗ ਅਤੇ ਇਸਤ੍ਰੀ ਲਿੰਗ ਹੀ ਹਨ, ਸੰਸਕ੍ਰਿਤ ਦੇ ਨਪੁੰਸਕ ਲਿੰਗ ਦੇ ਲਫਜ ਪੰਜਾਬੀ ਵਿਚ ਆ ਕੇ ਆਮ ਤੌਰ ਤੇ ਪੁਲਿੰਗ ਵਿਚ ਹੀ ਵਰਤੇ ਗਏ ਹਨ। ਏਸੇ ਕਾਰਨ ਲਫ਼ਜ 'ਕਲਤ' ਸੰਸਕ੍ਰਿਤ ਦੇ ਨਪੁੰਸਕ ਲਿੰਗ ਵਿਚੋਂ ਹਟ ਕੇ ਪੰਜਾਬੀ ਵਿਚ ਪੁਲਿੰਗ ਵਿਚ ਵਰਤਿਆ ਗਿਆ ਹੈ।

# (ਉ-ਅੰਤ) ਨਾਂਵ

(Words ending in ੁ)

'ਵਰਣ-ਬੋਧ' ਦੇ ਅਧਿਆਇ ਵਿਚ ਲਿਖਿਆ ਜਾ ਚੁਕਿਆ ਹੈ ਕਿ ਬਹੁਤ ਸਾਰੇ ਸੰਸਕ੍ਰਿਤ ਸਬਦਾ ਦਾ ਅੰਤਲਾ ਵਿਅੰਜਨ ਪ੍ਰਾਕ੍ਰਿਤ ਅਤੇ ਪੁਰਾਤਨ ਪੰਜਾਬੀ ਵਿਚ 'ਉ' ਬਣਦਾ ਗਿਆ। ਸੋ, ਏਸ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਕਈ ਐਸੇ ਪੁਲਿੰਗ 'ਨਾਂਵ' ਮਿਲਦੇ ਹਨ ਜਿਨ੍ਹਾ ਦੇ ਅੰਤ ਵਿਚ 'ਉ' ਹੈ; ਜਿਵੇਂ—

| | | | |
|---|---|---|---|
| ਉਦਉ | ਉਪਾਉ | ਅਨੁਰਾਉ | ਆਲਾਉ |
| ਅਮਿਉ | ਆਤਮ ਰਾਉ | ਸਾਉ | ਸੁਆਉ |
| ਸੰਪਉ | ਹਿਆਉ | ਕਾਉ | ਖਉ |
| ਗਾਉ | ਘਿਉ | ਘ੍ਰਾਉ | ਚਾਉ |
| ਠਾਉ | ਤਾਉ | ਥਾਉ | ਦਾਉ |
| ਨਾਉ | ਨਿਆਉ | ਨਿਹਚਉ | ਨਿਰਨਉ |
| ਪਾਉ | ਪਸਾਉ | ਪ੍ਰਿਉ | ਪਰਚਉ |
| ਪਰਲਉ | ਬਿਨਉ | ਭਉ | ਭਾਉ |
| ਵਾਉ | | | |

# (ਉ-ਅੰਤ) ਪੁਲਿੰਗ ਨਾਂਵਾਂ ਦੀ

## ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਭਉ, ਨਾਮਦੇਇ, ਪ੍ਰਿਅ | ਜੀਅ, ਭੈ, ਸੈਇ |
| ਕਰਮ ,, | ਹੀਉ, ਹਿਆਉ | ਥਾਵ, ਉਪਾਵ |
| ਕਰਣ ,, | ਭਇ, ਘਿਇ | ਪਾਵ |
| ਸੰਪ੍ਰਦਾਨ ,, | ਨਿਰਭਉ, ਪੀਅ | |
| ਅਪਾਦਾਨ ,, | ਪ੍ਰਿਅ, ਭੈ, ਜੀਅਹੁ | |
| ਸੰਬੰਧ ,, | ਜੀਅ, ਨਿਆਵ | |
| ਅਧਿਕਰਣ,, | ਭੈ, ਜੀਇ | ਪਾਈ |
| ਸੰਬੋਧਨ ,, | ਪ੍ਰਿਅ, ਜੀਅ | |

## ਉਦਾਹਰਣ ਤੇ ਪ੍ਰਮਾਣ

### ਕਰਤਾ ਕਾਰਕ, ਇਕ-ਵਚਨ

(੧) 'ਉ-ਅੰਤ' ਲਫ਼ਜ਼ ਬਿਨਾ ਕਿਸੇ ਤਬਦੀਲੀ ਦੇ; ਜਿਵੇਂ—

'ਭਉ' ਭਾਗਾ ਨਿਰਭਉ ਮਨਿ ਬਸੈ ॥ —ਰਾਮਕਲੀ ਮਃ ੫, ਪੰਃ ੯੬੩

ਤਪੈ 'ਹਿਆਉ' ਜੀਅੜਾ ਬਿਲਲੋਇ ॥੧॥੧॥੩॥—ਧਨਾਸਰੀ ਮ: ੧, ਪੰ: ੬੬੧

(੨) ਲਫਜ ਦਾ ਅੰਤਲਾ (ਉ) ਕਰੱਤਾ ਕਾਰਕ ਇੱਕੋ-ਵਚਨ ਵਿਚ (ਇ) ਬਣ ਜਾਦਾ ਹੈ; ਜਿਵੇ—

'ਨਾਮਦੇਇ' ਸਿਮਰਨੁ ਕਰ ਜਾਂਨਾ ॥੨॥੧॥—ਬਿਲਾਂਵਲੁ ਨਾਮਦੇਉਜੀ, ਪੰ' ੮੫੮

(੩) ਅੰਤਲਾ (ਉ) ਬਦਲ ਕੇ (ਅ) ਹੋ ਜਾਦਾ ਹੈ—

ਬਾਹ ਪਕਰਿ ਪ੍ਰਿਅ' ਸੇਜੈ ਆਨੀ ॥੧॥੭॥ —ਆਸਾ ਮ: ੫, ਪੰ: ੩੭੨

'ਪ੍ਰਿਅ' ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ॥੩॥੭॥—ਆਸਾ ਮ: ੫, ਪੰ ੩੭੨

(੧) 'ਭਉ' ਭਾਗਾ—ਭਉ ਦੂਰ ਹੋਇਆ ।
'ਹਿਆਉ' ਤਪੈ—ਹਿਆਉ (ਹਿਰਦਾ) ਤਪਦਾ ਹੈ ।

(੨) 'ਨਾਮਦੇਇ'—ਨਾਮਦੇਉ ਨੇ ।

ਜਿਵੇ ਮੁਕਤਾ-ਅੰਤ ਸਬਦਾ ਦੇ ਕਰਤਾ ਕਾਰਕ ਇਕ ਵਚਨ ਦੇ (ਿ-ਅੰਤ) ਰੂਪ ਵਿਚ ਵੇਖ ਆਏ ਹਾ ਕਿ ਉਹ ਸਦਾ ਸਕਰਮਕ ਕ੍ਰਿਆ (Transitive Verb) ਦੇ ਭੂਤ ਕਾਲ (Past Tense) ਨਾਲ ਵਰਤਿਆ ਜਾਦਾ ਹੈ, ਇਥੇ ਭੀ ਇਹੀ ਗੱਲ ਹੈ; ਜਿਵੇ—

ਨਾਮਦੇਇ ਸਿਮਰਨੁ ਕਰਿ ਜਾਨਾ—ਨਾਮਦੇਉ ਨੇ ਸਿਮਰਨ ਕਰ ਕੇ ਜਾਣ ਲਿਆ ।

(੩) 'ਪ੍ਰਿਅ' ਸੇਜੈ ਆਨੀ—'ਪ੍ਰਿਉ' ਨੇ ਸੇਜ ਤੇ ਲਿਆਦਾ ।
'ਪ੍ਰਿਅ' ਪੇਖੀ ਦ੍ਰਿਸਟਿ—ਪ੍ਰਿਉ ਨੇ ਨਜਰ ਨਾਲ ਤੱਕਿਆ ।

## ਕਰਤਾ ਕਾਰਕ, ਬਹੁ-ਵਚਨ

(੧) ਅੰਤਲੇ (ਉ) ਦਾ (ਅ) ਬਣ ਜਾਂਦਾ ਹੈ, ਜਿਵੇ—

ਸਭਿ 'ਜੀਅ' ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥੧॥੧॥੨॥
—ਆਸਾ ਮ: ੪, ਪੰ: ੩੪੮

ਜਾ ਪਤਿ ਲੇਖੈ ਨਾ ਪਵੈ ਤਾ 'ਜੀਅ' ਕਿਥੈ ਫਿਰਿ ਪਾਹਿ ॥੨॥੧॥
—ਆਸਾ ਮ: ੧ ਘਰੁ ੨, ਪੰ: ੩੫੮

'ਜੀਅ'—'ਜੀਉ' ਤੋਂ ਬਹੁ-ਵਚਨ। ਸਭਿ ਜੀਅ—ਸਾਰੇ ਜੀਵ।

(੨) (ਉ) ਦੇ ਥਾ (ੈ) ਜਾ (ੈਇ) ਹੋ ਜਾਂਦਾ ਹੈ; ਜਿਵੇਂ—

'ਭੈ' ਬਿਨਸੇ ਨਿਰਭਉ ਹਰਿ ਧਿਆਇਆ ॥੫੬॥—ਗਉੜੀ ਮ: ੫, ਪੰ: ੧੯੧

ਸਤਰਿ 'ਸੈਇ' ਸਲਾਰ ਹੈ ਜਾ ਕੇ ॥੧॥੭॥੧੫॥—ਭੈਰਉ ਕਬੀਰ ਜੀ,ਪੰ: ੧੧੬੧

ਭੈ—'ਭਉ' ਤੋਂ ਬਹੁ-ਵਚਨ। ਸੈਇ—'ਸਉ' ਤੋਂ ਬਹੁ-ਵਚਨ।

ਭੈ ਬਿਨਸੇ—ਸਾਰੇ ਡਰ ਨਾਸ ਹੋ ਗਏ। ਸੈਇ—ਸੈਂਕੜੇ।

## ਕਰਮ ਕਾਰਕ, ਇਕ-ਵਚਨ

ਅਸਲੀ ਲਫਜ਼ ਵਿਚ ਕੋਈ ਤਬਦੀਲੀ ਨਹੀਂ, ਜਿਵੇਂ—

'ਹੀਉ' ਦੇਉ ਸਭੁ ਮਨੁ ਤਨੁ ਅਰਪਉ ॥੨॥੫॥—ਸਾਰਗ ਮ: ੫, ਪੰ. ੧੨੦੪

'ਹਿਆਉ' ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥

—ਸਲੋਕ ਫਰੀਦ ਜੀ, ਪੰ: ੧੩੮੪

'ਹੀਉ' ਦੇਉ—ਮੈਂ ਹੀਉ ਅਰਪਨ ਕਰ ਦਿਆਂ।

'ਹਿਆਉ' ਨ ਕੈਹੀ ਠਾਹਿ—ਕਿਸੇ ਦਾ ਹਿਆਉ (ਹਿਰਦਾ) ਨਾ ਢਾਹ।

## ਕਰਮ ਕਾਰਕ, ਬਹੁ-ਵਚਨ

ਅੰਤਲੇ (ਉ) ਦਾ ਵ ਬਣ ਜਾਂਦਾ ਹੈ, ਜਿਵੇਂ—

'ਥਾਵ' ਸਗਲੇ ਸੁਖੀ ਵਸਾਇਆ ॥੧॥੧੭॥੮੧॥—ਸੋਰਠਿ ਮ. ੫, ਪੰ: ੬੨੮

ਕੀਏ 'ਉਪਾਵ' ਮੁਕਤਿ ਕੇ ਕਾਰਨਿ ॥੨॥੨॥੯॥—ਜੈਤਸਰੀ ਮ: ੯,ਪੰ: ੭੦੩

'ਥਾਵ' ਸਗਲੇ—ਸਾਰੇ ਥਾਉ।

ਕੀਏ 'ਉਪਾਵ'—(ਕਈ) ਉਪਾਉ ਕੀਤੇ।

## ਕਰਣ ਕਾਰਕ, ਇਕ-ਵਚਨ

ਅੰਤਲੇ (ਉ) ਤੋਂ (ਇ) ਬਣ ਜਾਂਦੀ ਹੈ, ਜਿਵੇਂ—

ਨਾਨਕ ਨਾਮੁ ਸਲਾਹੀਐ 'ਭਇ' ਦੁਸਮਨ ਭਾਗੇ ॥੨॥੩॥੬੭॥

—ਬਿਲਾਵਲੁ ਮ: ੫, ਪੰ: ੮੧੭

ਸਤਿਗੁਰ ਕੈ 'ਭਇ' ਭ੍ਰਮੁ ਭਉ ਜਾਇ ॥ਰਹਾਉ॥੧॥

—ਗਉੜੀ ਮ: ੩, ਪੰ: ੧੫੭

ਤਿਤੁ 'ਘਿਇ' ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥੧॥੨੬॥

—ਮਾਝ ਕੀ ਵਾਰ, ਪੰ: ੧੫੦

ਕਾਮ 'ਸੁਆਇ' ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥

੧॥੧॥੬॥੫੭॥—ਗਉੜੀ ਕਬੀਰ ਜੀ, ਪੰ: ੩੩੫

ਹਰਿ ਜਪੀਐ 'ਭਇ' ਸਚਿ ਪਿਆਰਿ ॥ ਨਾਨਕ ਨਾਮੁ ਗੁਰਮਤਿ ਉਰਧਾਰਿ ॥

੮॥੩॥੨੫॥—ਆਸਾ ਮ: ੩ ਅਸਟਪਦੀਆ, ਪੰ: ੪੨੪

'ਭਇ'—ਭਉ ਦੇ ਕਾਰਨ। 'ਘਿਇ' ਘਿਉ ਦੇ ਨਾਲ।

'ਸੁਆਇ'—ਸੁਆਉ (ਸੁਆਦ) ਦੇ ਕਾਰਨ।

## ਕਰਣ ਕਾਰਕ, ਬਹੁ-ਵਚਨ

ਲਫ਼ਜ ਦੇ ਅੰਤਲੇ (ਉ) ਦਾ (ਵ) ਬਣ ਜਾਦਾ ਹੈ, ਜਿਵੇਂ—

'ਪਾਵ' ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥੪॥੧॥੪॥

—ਸੂਹੀ ਮ: ੫ ਘਰੁ ੧੦ ਅਸਟਪਦੀਆ, ਪੰ: ੭੬੧

'ਪਾਵ'—'ਪਾਉ' ਤੋਂ ਬਹੁ-ਵਚਨ।

'ਪਾਵ' ਜੁਲਾਈ—ਪੈਰਾ ਨਾਲ ਜੁੱਲਾ (ਤੁਰਾਂ)।

## ਸੰਪ੍ਰਦਾਨ ਕਾਰਕ, ਇਕ-ਵਚਨ

(ਉ) ਤੋਂ (ਅ) ਬਣ ਜਾਦਾ ਹੈ; ਜਿਵੇਂ—

ਧੰਨਿ ਸੁਹਾਗਨਿ ਜੋ 'ਪੀਅ' ਭਾਵੈ ॥੩॥੮॥੩੦॥

—ਆਸਾ ਕਬੀਰ ਜੀ, ਪੰ. ੪੮੩

'ਪੀਅ' ਭਾਵੈ—ਪ੍ਰਿਉ (ਪੀਉ) ਨੂੰ ਭਾਵੈ।

## ਅਪਾਦਾਨ ਕਾਰਕ. ਇਕ-ਵਚਨ

(੧) ਅੰਤਲੇ (ਉ) ਤੋ (ਅ) ਬਣਦਾ ਹੈ; ਜਿਵੇ—

ਮੇਰਾ ਮਨੁ ਏਕੈ ਹੀ 'ਪ੍ਰਿਅ' ਮਾਗੈ ॥੧॥ਰਹਾਉ॥੫॥੨੮॥

—ਸਾਰਗ ਮ: ੫, ਪੰ: ੧੨੦੯

(੨) (ਉ) ਤੋਂ (ੈ) ਬਣਿਆ, ਜਿਵੇਂ—

ਗਿਰਿ ਤਰ ਜਲ ਜੁਆਲਾ 'ਭੈ' ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥

੩॥੩॥੯॥ —ਭੈਰਉ ਨਾਮਦੇਵ ਜੀ, ਪੰ: ੧੧੬੫

(੩) (ਉ) ਤੋਂ (ਅਹੁ) ਬਣ ਜਾਂਦਾ ਹੈ; ਜਿਵੇਂ—

ਇਹ ਬਾਣੀ ਜੋ 'ਜੀਅਹੁ' ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥

੧॥ਰਹਾਉ॥੪॥ —ਬਿਲਾਵਲ ਮ: ੩, ਪੰ: ੭੯੭

'ਪ੍ਰਿਅ'—ਪ੍ਰਿਉ ਤੋਂ। 'ਭੈ'—ਭਉ ਤੋਂ। 'ਜੀਅਹੁ'—ਜੀਉ ਤੋਂ।

## ਸੰਬੰਧ ਕਾਰਕ, ਇਕ-ਵਚਨ

(੧) (ਉ) ਤੋਂ (ਅ) ਹੋ ਜਾਂਦਾ ਹੈ; ਜਿਵੇਂ—

'ਜੀਅ ਜੁਗਤਿ' ਵਸਿ ਮੇਰੇ ਸੁਆਮੀ ਸਰਬ ਸਿਧਿ ਤੁਮ ਕਾਰਨ ਕਰਣ ॥

੨॥੩੦॥੧੧੬॥—ਬਿਲਾਵਲ ਮ: ੫, ਪੰਨਾ ੮੨੭

ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ 'ਪ੍ਰਿਅ' ਦੇਸਾਂਗਿਓ ॥੨॥੫॥

—ਸਾਰਗ ਮ: ੫ ਘਰੁ ੧, ਪ: ੧੨੦੪

ਕੈਸੇ ਕਹਉ ਮੋਹਿ 'ਜੀਅ' ਬੇਦਨਾਈ ॥ ਦਰਸਨ ਪਿਆਸ 'ਪ੍ਰਿਅ' ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ ॥੧॥੧੫॥

—ਸਾਰਗ ਮ: ੫, ਪੰ: ੧੨੦੬

'ਨਾਮਦੇਅ' ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥੩॥੧॥੮॥

—ਸੂਹੀ ਮ' ੪ ਘਰੁ ੬, ਪੰ: ੭੩੩

(੨) (ਉ) ਤੋਂ (ਵ), ਜਿਵੇਂ—

ਰਾਜੇ ਚੂਲੀ 'ਨਿਆਵ' ਕੀ ਪੜਿਆ ਸਚੁ ਧਿਆਨੁ ॥੨॥੭॥

—ਸਾਰਗ ਕੀ ਵਾਰ, ਪੰ. ੧੨੪੦

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ 'ਦਰੀਆਵੈ' ਢਾਹਾ ॥੯੮॥

—ਸਲੋਕ ਫਰੀਦ ਜੀ, ਪੰ ੧੩੮੩

(੧) 'ਜੀਅ' ਜੁਗਤਿ — ਜੀਉ ਦੀ ਜੁਗਤਿ । 'ਪ੍ਰਿਅ' ਦੇਸਅਗਿਓ—ਪ੍ਰਿਉ ਦਾ ਦੇਸ। 'ਜੀਅ' ਬੇਦਨਾਈ—ਜੀਉ ਦੀ ਬੇਦਨ। ਪ੍ਰਿਆ' ਪ੍ਰੀਤਿ—ਪ੍ਰਿਉ ਦੀ ਪ੍ਰੀਤਿ। 'ਨਾਮਦੇਅ' ਪ੍ਰੀਤਿ—ਨਾਮਦੇਉ ਦੀ ਪ੍ਰੀਤਿ।

(੨) 'ਦਰੀਆਵੈ' ਢਾਹਾ—ਦਰੀਆਉ ਦੀ ਢਾਹ।

ਨੋਟ :—ਸੰਬੰਧ ਕਾਰਕ ਦੇ ਥਾ ਜੇ (ਉ-ਅੰਤ) ਨਾਵ ਦੇ ਨਾਲ ਕੋਈ ਸੰਬੰਧ-ਵਾਚਕ 'ਸੰਬੰਧਕ' (Preposition) ਵਰਤਿਆ ਜਾਏ ਤਾ ਤਦੋਂ ਭੀ (ਉ) ਤੋਂ (ਵ) ਬਣ ਜਾਂਦਾ ਹੈ, ਜਿਵੇਂ—

'ਨਿਆਵ' ਕੀ ਚੁਲੀ। 'ਨਿਆਉ' ਤੋਂ 'ਨਿਆਵ' ਬਣ ਗਿਆ ਹੈ।

## ਅਧਿਕਰਣ ਕਾਰਕ, ਇਕ-ਵਚਨ

(੧) (ਉ) ਦੇ ਥਾ (ੈ) ਹੋ ਜਾਂਦੀ ਹੈ; ਜਿਵੇਂ—

ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥ 'ਭੈ' ਰਾਚੈ ਸਚ ਰੰਗਿ ਸਮਾਇ ॥੧॥ ਰਹਾਉ॥੧॥ —ਗਉੜੀ ਮ: ੩, ਪੰ: ੧੫੭

ਨਿਰਭਉ 'ਭੈ' ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥੨॥੨॥
—ਸੂਹੀ ਮ: ੪ ਛੰਤ ਘਰੁ ੧, ਪੰ ੭੭੩

'ਭੈ'—ਭਉ ਵਿਚ।

(੨) (ਉ) ਦੇ ਥਾ (ਇ) ਹੋ ਜਾਂਦੀ ਹੈ; ਜਿਵੇਂ—

ਜੋ 'ਜੀਇ' ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥੨॥੨੨॥
—ਆਸਾ ਦੀ ਵਾਰ, ਪੰ ੪੭੪

ਬਿਨੁ ਜਿਹਵਾ ਜੋ ਜਪੈ 'ਹਿਆਇ' ॥ ਕੋਈ ਜਾਣੈ ਕੈਸਾ ਨਾਉ ॥੨॥੧॥੬॥
—ਮਲਾਰ ਮ: ੧ ਘਰੁ ੨, ਪੰ: ੧੨੫੬

ਹਮਰੇ 'ਜੀਇ' ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ ॥੧॥੫॥
—ਦੇਵਗੰਧਾਰੀ ਮ: ੪ ਘਰੁ ੧, ਪੰ: ੫੨੮

ਜੀਇ—ਜੀਉ ਵਿਚ। ਹਿਆਇ—ਹਿਆਉ (ਹਿਰਦੇ) ਵਿਚ।

(੩) ਕਦੇ ਕਦੇ (ਉ) ਤੋਂ (ਅ) ਭੀ ਹੋ ਜਾਂਦਾ ਹੈ; ਜਿਵੇਂ—

ਸਾਹਨਿ ਸਤੁ ਕਰੈ 'ਜੀਅ' ਅਪਨੇ ॥੨॥੨੩॥ —ਗਉੜੀ ਕਬੀਰ, ਪੰ ੩੨੮

'ਜੀਅ'—ਜੀਉ ਵਿਚ।

## ਅਧਿਕਰਣ ਕਾਰਕ, ਬਹੁ-ਵਚਨ

(੧) (ਉ) ਤੋਂ (ਈ) ਬਣ ਜਾਦਾ ਹੈ; ਜਿਵੇਂ—

ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ 'ਪਾਈ' ॥੧॥੨॥੩੩॥

—ਧਨਾਸਰੀ ਮ: ੫ ਘਰੁ ੮, ਪੰ: ੬੭੯

ਗੁਰ ਕੇ ਚਰਨ ਲਗੇ ਮਨਿ ਮੀਠੇ ॥ ਨਿਰਬਿਘਨ ਹੋਇ ਸਭ 'ਥਾਈ' ਵੂਠੇ ॥

੩॥੨॥—ਬਿਲਾਵਲ ਮ: ੫ ਘਰੁ ੧, ਪੰ ੮੦੧

ਪਾਈ—ਪੈਰਾ ਵਿਚ ('ਪਾਉ' ਤੋਂ 'ਪਾਈ')।

ਥਾਈ—ਥਾਵਾ ਵਿਚ ('ਥਾਉ' ਤੋਂ 'ਥਾਈ')।

(੨) (ਉ) ਤੋਂ (ੈ), ਜਿਵੇਂ—

ਤੂੰ ਆਪੇ ਕਮਲੁ ਅਲਿਪਤੁ ਹੈ 'ਸੈ' ਹਥਾ ਵਿਚਿ ਗੁਲਾਲੁ ॥੭॥

—ਸਿਰੀ ਰਾਗ ਕੀ ਵਾਰ, ਪੰ. ੮੫

ਸੈ—'ਸਉ' ਤੋਂ ਅਧਿਕਰਣ ਕਾਰਕ, ਬਹੁ-ਵਚਨ।

ਸੈ ਹਥਾ ਵਿਚਿ—ਸੈਂਕੜੇ ਹੱਥਾ ਵਿਚ।

## ਸੰਬੋਧਨ

(੧) (ਉ) ਤੋਂ (ਅ) ਹੋ ਜਾਦਾ ਹੈ; ਜਿਵੇਂ—

ਹਰਿ ਰਸੁ ਚਾਹੇ 'ਪ੍ਰਿਅ ਪ੍ਰਿਅ' ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਗੈ ॥

੧॥੫॥੨੮॥—ਸਾਰਗ ਮ: ੫, ਪੰ. ੧੨੧੦

ਰੇ 'ਜੀਅ' ਨਿਲਜ ਲਾਜ ਤੋੁਹਿ ਨਾਹੀ ॥੩੮॥ —ਗਉੜੀ ਕਬੀਰ, ਪੰ ੩੩੦

ਅੰਮ੍ਰਿਤਾ 'ਪ੍ਰਿਅ' ਬਚਨ ਤੁਹਾਰੇ ॥੧॥ਰਹਾਉ॥੨੯॥

—ਦੇਵਗੰਧਾਰੀ ਮ: ੫, ਪੰ ੫੩੪

ਪ੍ਰਿਅ—ਹੇ ਪ੍ਰਿਉ! ਜੀਅ—ਹੇ ਜੀਉ!

# ਆਕਾਰਾਂਤ (ਾ-ਅੰਤ) ਪੁਲਿੰਗ ਨਾਂਵ

## ਦੀ

# ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਕਰਤਾ, ਕਰਤੈ | ਧੰਧੇ, ਵਣਜਾਰਈ, ਕੁਤੀਂ |
| | ਭਰੋਸਉ, ਹਉਰੋ, ਦਾਤੈ | ਮੁੰਡੀਅਨ |
| ਕਰਮ ,, | ਕਰਤਾ, ਦੂਲਹੁ | |
| ਕਰਣ ,, | ਭਾਣੈ | |
| ਸੰਪ੍ਰਦਾਨ ,, | ਬਿਟਵਹਿ | ਨਿਭਵਿਆਹ, ਚਾਟੜਿਆ |
| ਅਪਾਦਾਨ ,, | ਤੋਇਅਹੁ, ਖੰਨਿਅਹੁ | |
| ਸੰਬੰਧ ,, | ਕਰਤੇ | ਮੁੰਡੀਅਨ |
| ਅਧਿਕਰਣ,, | ਧੰਧੈ, ਤੋਇ | ਸਉਦੀਂ |
| ਸੰਬੋਧਨ ,, | ਕਰਤਾ, ਪਾਡੇ | ਅੰਧਿਹੋ |

## ਕਰਤਾ ਕਾਰਕ, ਇਕ-ਵਚਨ

(੧) ( ਾ-ਅੰਤ ); ਅਸਲ ਲਫ਼ਜ਼ ਵਿਚ ਕੋਈ ਤਬਦੀਲੀ ਨਹੀਂ; ਜਿਵੇਂ—

ਚਖਿ ਛੋਡੀ ਸਹਸਾ ਨਹੀ ਕੋਇ ॥ ਬਾਪੁ ਦਿਸੈ ਵੇਜਾਤਿ ਨ ਹੋਇ ॥
ਏਕੇ ਕਉ ਨਾਹੀ ਭਉ ਕੋਇ ॥ 'ਕਰਤਾ' ਕਰੇ ਕਰਾਵੈ ਸੋਇ ॥੩॥੩॥

—ਬਿਲਾਵਲੁ ਮ: ੧, ਪੰ. ੭੯੬

'ਕਰਤਾ' ਰਾਖੈ ਕੀਤਾ ਕਉਨੁ ॥੨॥੮॥੧੯॥ —ਰਾਮਕਲੀ ਮ: ੫, ਪੰ: ੮੯੮

(੨) ਲਫ਼ਜ਼ ਦੇ ਅੰਤਲੇ ( ਾ ) ਦਾ ( ੈ ) ਹੋ ਜਾਂਦਾ ਹੈ; ਜਿਵੇਂ—

'ਦਾਤੈ' ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥੪॥੧੧॥

—ਸੋਰਠਿ ਮ. ੩, ਪੰ. ੬੦੪

'ਕਰਤੈ' ਆਪਿ ਵਸਾਇਆ ਸਰਬ ਸੁਖੁ ਪਾਇਆ ਪੁਤ ਭਾਈ ਸਿਖ ਬਿਗਾਸੇ ॥੧॥੬॥੯॥ —ਸੂਹੀ ਛੰਤ ਮ: ੫ ਘਰੁ ੩, ਪੰਨਾ ੭੮੩

'ਧੰਨੈ' ਸੇਵਿਆ ਬਾਲ ਬੁਧਿ ॥੫॥੧॥ —ਬਸੰਤੁ ਮ: ੫, ਪੰਨਾ ੧੧੯੨

'ਨਟੂਐ' ਸਾਗੁ ਬਣਾਇਆ ਬਾਜੀ ਸੰਸਾਰਾ ॥੪॥੨੨॥

—ਆਸਾ ਮ: ੧ ਅਸਟਪਦੀਆ, ਪੰਨਾ ੪੨੨

ਰੂਪਿ ਕੰਨਿਆ ਸੁੰਦਰਿ ਬੇਧੀ 'ਸਸੈ' ਸਿੰਘ ਗੁਨ ਗਾਏ ॥੩॥੬॥

—ਆਸਾ ਕਬੀਰ ਜੀ, ਪੰਨਾ ੪੭੭

(ਾ-ਅੰਤ) ਪੁਲਿੰਗ ਨਾਂਵ ਦਾ ਇਹ ਰੂਪ ਸਕਰਮਕ ਕ੍ਰਿਆ (Transitive Verb) ਦੇ ਭੂਤ ਕਾਲ (Past Tense) ਨਾਲ ਵਰਤਿਆ ਜਾਂਦਾ ਹੈ।

ਦਾਤੈ ਦਾਤਿ ਰਖੀ—ਦਾਤੇ ਨੇ ਦਾਤਿ ਰੱਖੀ।

ਕਰਤੈ ਵਸਾਇਆ—ਕਰਤੇ ਨੇ (ਨਗਰ) ਵਸਾਇਆ।

ਧੰਨੈ ਸੇਵਿਆ—ਧੰਨੇ ਨੇ (ਪ੍ਰਭੂ ਨੂੰ) ਸੇਵਿਆ।

ਨਟੂਐ ਸਾਗੁ ਬਣਾਇਆ—ਨਟੂਏ ਨੇ ਸਾਗ ਬਣਾਇਆ।

ਸਸੈ ਸਿੰਘ ਗੁਨ ਗਾਏ—ਸਸੇ ਨੇ ਸਿੰਘ ਦੇ ਗੁਨ ਗਾਏ।

(੩) ਅੰਤਲੇ ( ਾ ) ਤੋਂ (ਉ) ਬਣ ਜਾਂਦਾ ਹੈ; ਜਿਵੇਂ—

ਅਬ ਭਉ ਭਾਨਿ 'ਭਰੋਸਉ' ਆਵਾ ॥੩੦॥
ਰਣਿ 'ਰੂਤਉ' ਭਾਜੈ ਨਹੀ 'ਸੂਰਉ' ਥਾਰਉ ਨਾਉ ॥੩੪॥

—ਗਉੜੀ ਬਾਵਨ ਅਖਰੀ ਕਬੀਰ ਜੀ, ਪੰ. ੩੪੨

ਭਰੋਸਉ ਆਵਾ—ਭਰੋਸਾ ਆਇਆ।

ਸੂਰਉ ਥਾਰਉ ਨਾਉ—ਸੂਰਾ ਥਾਰਾ ਨਾਮ ਹੈ।

(੪) ( ਾ ) ਤੋਂ ( ੋ ) ਹੋ ਜਾਂਦਾ ਹੈ; ਜਿਵੇਂ—

ਹਉ 'ਹਉਰੋ' ਤੂੰ ਠਾਕੁਰੁ 'ਗਉਰੋ' ਨਾਨਕ ਸਰਨਿ ਪਛਾਨੀ ॥੩॥੬॥੧੩੫॥

—ਆਸਾ ਮ: ੫ ਘਰੁ ੧੧, ਪੰ: ੪੦੪

'ਹਉਰਾ' ਤੋਂ ਹਉਰੋ। 'ਗਉਰਾ' ਤੋਂ ਗਉਰੋ।

(੫) ( ਾ ) ਤੋਂ ( ੋ ) ਹੋ ਜਾਂਦਾ ਹੈ; ਜਿਵੇਂ—

ਤੂੰ 'ਦਾਤੇ' ਹਮ ਜਾਚਿਕਾ ਹਰਿ ਦਰਸਨੁ ਦੀਜੈ ॥
ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ ॥੧॥ਰਹਾਉ॥੧੫॥

—ਆਸਾ ਮ ੧ ਘਰੁ ੮ ਅਸਟਪਦੀਆ, ਪੰ ੪੧੯

ਤੂੰ 'ਗੁਣਦਾਤੌ' ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥
ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ ॥੧॥੪॥

—ਸੋਰਠਿ ਮ: ੧ ਅਸਟਪਦੀਆ, ਪੰ: ੬੩੬

## ਕਰਤਾ ਕਾਰਕ, ਬਹੁ-ਵਚਨ

(੧) ( ਾ ) ਤੋਂ ( ੇ ), ਜਿਵੇਂ—

'ਧੰਧੇ' ਕਹਾ ਬਿਆਪਹਿ ਤਾਹੂ ॥ ਜੋ ਏਕ ਛਾਡਿ ਅਨ ਕਤਹ ਨ ਜਾਹੂ ॥੪॥

—ਗਉੜੀ ਬਾਵਨ ਅਖਰੀ ਮ: ੫, ਪੰ: ੨੫੧

ਪਾਸਿ 'ਦਮਾਮੇ' ਛਤੁ ਸਿਰਿ ਭੇਰੀ ਸਡੋ ਰਡ ॥ ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥ —ਸਲੋਕ ਫਰੀਦ ਜੀ, ਪੰ: ੧੩੮੦

(੨) ( ਾ ) ਦੇ ਥਾ (ਈ) ਹੋ ਜਾਦੀ ਹੈ; ਜਿਵੇਂ—

ਵਸਤੁ ਲਦੀ 'ਵਣਜਾਰਦੀ' ਵਖਰੁ ਬਧਾ ਪਾਇ ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥੧॥੩॥

—ਸਲੋਕ ਮ: ੨, ਸਾਰਗ ਕੀ ਵਾਰ, ਪੰ: ੧੨੩੮

ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ ॥
ਬੀਧਾ ਪੰਚ 'ਬਟਵਾਰਈ' ਉਪਜਿਓ ਮਹਾ ਖੇਦੁ ॥੩॥੨੮॥੫੮॥

—ਬਿਲਾਵਲੁ ਮ. ੫, ਪੰ' ੮੧੫

(੩) ( ਾ ) ਦੇ ਥਾ ( ੀ ) ਬਣ ਜਾਂਦੀ ਹੈ; ਜਿਵੇਂ—

ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ 'ਕੁਤੀ' ਮੁਇਆ ਸਾਰ ਨ ਕਾਈ ॥੨॥੫॥੩੯॥

—ਆਸਾ ਮ: ੧ ਘਰੁ ੬, ਪੰ: ੩੬੦

(੪) ( ਾ ) ਦੇ ਥਾਂ (ਨ) ਬਣ ਜਾਂਦਾ ਹੈ; ਜਿਵੇਂ—

ਇਨ 'ਮੁੰਡੀਅਨ' ਮੇਰਾ ਘਰੁ ਧੁੰਧਰਾਵਾ ॥
ਬਿਟਵਹਿ ਰਾਮ ਰਮਊਆ ਲਾਵਾ ॥੧॥ਰਹਾਉ॥੩੩॥—ਆਸਾ ਕਬੀਰ,ਪੰਨਾ ੪੮੪

ਅੰਕ ਨੰਬਰ (੨), (੩), (੪) ਵਿਚ ਦਿੱਤੇ ਗਏ (ਈ-ਅੰਤ), ( ੇ-ਅੰਤ ) ਅਤੇ ( ਨ-ਅੰਤ ) ਸਕਰਮਕ ਕ੍ਰਿਆ (Transitive Verb) ਦੇ ਭੂਤ ਕਾਲ (Past Tense) ਨਾਲ ਵਰਤੇ ਜਾਦੇ ਹਨ; ਜਿਵੇਂ—

ਵਸਤੁ ਲਈ ਵਣਜਾਰਈ — ਵਣਜਾਰਿਆ ਨੇ ਵਸਤ ਲਈ। 'ਵਣਜਾਰਾ' ਤੋਂ 'ਵਣਜਾਰਈ'।

ਬੀਧਾ ਪੰਚ ਬਟਵਾਰਈ—ਪੰਜ ਬਟਵਾਰਿਆ ਨੇ (ਤੈਨੂੰ) ਵਿੰਨ੍ਹਿਆ। 'ਬਟਵਾਰਾ' ਤੋਂ 'ਬਟਵਾਰਈ'।

ਰਤਨ ਵਿਗੋਏ ਕੁਤੀਂ—ਕੁੱਤਿਆਂ ਨੇ ਰਤਨ ਵਿਗੋਏ। 'ਕੁਤਾ' ਤੋਂ 'ਕੁਤੀਂ'।

ਮੁੰਡੀਅਨ ਘਰੁ ਧੁੰਧਰਾਵਾ — ਮੁੰਡੀਆ ਨੇ ਘਰ ਵਿਗਾੜਿਆ। 'ਮੁੰਡੀਆ' ਤੋਂ 'ਮੁੰਡੀਅਨ'।

## ਕਰਮ ਕਾਰਕ, ਇਕ-ਵਚਨ

(੧) (ਾ-ਅੰਤ) ਅਸਲ ਲਫ਼ਜ ਵਿਚ ਕੋਈ ਤਬਦੀਲੀ ਨਹੀਂ; ਜਿਵੇਂ—

'ਕਰਤਾ' ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥
ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੁਹਾਗੁ ਜੀਉ ॥੭॥੮॥੩੮॥
—ਮਾਝ ਮ: ੫ ਘਰੁ ੨, ਪੰਨਾ ੧੩੨

ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥
'ਤੋਸਾ' ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ॥੧॥੪॥੩੮॥
—ਮਾਝ ਮ: ੫ ਘਰੁ ੨, ਪੰਨਾ ੧੩੨

'ਗੈਡਾ' ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥੨॥੨੫॥
—ਮਲਾਰ ਕੀ ਵਾਰ, ਪੰਨਾ ੧੨੮੯

(੨) ( ਾ )-ਦੇ ਥਾਂ ( ੂ ) ਹੋ ਜਾਂਦਾ ਹੈ, ਜਿਵੇਂ—

'ਗਦਹੂ' ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥੧।੧੪।—ਸੂਹੀ ਕੀ ਵਾਰ,ਪੰ.੭੯੦

ਨ੍ਹਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥
ਰਾਮ ਰਾਇ ਸੋ 'ਦੂਲਹੁ' ਪਾਇਓ ਅਸ ਬਡ ਭਾਗ ਹਮਾਰਾ ॥੨॥੨॥੨੪॥
—ਆਸਾ ਕਬੀਰ ਜੀ, ਪੰ: ੪੮੨

'ਗਦਹਾ' ਤੋਂ 'ਗਦਹੂ'। 'ਦੂਲਹਾ' (ਦੁਲਹਾ) ਤੋਂ 'ਦੂਲਹੁ'।

## ਕਰਣ ਕਾਰਕ, ਇਕ-ਵਚਨ

( ਾ ) ਤੋਂ ( ੈ ) ਹੋ ਜਾਂਦਾ ਹੈ; ਜਿਵੇਂ—

ਇਕਨ੍ਹਾ 'ਭਾਣੈ' ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥੩॥੨॥
—ਆਸਾ ਦੀ ਵਾਰ

'ਸੂਹੈ' ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ।੧੧।—ਸੂਹੀ ਕੀ ਵਾਰ,ਪੰ:੭੮੫

ਐਸਾ ਦੀਵਾ ਨੀਰਿ ਤਰਾਇ ॥ ਜਿਤੁ 'ਦੀਵੈ' ਸਭ ਸੋਝੀ ਪਾਇ ॥
੧॥ਰਹਾਉ॥੭॥—ਰਾਮਕਲੀ ਮ: ੧, ਪੰ. ੮੭੮

'ਭਾਣਾ' ਤੋਂ 'ਭਾਣੈ'। 'ਸੂਹਾ ਤੋਂ 'ਸੂਹੈ' (ਵਿਸੇਸਣ)।
'ਦੀਵਾ' ਤੋਂ 'ਦੀਵੈ'। 'ਭਾਣੈ'—ਭਾਣੇ ਅਨੁਸਾਰ। ਸੂਹੈ ਵੇਸਿ—ਸੂਹੇ ਵੇਸ ਦੇ ਕਾਰਨ। ਜਿਤੁ ਦੀਵੈ—ਜਿਸ ਦੀਵੇ ਨਾਲ।

## ਸੰਪ੍ਰਦਾਨ ਕਾਰਕ, ਇਕ-ਵਚਨ

( ਾ ) ਤੋਂ ( ਹਿ ) ਹੋ ਜਾਂਦਾ ਹੈ; ਜਿਵੇਂ—

ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥
'ਬਿਟਵਹਿ' ਰਾਮ ਰਮਊਆ ਲਾਵਾ ॥੧।ਰਹਾਉ।੩੩।—ਆਸਾ ਕਬੀਰ,ਪੰ ੪੮੪

'ਬਿਟਵਾ' ਤੋਂ 'ਬਿਟਵਹਿ' ।

'ਬਿਟਵਹਿ'—ਬਿਟਵੇ ਨੂੰ, ਅੰਞਾਣ ਬੇਟੇ ਨੂੰ ।

## ਸੰਪ੍ਰਦਾਨ ਕਾਰਕ, ਬਹੁ-ਵਚਨ

ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ 'ਨਿਭਵਿਆਹ' ॥ ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ 'ਗਇਆਹਿ' ॥੧॥੮॥ —ਸੂਹੀ ਕੀ ਵਾਰ, ਪੰ: ੭੮੮

ਪਾਧਾ ਗੁਰਮੁਖਿ ਆਖੀਐ 'ਚਾਟੜਿਆ' ਮਤਿ ਦੇਇ ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥੫੪॥੧॥
—ਓਅੰਕਾਰੁ ਮ: ੧ ਰਾਮਕਲੀ, ਪੰ: ੯੩੮

'ਨਿਭਵਾ' ਤੋਂ 'ਨਿਭਵਿਆਹ' । 'ਚਾਟੜਾ' ਤੋਂ 'ਚਾਟੜਿਆ' ।

## ਅਪਾਦਾਨ ਕਾਰਕ, ਇਕ-ਵਚਨ

( ਾ ) ਤੋਂ (ਹੁ) ਹੋ ਜਾਂਦਾ ਹੈ; ਜਿਵੇਂ—

ਪਾਡੇ ਤੂੰ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
'ਤੋਇਅਹੁ' ਅੰਨੁ ਕਮਾਦੁ ਕਪਾਹਾ ਤੋਇਅਹੁ ਤ੍ਰਿਭਵਣੁ ਗੰਨਾ ॥੨॥੨੫॥
—ਮਲਾਰ ਕੀ ਵਾਰ, ਪੰ: ੧੨੯੦

'ਵਡਹੁ' ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥ ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥੧੯॥ —ਆਸਾ ਦੀ ਵਾਰ

ਵਾਟ ਹਮਾਰੀ ਖਰੀ ਉਡੀਣੀ ॥
'ਖੰਨਿਅਹੁ' ਤਿਖੀ ਬਹੁਤੁ ਪਿਈਣੀ ॥੪॥੧॥ —ਸੂਹੀ ਫਰੀਦ, ਪੰ: ੭੯੪

'ਤੋਆ' ਤੋਂ 'ਤੋਇਅਹੁ' । 'ਵਡਾ' ਤੋਂ 'ਵਡਹੁ' ।
'ਖੰਨਾ' ਤੋਂ 'ਖੰਨਿਅਹੁ' । 'ਤੋਇਅਹੁ'—ਤੋਏ (ਜਲ) ਤੋਂ ।
ਵਡਹੁ—ਵਡੇ ਤੋਂ । ਖੰਨਿਅਹੁ—ਖੰਨੇ (ਖੰਡੇ) ਤੋਂ ।

## ਸੰਬੰਧ ਕਾਰਕ, ਇਕ-ਵਚਨ

( ਾ ) ਤੋਂ ( ੇ ) ਹੋ ਜਾਂਦੀ ਹੈ, ਜਿਵੇਂ—

'ਕਰਤੇ' ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥

ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥੫੨॥

—ਰਾਮਕਲੀ ਮ: ੧ ਓਅੰਕਾਰੁ, ਪੰਨਾ ੯੩੭

ਜੈ ਘਰਿ 'ਕਰਤੇ' ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਹਿ ॥

੧॥ਰਹਾਉ॥੩੦॥ —ਆਸਾ ਮ: ੧, ਪੰਨਾ ੩੫੭

ਕਰਤੇ ਹਥਿ—ਕਰਤਾ (ਕਰਤੇ) ਦੇ ਹੱਥ ਵਿਚ ।

ਕਰਤੇ ਕੀਰਤਿ—ਕਰਤਾ (ਕਰਤੇ) ਦੀ ਕੀਰਤੀ ।

## ਸੰਬੰਧ ਕਾਰਕ, ਬਹੁ-ਵਚਨ

ਸੁਨਿ ਅੰਧੁਲੀ ਲੋਈ ਬੇਪੀਰ ॥ ਇਨ੍ 'ਮੁੰਡੀਅਨ੍' ਭਜਿ ਸਰਨਿ ਕਬੀਰ ॥

੪॥੩॥੬॥ —ਗੋਂਡ ਕਬੀਰ, ਪੰਨਾ ੮੭੧

ਮੁੰਡੀਅਨ ਸਰਨਿ—ਮੁੰਡੀਆ ਦੀ ਸਰਨ ।

## ਅਧਿਕਰਣ ਕਾਰਕ, ਇਕ-ਵਚਨ

(੧) ( ਾ ) ਤੋਂ ( ੈ ), ਜਿਵੇਂ—

ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ॥
ਧੰਧੈ' ਕੂੜਿ ਵਿਆਪਿਆ ਜਮਪੁਰਿ ਚੋਟਾ ਖਾਇ ॥੩॥੩॥—ਮਾਰੂ ਮ: ੩,ਪੰ. ੯੯੪

ਤੋਆ ਆਖੈ ਹਉ ਬਹੁਬਿਧਿ ਹਛਾ 'ਤੋਐ' ਬਹੁਤੁ ਬਿਕਾਰਾ ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥੨੫॥

—ਮਲਾਰ ਕੀ ਵਾਰ, ਪੰਨਾ ੧੨੯੦

'ਸੁਪਨੈ' ਊਭੀ ਭਈ ਗਹਿਓ ਕੀ ਨ ਅੰਚਲਾ ॥
ਸੁੰਦਰ ਪੁਰਖ ਬਿਰਾਜਤ ਪੇਖਿ ਮਨੁ ਬੰਚੁਲਾ ॥੧੩॥—ਫੁਨਹੇ ਮ: ੫, ਪੰਨਾ ੧੩੬੨

ਸਸੁਰੈ 'ਪੇਈਐ' ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥
ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥੧॥੧॥

—ਸੋਰਠਿ ਕੀ ਵਾਰ ਮ. ੪, ਪੰਨਾ ੬੪੨

ਉਡਿ ਉਡਿ ਰਾਵਾ 'ਝਾਟੈ' ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥੨॥੫॥

—ਆਸਾ ਦੀ ਵਾਰ

(੨) ( ਾ ) ਤੋਂ ( ਿ ) ਹੋ ਜਾਂਦੀ ਹੈ, ਜਿਵੇਂ—

ਤਤੀ 'ਤੋਇ' ਨ ਪਲਵੈ ਜੇ ਜਲਿ ਟੁਬੀ ਦੇਇ ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥

—ਸਲੋਕ ਫ਼ਰੀਦ ਜੀ, ਪੰ. ੧੩੮੧

(੧) 'ਧੰਧਾ' ਤੋਂ ਧੰਧੈ। 'ਤੋਆ' ਤੋਂ ਤੋਐ। 'ਸੁਪਨਾ' ਤੋਂ ਸੁਪਨੈ। 'ਪੇਈਆ' ਤੋਂ ਪੇਈਐ। 'ਝਾਟਾ' ਤੋਂ ਝਾਟੈ।

'ਧੰਧੈ'—ਧੰਧੇ ਵਿਚ। 'ਤੋਐ'—ਤੋਏ (ਜਲ) ਵਿਚ। 'ਸੁਪਨੈ'—ਸੁਪਨੇ ਵਿਚ। 'ਪੇਈਐ'—ਪੇਈਏ (ਪੇਕੇ) ਵਿਚ। 'ਝਾਟੈ'—ਝਾਟੇ ਵਿਚ।

(੨) 'ਤੋਆ' ਤੋਂ 'ਤੋਇ'। 'ਤੋਇ'—ਤੋਏ (ਜਲ) ਵਿਚ।

## ਅਧਿਕਰਣ ਕਾਰਕ, ਬਹੁ-ਵਚਨ

( ਾ ) ਤੋਂ ( ੀਂ ) ਹੋ ਜਾਂਦੀ ਹੈ, ਜਿਵੇਂ—

ਸਗਲੀ 'ਸਉਦੀਂ' ਤੋਟਾ ਆਵੈ ॥ ਨਾਨਕ ਰਾਮ ਨਾਮੁ ਮਨਿ ਭਾਵੈ ॥੫॥੨੪॥

—ਆਸਾ ਮ: ੧, ਪੰ: ੩੫੬

ਕਾਚੀ 'ਸਉਦੀ' ਤੋਟਾ ਆਵੈ ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥
ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ ॥੧੦॥੬॥੧੨॥

—ਮਾਰੂ ਮ: ੧ ਸੋਲਹੇ, ਪੰ: ੧੦੩੨

'ਸਉਦਾ' ਤੋਂ ਸਉਦੀ। ਸਉਦੀਂ—ਸਉਦਿਆਂ ਵਿਚ।

## ਸੰਬੋਧਨ, ਇਕ-ਵਚਨ

(੧) ( ਾ-ਅੰਤ); ਅਸਲੀ ਲਫ਼ਜ਼ ਵਿਚ ਕੋਈ ਤਬਦੀਲੀ ਨਹੀਂ; ਜਿਵੇਂ—

'ਕਰਤਾ' ਤੂ ਮੈ ਮਾਣੁ ਨਿਮਾਣੇ ॥ ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ਰਹਾਉ॥੫॥

—ਸੋਰਠਿ ਮ: ੧, ਪੰ. ੫੯੬

'ਕਰਤਾ' ਤੂ ਮੇਰਾ ਜਜਮਾਨੁ ॥ ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ਰਹਾਉ॥੭॥

—ਪ੍ਰਭਾਤੀ ਮ. ੧, ਪੰ. ੧੩੨੯

ਕਰਤਾ—ਹੇ ਕਰਤਾ! ਹੇ ਕਰਤੇ!

(੨) ( ਾ ) ਤੋਂ ( ੇ ) ਹੋ ਜਾਂਦੀ ਹੈ; ਜਿਵੇਂ—

'ਪਾਡੇ' ਐਸਾ ਬ੍ਰਹਮੁ ਬੀਚਾਰੁ ॥
ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰ ॥੧॥ਰਹਾਉ॥੨੦॥

—ਆਸਾ ਮ: ੧, ਪੰ: ੩੫੫

'ਪਾਡਾ' ਤੋਂ ਸੰਬੋਧਨ (ਹੇ) ਪਾਡੇ !

ਸੰਬੋਧਨ, ਬਹੁ-ਵਚਨ

( ਾ ) ਤੋਂ (ਹੋ); ਜਿਵੇਂ—

ਲਾਲਚੁ ਛੋਡਹੁ 'ਅੰਧਿਹੋ' ਲਾਲਚਿ ਦੁਖੁ ਭਾਰੀ ॥੫॥੧੫॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੧੯

ਗਾਵਹੁ ਗਾਵਹੁ 'ਰੰਗਿਰਾਤਿਹੋ' ਭਾਈ ਹਰਿ ਸੇਤੀ ਰੰਗੁ ਲਾਇ ॥ਰਹਾਉ ॥੩॥

—ਸੋਰਠਿ ਮ: ੩ ਅਸਟਪਦੀਆ, ਪੰ: ੬੩੯

'ਅੰਧਾ' ਤੋਂ ਅੰਧਿਹੋ । 'ਰੰਗਿ-ਰਾਤਾ' ਤੋਂ ਰੰਗਿ-ਰਾਤਿਹੋ ।

ਅੰਧਿਹੋ — ਹੇ ਅੰਧੇ ਜੀਵੋ ! ਰੰਗਿ-ਰਾਤਿਹੋ — ਹੇ ਰੰਗਿ-ਰਾਤੇ (ਸੱਜਣੋ) !

# ਈਕਾਰਾਂਤ ( ੀ-ਅੰਤ) ਪੁਲਿੰਗ ਨਾਂਵ

ਕਰਤਾ ਕਾਰਕ, ਇਕ-ਵਚਨ

(੧) ਅਸਲੀ ਲਫ਼ਜ਼ ਵਿਚ ਕੋਈ ਤਬਦੀਲੀ ਨਹੀਂ; ਜਿਵੇਂ—

ਨਾਨਕ 'ਗਿਆਨੀ' ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥੧॥੨॥

—ਬਿਹਾਗੜੇ ਕੀ ਵਾਰ, ਪੰ ੫੪੮

ਕਰਤਾ ਕਾਰਕ, ਬਹੁ-ਵਚਨ

(੧) ਲਫ਼ਜ਼ ਦੇ ਅਖੀਰ ਵਿਚ (ਏ) ਲਗਾਇਆ; ਜਿਵੇਂ—

ਆਵਹਿ ਇਸੁ ਰਾਸੀ ਕੇ 'ਵਾਪਾਰੀਏ' ਜਿਨਾ ਨਾਮੁ ਪਿਆਰਾ ॥੪॥੧੪॥੩੬॥

—ਆਸਾ ਮ: ੩ ਅਸਟਪਦੀਆ, ਪੰ ੪੨੯

ਵਾਪਾਰੀ' ਤੋਂ 'ਵਾਪਾਰੀਏ' ।

(੨) ਲਫ਼ਜ਼ ਦੇ ਅਖੀਰ ਤੇ (ਈਂ) ਲਾਇਆ ਜਾਂਦਾ ਹੈ; ਜਿਵੇਂ—

ਸੇਵ ਕੀਤੀ 'ਸੰਤੋਖੀਈਂ' ਜਿਨੀ ਸਚੋ ਸਚੁ ਧਿਆਇਆ ॥੭॥

—ਆਸਾ ਦੀ ਵਾਰ

'ਸੰਤੋਖੀ' ਤੋਂ 'ਸੰਤੋਖੀਈਂ'। (ਸੰਤੋਖੀਆਂ ਨੇ)

(੩) ਅਖ਼ੀਰ ਤੇ (ਅਣਿ) ਲਗਾਇਆ, ਜਿਵੇਂ—

ਆਜੋਨੀ ਸੰਭਵਿਅਉ ਸੁਜਸੁ ਕਲ੍ਯ 'ਕਵੀਅਣਿ' ਬਖਾਣਿਅਉ ॥੪॥

ਕਵੀਅਣਿ—ਕਵੀਆ ਨੇ। —ਸਵਈਏ ਮ: ਪੰਜਵੇਂ ਕੇ, ਪੰ: ੧੪੦੭

## ਕਰਣ ਕਾਰਕ, ਇਕ-ਵਚਨ

ਅਸਲੀ ਲਫ਼ਜ਼ ਵਿਚ ਕੋਈ ਤਬਦੀਲੀ ਨਹੀਂ; ਜਿਵੇਂ—

'ਪਾਣੀ' ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥੨॥੭॥

ਪਾਣੀ—ਪਾਣੀ ਨਾਲ। —ਸਾਰੰਗ ਕੀ ਵਾਰ, ਪੰ. ੧੨੪੦

## ਸੰਪ੍ਰਦਾਨ ਕਾਰਕ, ਇਕ-ਵਚਨ

ਜਿਉ ਤਰੁਨਿ ਭਰਤ ਪਰਾਨ ॥ ਜਿਉ 'ਲੋਭੀਐ' ਧਨੁ ਦਾਨੁ ॥੭॥੨॥

—ਬਿਲਾਵਲੁ ਮ: ੫ ਅਸਟਪਦੀਆ, ਪੰ: ੮੩੮

ਤੇ ਗੁਣ ਵਿਸਰਿ ਗਏ 'ਅਪਰਾਧੀ' ਮੈ ਬਉਰਾ ਕਿਆ ਕਰਉ ਹਰੇ ॥

ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ ॥੨॥੮॥

—ਮਾਰੂ ਮ: ੧ ਅਸਟਪਦੀਆ, ਪੰ: ੧੦੧੩

'ਲੋਭੀਐ—ਲੋਭੀ ਨੂੰ। 'ਅਪਰਾਧੀ'—ਅਪਰਾਧੀ ਨੂੰ।

## ਸੰਬੰਧ ਕਾਰਕ, ਇਕ-ਵਚਨ

'ਹਸਤੀ' ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥

ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥

ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥੧॥੧੪॥

—ਸੋਰਠਿ ਕੀ ਵਾਰ, ਪੰ: ੬੪੭

ਹਸਤੀ ਸਿਰਿ—ਹਸਤੀ (ਹਾਥੀ) ਦੇ ਸਿਰ ਉਤੇ ।

## ਅਧਿਕਰਣ ਕਾਰਕ, ਇਕ-ਵਚਨ

ਲਫਜ਼ ਦੇ ਅਖੀਰ ਤੇ (ਐ) ਲਾਇਆ ਜਾਂਦਾ ਹੈ; ਜਿਵੇਂ—

ਜਿਮੀ ਵਸੰਦੀ 'ਪਾਣੀਐ' ਈਧਣੁ ਰਖੈ ਭਾਹਿ ॥
ਨਾਨਕ ਸੋ ਸਹੁ ਆਹਿ, ਜਾ ਕੈ ਆਢਲਿ ਹਭੁ ਕੋ ॥੨॥੧੧॥

—ਗੂਜਰੀ ਕੀ ਵਾਰ ਮ: ੫, ਪੰ: ੫੨੦

'ਪਾਣੀਐ'—ਪਾਣੀ ਵਿਚ ।

## ਸੰਬੋਧਨ, ਇਕ-ਵਚਨ

ਸੁਣਿ 'ਵਡਭਾਗੀਆ' ਹਰਿ ਅੰਮ੍ਰਿਤ ਬਾਣੀ ਰਾਮ ॥
ਜਿਨ੍ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥੩॥੨॥੫॥

—ਬਿਹਾਗੜਾ ਛੰਤ ਮ: ੫ ਘਰੁ ੨, ਪੰ: ੫੪੫

ਵਡਭਗੀਆ—ਹੇ ਵਡਭਾਗੀ !

## ਸੰਬੋਧਨ, ਬਹੁ-ਵਚਨ

ਉਦਮੁ ਕਰਹੁ 'ਵਡਭਾਗੀਹੋ' ਸਿਮਰਹੁ ਹਰਿ ਹਰਿ ਰਾਇ ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ॥੧॥੩॥੬॥

—ਆਸਾ ਮ. ੫ ਛੰਤ ਘਰੁ ੬, ਪੰ: ੪੫੬

ਵਡਭਾਗੀਹੋ—ਹੇ ਵਡਭਾਗੀ ਜਨੋ !

ਇਸਤ੍ਰੀ ਲਿੰਗ ਨਾਵ

# ਅਕਾਰਾਂਤ (ਮੁਕਤਾ-ਅੰਤ)

ਦੀ

# ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਮਹਲ, ਧਨ | |
| ਕਰਮ ,, | ਬਖਸੀਸ, ਧਨਹਿ | |
| ਕਰਣ ,, | ਬਾਤਹਿ | ਬਾਤੀ, ਗਲੀ, ਗਲੀਈ |
| ਸੰਪ੍ਰਦਾਨ ,, | ਧਨਹਿ, ਧਨ | |
| ਅਪਾਦਾਨ ,, | ਕਪਾਹਹੁ, ਮਾਰਉ | |
| ਸੰਬੰਧ ,, | | |
| ਅਧਿਕਰਣ ,, | ਕਾਰੈਂ, ਜੀਭੈ | |

ਨੋਟ:—ਅਕਾਰਾਤ (ਮੁਕਤਾ-ਅੰਤ) ਪੁਲਿੰਗ ਅਤੇ ਇਸਤ੍ਰੀ ਲਿੰਗ ਨਾਵਾਂ ਦੇ ਕਰਤਾ ਕਾਰਕ ਅਤੇ ਕਰਮ ਕਾਰਕ ਇਕ-ਵਚਨ ਦਾ ਫ਼ਰਕ ਧਿਆਨ-ਜੋਗ ਹੈ। ਕੇਵਲ ਪੁਲਿੰਗ ਵਿਚ ਹੀ ( ੁ ) ਹੋ ਸਕਦਾ ਹੈ।

| | ਪੁਲਿੰਗ | ਇਸਤ੍ਰੀ ਲਿੰਗ |
|---|---|---|
| ਕਰਤਾ ਕਾਰਕ | ਧਨੁ, ਮਨੁ, ਜਗੁ, | ਧਨ, ਕਾਰ, ਸਾਧਨ, |
| ਕਰਮ ਕਾਰਕ | ਧਨੁ, ਨਾਮੁ, ਕਾਗਦੁ | ਧਨ, ਮੁੰਧ, |

ਧਨ—ਇਸਤ੍ਰੀ

## ਕਰਤਾ ਕਾਰਕ, ਇਕ-ਵਚਨ

ਅਸਲ ਲਫਜ ਵਿਚ ਕੋਈ ਤਬਦੀਲੀ ਨਹੀਂ ਹੁੰਦੀ; ਜਿਵੇਂ—

'ਸਾਧਨ' ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ ॥੫॥੨॥੧੦॥

—ਮਾਰੂ ਮ: ੧ ਅਸਟਪਦੀਆ, ਪੰ: ੧੦੧੫

'ਮਹਲ' ਕੁਚਜੀ ਮੜਵੜੀ ਕਾਲੀ ਮਨਹੁ ਕੁਸੁਧ ॥੧॥੫॥
—ਸਲੋਕ ਮ: ੧, ਮਾਰੂ ਕੀ ਵਾਰ ਮ: ੩, ਪੰ: ੧੦੮੮

ਜੋ ਪਿਰੁ ਕਰੈ ਸੁ 'ਧਨ' ਤਤੁ ਮਾਨੈ ॥੨॥੧॥੨॥—ਮਾਰੂ ਮ: ੫ ਸੋਲਹੇ,ਪੰ:੧੦੭੨

'ਧਨ' ਬਿਗਸੈ ਗ੍ਰਿਹਿ ਆਵਤ ਕੰਤ ॥੨॥੪॥
—ਰਾਮਕਲੀ ਮ: ੫ ਅਸਟਪਦੀਆ, ਪੰ. ੯੧੪

'ਠਾਕ' ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ ॥੩॥੨॥
—ਮਾਰੂ ਕੀ ਵਾਰ ਮ: ੩, ਪੰ: ੧੦੮੭

'ਗੁਣ 'ਜੰਦ' ਲਾਡੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥੧॥੧॥
—ਸੂਹੀ ਛੰਤ ਮ: ੧ ਘਰੁ ੪, ਪੰ: ੭੬੫

ਉੱਪਰ-ਦਿੱਤੇ ਪ੍ਰਮਾਣਾ ਵਿਚ ਹੇਠ-ਲਿਖੇ 'ਨਾਵ' 'ਇਸਤ੍ਰੀ-ਲਿੰਗ' ਹਨ ਅਤੇ ਕਰਤਾ ਕਾਰਕ ਇਕ-ਵਚਨ ਹਨ :—

ਸਾਧਨ, ਧਨ, ਜੰਦ, ਮਹਲ, ਠਾਕ ।

## ਕਰਮ ਕਾਰਕ, ਇਕ-ਵਚਨ

(੧) ਲਫ਼ਜ਼ ਦੇ ਅਖੀਰ ਤੇ (ਹਿ); ਜਿਵੇਂ—

ਜੋ ਪਿਰੁ ਕਰੈ ਸੋ ਧਨ ਤਤੁ ਮਾਨੈ ॥ ਪਿਰੁ 'ਧਨਹਿ' ਸੀਗਾਰਿ ਰਖੈ ਸੰਗਾਨੈ ॥
੨॥੧॥੨॥ —ਮਾਰੂ ਮ: ੫ ਸੋਲਹੇ, ਪੰ: ੧੦੭੨

(੨) ਮੁਕਤਾ-ਅੰਤ ਲਫ਼ਜ਼ ਆਪਣੇ ਹੀ ਰੂਪ ਵਿਚ ਰਹਿੰਦਾ ਹੈ; ਜਿਵੇ—

ਇਹ 'ਬਖਸੀਸ' ਖਸਮ ਤੇ ਪਾਵਾ ॥
ਆਠ ਪਹਰ ਕਰ ਜੋੜਿ ਧਿਆਵਾ ॥੧੬॥੧॥੬॥
—ਮਾਰੂ ਮ: ੫ ਸੋਲਹੇ, ਪੰ. ੧੦੭੭

ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ ॥ ਠਾਕ ਨ ਸਚੈ ਬੋਹਿਥੈ ਜੇ ਗੁਰੁ 'ਧੀਰਕ' ਦੇਇ ॥੩॥੨॥ —ਮਾਰੂ ਕੀ ਵਾਰ ਮ: ੩, ਪੰ: ੧੦੮੭

## ਕਰਣ ਕਾਰਕ, ਇਕ-ਵਚਨ

ਸਬਦ ਦੇ ਅੰਤ ਵਿਚ (ਹਿ) ਲਾਇਆ ਜਾਂਦਾ ਹੈ, ਜਿਵੇ—

ਤ੍ਰਿਸਨਾ ਚਲਤ ਬਹੁ ਪਰਕਾਰਿ ॥ ਪੂਰਨ ਹੋਤ ਨ ਕਤਹੂ 'ਬਾਤਹਿ' ਅੰਤਿ ਪਰਤੀ ਹਾਰਿ ॥੧॥ਰਹਾਉ॥੧੦੭॥ —ਸਾਰਗ ਮ: ੫, ਪੰ: ੧੨੨੫

ਕੇਤਹੂ ਬਾਤਹਿ—ਕਿਸੇ ਬਾਤ ਨਾਲ।

## ਕਰਣ ਕਾਰਕ, ਬਹੁ-ਵਚਨ

(੧) ਲਫ਼ਜ਼ ਦੇ ਅਖੀਰ ਤੇ ( ੀ ) ਲੱਗਦੀ ਹੈ; ਜਿਵੇਂ—

'ਗਲੀ' ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ ॥
ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ ॥੨॥੭॥੧੨॥
—ਟੋਡੀ ਮ: ੫, ਪੰ: ੭੧੪

ਕੂੜੇ ਮਨੁ ਹਰਿ ਰੰਗੋ ਲੋੜੈ, 'ਗਾਲੀ', ਹਰਿ ਨੀਹੁ ਨ ਹੋਇ ॥ਰਹਾਉ॥੧॥੧੮॥
—ਟੋਡੀ ਮ: ੫, ਪੰ: ੭੧੫

ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥
ਇਨੀ 'ਬਾਤੀ' ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥੪॥
—ਤਿਲੰਗ ਮ: ੧, ਪੰ: ੭੨੨

(੨) ਲਫ਼ਜ਼ ਦੇ ਅਖੀਰ ਤੇ ( ੀ ) ਅਤੇ (ਈ); ਜਿਵੇਂ—

ਗਿਆਨੁ ਨ 'ਗਲੀਈ' ਢੂਢੀਐ ਕਥਨਾ ਕਰੜਾ ਸਾਰੁ ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥੨॥੪॥
—ਆਸਾ ਦੀ ਵਾਰ

ਗਲ ਤੋਂ ਗਲੀ (ਗੱਲੀਂ)। ਗਾਲ ਤੋਂ ਗਾਲੀ (ਗਾਲੀਂ)।
ਬਾਤ ਤੋਂ ਬਾਤੀ (ਬਾਤੀਂ)। ਗਲ ਤੋਂ ਗਲੀਈ (ਗੱਲੀਈਂ)।
ਉਪਰਲੇ ਚਹੁਆਂ ਲਫ਼ਜ਼ਾਂ ਦਾ ਕਰਣ ਕਾਰਕ, ਬਹੁ-ਵਚਨ ਵਿਚ ਅਰਥ ਹੈ—ਗੱਲਾਂ ਨਾਲ, ਬਾਤਾਂ ਨਾਲ।

## ਸੰਪ੍ਰਦਾਨ ਕਾਰਕ, ਇਕ-ਵਚਨ

(੧) ਲਫ਼ਜ਼ ਦੇ ਅਖੀਰ ਵਿਚ (ਹਿ); ਜਿਵੇਂ—

ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥

ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ 'ਧਨਹਿ' ਦਿਲਾਸਾ ਹੇ ॥
੨॥੧॥੨॥ —ਮਾਰੂ ਮ: ੫ ਸੋਲਹੇ, ਪੰ: ੧੦੭੨

(੨) ਲਫ਼ਜ਼ ਅਸਲੀ ਹੀ ਰੂਪ ਵਿਚ; ਜਿਵੇਂ—

ਪਿਰੁ 'ਧਨ' ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥੩॥੩॥
—ਧਨਾਸਰੀ ਛੰਤ ਮ: ੧, ੬੮੯

ਪ੍ਰਿਉ ਦੇ 'ਧਨਹਿ' ਦਿਲਾਸਾ—ਪ੍ਰਿਉ 'ਧਨ ਨੂੰ' ਦਿਲਾਸਾ ਦੇਂਦਾ ਹੈ। (ਧਨ—ਇਸਤ੍ਰੀ)।

ਪਿਰੁ 'ਧਨ' ਭਾਵੈ—ਪਿਰ 'ਧਨ' (ਇਸਤ੍ਰੀ) ਨੂੰ ਭਾਵੈ।

## ਅਪਾਦਾਨ ਕਾਰਕ, ਇਕ-ਵਚਨ

ਲਫ਼ਜ਼ ਦੇ ਅੰਤ ਵਿਚ (ਹੁ); ਜਿਵੇਂ—

ਤਗੁ 'ਕਪਾਹਹੁ' ਕਤੀਐ ਬਾਮਣੁ ਵਟੇ ਆਇ ॥
ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥੨॥੧੫॥
—ਆਸਾ ਦੀ ਵਾਰ

ਸੰਤ ਭਾਗਿ ਓਹ ਪਾਛੈ ਪਰੈ ॥ ਗੁਰ ਪਰਸਾਦੀ 'ਮਾਰਹੁ' ਡਰੈ ॥੩॥੪॥੭॥
—ਗੌਂਡ ਕਬੀਰ ਜੀ, ਪੰ: ੮੭੨

'ਕਪਾਹਹੁ'—ਕਪਾਹ ਤੋਂ। 'ਮਾਰਹੁ' ਮਾਰ ਤੋਂ।

## ਅਧਿਕਰਣ ਕਾਰਕ, ਇਕ-ਵਚਨ

ਸਬਦ ਦੇ ਅੰਤ ਵਿਚ ( ੈ ) ਵਰਤੀਦਾ ਹੈ; ਜਿਵੇਂ—

ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰ ਮਿਲਿ ਹਰਿ ਮਨੁ ਮੰਨੇ ॥
ਹਉ ਮੂਰਖ 'ਕਾਰੈ' ਲਾਈਆ ਨਾਨਕ ਹਰਿ ਕੰਮੇ ॥੩॥੨॥੯॥
—ਆਸਾ ਮ. ੪ ਛੰਤ ਘਰੁ ੪, ਪੰ: ੪੪੯

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥ ਦੰਦੀ ਮੈਲੁ ਨ ਕਤੁ ਮਨਿ 'ਜੀਭੈ' ਸਚਾ ਸੋਇ ॥੧॥੧॥ —ਸੋਰਠਿ ਕੀ ਵਾਰ ਮ: ੪, ਪੰ: ੬੪੨

ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ 'ਸਥੈ' ॥੧॥੯॥

—ਸਾਰੰਗ ਕੀ ਵਾਰ, ਪੰਨਾ ੧੨੪੧

ਸਭਿ ਤੀਰਥ ਬਰਤ ਜਗ੍ ਪੁੰਨ ਕੀਏ 'ਹਿਵੈ' ਗਾਲਿ ਗਾਲਿ ਤਨੁ ਛੀਜੈ ॥
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥੭॥੩॥

—ਕਲਿਆਨ ਮ: ੪ ਅਸਟਪਦੀਆ, ਪੰਨਾ ੧੩੨੫

ਕਾਰੈ—ਕਾਰ ਵਿਚ। ਜੀਭੈ—ਜੀਭ ਉਤੇ।

ਸਥੈ—ਸੱਥ ਵਿਚ। ਹਿਵੈ—ਹਿਵ (ਬਰਫ਼) ਵਿਚ।

ਲਫ਼ਜ਼ 'ਕਾਰ', 'ਜੀਭ', 'ਸਥ' ਅਤੇ 'ਹਿਵ' ਮੁਕਤਾ-ਅੰਤ ਇਸਤ੍ਰੀ-ਲਿੰਗ ਹਨ।

# ਇਸਤ੍ਰੀ ਲਿੰਗ ਅਕਾਰਾਂਤ (ਾ-ਅੰਤ)

## ਕਰਤਾ ਕਾਰਕ, ਇਕ-ਵਚਨ

ਆਈ 'ਆਗਿਆ' ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ ॥
ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ ॥੧੦॥੧॥੨॥

—ਮਾਰੂ ਮ: ੫ ਸੋਲਹੇ, ਪੰਨਾ ੧੦੭੩

'ਆਗਿਆ'—ਕਰਤਾ ਕਾਰਕ, ਇਕ-ਵਚਨ।

## ਕਰਮ ਕਾਰਕ, ਇਕ-ਵਚਨ

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ 'ਤ੍ਰਿਸਨਾ' ਨਾਮਿ ਬੁਝਾਈ ॥੧॥੧॥

—ਸੋਰਠਿ ਮ: ੧ ਅਸਟਪਦੀਆ, ਪੰਨਾ ੬੩੪

ਤ੍ਰਿਸਨਾ—ਕਰਮ ਕਾਰਕ, ਇਕ-ਵਚਨ।

## ਕਰਣ ਕਾਰਕ, ਇਕ-ਵਚਨ

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ 'ਰਸਨਾ' ਗੀਤਿ ॥੧॥ਰਹਾਉ॥ —ਸੋਰਠਿ ਮ ੯, ਪੰ. ੬੩੧

'ਰਸਨਾ'—ਰਸਨਾ ਨਾਲ। 'ਰਸਨਾ'—ਕਰਣ ਕਾਰਕ ਇਕ-ਵਚਨ।

## ਅਧਿਕਰਣ ਕਾਰਕ, ਇਕ-ਵਚਨ

'ਦੁਬਿਧਾ' ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
'ਤ੍ਰਿਸਨਾ' ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥੧॥੧॥

—ਸੋਰਠਿ ਮ: ੧ ਅਸਟਪਦੀਆ, ਪੰਨਾ ੬੩੪

ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥ ਸੰਤ ਜਨਾ ਕੀ 'ਨਿੰਦਾ' ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ ॥੨॥੩॥੪॥

—ਭੈਰਉ ਮ: ੧ ਘਰੁ ੨, ਪੰਨਾ ੧੧੨੬

'ਦੁਬਿਧਾ', 'ਤ੍ਰਿਸਨਾ', 'ਨਿੰਦਾ', ਅਧਿਕਰਣ ਕਾਰਕ, ਇਕ-ਵਚਨ ।

## ਸੰਬੋਧਨ, ਇਕ-ਵਚਨ

ਰੇ 'ਜਿਹਬਾ' ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥੧॥

—ਭੈਰਉ ਨਾਮਦੇਉ ਜੀ, ਪੰਨਾ ੧੧੬੩

'ਜਿਹਵੇ' ਅੰਮ੍ਰਿਤ ਗੁਣ ਹਰਿ ਗਾਉ ॥
ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ ॥

੧॥ਰਹਾਉ॥੭੬॥ —ਸਾਰਗ ਮ: ੫, ਪੰਨਾ ੧੨੧੯

ਜਿਹਬਾ—ਹੇ ਜਿਹਬਾ ! ਜਿਹਵੇ—ਹੇ ਜਿਹਵਾ ।

# ਇਸਤ੍ਰੀ ਲਿੰਗ; ਇਕਾਰਾਂਤ (ਿ-ਅੰਤ) ਨਾਂਵ

## ਕਰਤਾ ਕਾਰਕ, ਇਕ-ਵਚਨ

ਪੰਡਿਤ ਦੂਜੈ ਭਾਇ 'ਬਰਕਤਿ' ਨ ਹੋਵਈ ਨਾ ਧਨੁ ਪਲੈ ਪਾਇ ॥
ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥੨॥੧੨॥

—ਸੋਰਠਿ ਕੀ ਵਾਰ, ਪੰਨਾ ੬੪੭

ਬਰਕਤਿ—ਕਰਤਾ ਕਾਰਕ, ਇਕ-ਵਚਨ ।

## ਕਰਤਾ ਕਾਰਕ, ਬਹੁ-ਵਚਨ

ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ 'ਅਗਨੀ' ਖੇਡਹਿ ਵਿਡਾਣੀ ॥੧॥੩॥ —ਆਸਾ ਦੀ ਵਾਰ

ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
ਨਾਨਕ 'ਮਤੀ' ਮਿਥਿਆ ਕਰਮੁ ਸਚਾ ਨੀਸਾਣੁ ॥੨॥੮॥
—ਆਸਾ ਦੀ ਵਾਰ, ਪੰਨਾ ੪੬੭

ਮਾਹਾ ਮਾਹ 'ਮੁਮਾਰਖੀ' ਚੜਿਆ ਸਦਾ ਬਸੰਤੁ ॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥੧॥੧॥
—ਬਸੰਤ ਮ: ੧, ਪੰਨਾ ੧੧੬੮

ਝੜ ਝਖੜ ਓਹਾੜ 'ਲਹਰੀ' ਵਹਨਿ ਲਖੇਸਰੀ ॥
ਸਤਿਗੁਰ ਸਿਉ ਅਲਾਇ ਬੇੜੇ ਡੁਬਨਿ ਨਾਹਿ ਭਉ ॥੪॥
—ਮ: ੧, ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੦

'ਦਾਤੀ' ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕਿ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥੨॥
—ਮ: ੧, ਸਿਰੀ ਰਾਗ ਕੀ ਵਾਰ, ਪੰਨਾ ੮੩

ਕੇਤੀਆ ਤੇਰੀਆ 'ਕੁਦਰਤੀ' ਕੇਵਡ ਤੇਰੀ ਦਾਤਿ ॥ ਕੇਤੇ ਤੇਰੇ ਜੀਅ ਜੰਤਿ ਸਿਫਤਿ ਕਰਹਿ ਦਿਨੁ ਰਾਤਿ ॥ ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥੩॥੧੦॥ —ਸਿਰੀ ਰਾਗ ਮ: ੧, ਪੰਨਾ ੧੯

ਅਗਨਿ ਤੋਂ ਅਗਨੀ। ਮਤਿ ਤੋਂ ਮਤੀ। ਮੁਮਾਰਖਿ ਤੋਂ ਮੁਮਾਰਖੀ। ਲਹਰਿ ਤੋਂ ਲਹਰੀ। ਦਾਤਿ ਤੋਂ ਦਾਤੀ। ਕੁਦਰਤਿ ਤੋ ਕੁਦਰਤੀ।

## ਕਰਮ ਕਾਰਕ, ਇਕ-ਵਚਨ

ਚੜਿ ਬੋਹਿਥੈ ਚਾਲਸਉ ਸਾਗਰੁ 'ਲਹਰੀ' ਦੇਇ ॥ ਠਾਕ ਨ ਸਚੇ ਬੋਹਿਥੈ ਜੇ ਗੁਰੁ ਧੀਰਕ ਦੇਇ ॥੩॥੨॥ —ਮਾਰੂ ਕੀ ਵਾਰ ਮ: ੩, ਪੰ: ੧੦੮੭

ਧਰਮਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ 'ਲਹਰੀ' ਦੇਇ ॥੨॥੧॥੪॥
—ਸਿਰੀ ਰਾਗੁ ਮ: ੫ ਪਹਰੇ, ਪੰਨਾ ੭੭

ਲਹਰਿ ਤੋਂ ਲਹਰੀ।

## ਕਰਣ ਕਾਰਕ, ਇਕ-ਵਚਨ

'ਅਕਲੀ' ਸਾਹਿਬੁ ਸੇਵੀਐ 'ਅਕਲੀ' ਪਾਈਐ ਮਾਨੁ ॥
'ਅਕਲੀ' ਪੜਿ ਕੈ ਬੁਝੀਐ 'ਅਕਲੀ' ਕੀਚੈ ਦਾਨੁ ॥੧॥੨੦॥
—ਸਾਰੰਗ ਕੀ ਵਾਰ, ਪੰਨਾ ੧੨੪੫

ਕੁੰਗੂ ਕੀ ਕਾਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥
ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥
ਓਤੁ 'ਮਤੀ' ਸਾਲਾਹਣਾ ਸਚੁ ਨਾਮੁ ਗੁਣਤਾਸੁ ॥੧॥੮॥
—ਸਿਰੀ ਰਾਗੁ ਮ. ੧, ਪੰਨਾ ੧੭

ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥
ਮਨਹਠਿ 'ਮਤੀ' ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥੧॥੧੬॥
—ਸਿਰੀ ਰਾਗੁ ਮ: ੧, ਪੰਨਾ ੨੦

## ਕਰਣ ਕਾਰਕ, ਬਹੁ-ਵਚਨ

ਪੰਡਿਤ ਤਿਨ ਕੀ 'ਬਰਕਤੀ' ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥
ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥੨.੧੨॥
—ਸੋਰਠਿ ਕੀ ਵਾਰ, ਪੰਨਾ ੬੪੭

ਵੇਲਿ ਪਿੰਞਾਇਆ ਕਤਿ ਵੁਣਾਇਆ ॥ ਕਟਿ ਕੁਟਿ ਕਰਿ ਖੁੰਬਿ ਚੜਾਇਆ ॥ ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥ ਇਉ ਪਤਿ ਪਾਟੀ 'ਸਿਫਤੀ' ਸੀਪੈ ਨਾਨਕ ਜੀਵਤ ਜੀਵੈ ॥੧॥੧੬॥
—ਰਾਮਕਲੀ ਕੀ ਵਾਰ ਮ ੩, ਪੰਨਾ ੯੫੫

ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ 'ਆਖੀ' ॥

ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿੰਦ ਕੀ ਪਾਖੀ ॥ ੧॥੯੯॥੧੧੨॥ —ਸਾਰਗ ਮ: ੫, ਪੰਨਾ ੧੨੨੭

ਅਕਲੀ, ਮਤੀ—ਕਰਣ ਕਾਰਕ, ਇਕ-ਵਚਨ ।

ਅਕਲੀ—ਅਕਲਿ ਦੁਆਰਾ । ਮਤੀ—ਮਤਿ ਦੇ ਕਾਰਨ ।

ਬਰਕਤੀ, ਸਿਫਤੀ, ਆਖੀ, ਕਰਣ ਕਾਰਕ, ਬਹੁ-ਵਚਨ ।

'ਬਰਕਤਿ' ਤੋਂ ਬਰਕਤੀ । 'ਸਿਫਤਿ' ਤੋ 'ਸਿਫਤੀ'। 'ਆਖਿ' (ਅਖਿ) ਤੋਂ ਆਖੀ (ਅੱਖੀਂ) । ਸਿਫਤੀਂ । ਬਰਕਤੀਂ ।

## ਅਧਿਕਰਣ ਕਾਰਕ, ਇਕ-ਵਚਨ

ਜਿਉ ਤੁਧੁ ਭਾਵੈ ਤਿਉ ਰਾਖੁ 'ਰਜਾਇ' ॥ ਨਾਨਕ ਸਹਜ ਭਾਇ ਗੁਣ ਗਾਇ ॥੮॥੨॥ —ਧਨਾਸਰੀ ਮ: ੧ ਅਸਟਪਦੀਆ, ਪੰਨਾ ੬੮੬

ਰਜਾਇ—ਰਜਾਇ ਵਿਚ ।

## ਅਧਿਕਰਣ ਕਾਰਕ, ਬਹੁ-ਵਚਨ

ਸਾਚੇ ਸਾਹਿਬ ਤੋਟਿ ਨ 'ਦਾਤੀ' ਸਗਲੀ ਤਿਨਹਿ ਉਪਾਈ ਹੇ ॥੧੦॥੫॥
—ਮਾਰੂ ਮ: ੧ ਸੋਲਹੇ, ਪੰਨਾ ੧੦੨੫

ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥ ਤਾ ਮੁਖੁ ਹੋਵੈ ਉਜਲਾ ਲਖ 'ਦਾਤੀ' ਇਕ ਦਾਤਿ ॥੩॥੫॥
—ਸਿਰੀ ਰਾਗੁ ਮ: ੧, ਪੰਨਾ ੧੬

'ਦਾਤਿ' ਤੋ 'ਦਾਤੀ' (ਦਾਤੀਂ) ।

## ਸੰਬੋਧਨ, ਇਕ-ਵਚਨ

ਕਬੀਰ ਧਰਤੀ ਅਰੁ ਆਕਾਸ ਮਹਿ 'ਦੁਇ' ਤੂੰ ਬਰੀ ਅਬਧ ॥
ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥੨੦੨॥
—ਸਲੋਕ ਕਬੀਰ ਜੀ, ਪੰਨਾ ੧੩੭੫

ਦੁਇ—ਹੇ ਦੁਇ ! (ਹੇ ਦ੍ਵੈਤ !) ।

# ਈਕਾਰਾਂਤ (ਈ-ਅੰਤ) ਇਸਤ੍ਰੀ-ਲਿੰਗ ਨਾਂਵ

## ਕਰਤਾ ਕਾਰਕ, ਇਕ ਵਚਨ

ਗੁਣ ਜੇਵ ਲਾੜੇ ਨਾਲਿ ਸੋਹੈ ਪਰਖਿ 'ਮੋਹਣੀਐ' ਲਇਆ ॥੧॥੧॥

'ਮੋਹਣੀਐ'—ਮੋਹਣੀ ਨੇ। —ਸੂਹੀ ਛੰਤ ਮ: ੧ ਘਰੁ ੪, ਪੰ. ੭੬੫

## ਕਰਤਾ ਕਾਰਕ, ਬਹੁ-ਵਚਨ

'ਕੜਛੀਆ' ਫਿਰੰਨਿ ਸੁਆਉ ਨ ਜਾਣਨਿ ਸੁਞੀਆ ॥ ਸੇਈ ਮੁਖ ਦਿਸੰਨਿ ਨਾਨਕ ਰਤੇ ਪ੍ਰੇਮ ਰਸਿ ॥੧॥੧੨॥ —ਗੂਜਰੀ ਕੀ ਵਾਰ ਮ: ੫, ਪੰ. ੫੨੧

ਬਹਿ 'ਸਖੀਆ' ਜਸੁ ਗਾਵਹਿ ਗਾਵਣਹਾਰੀਆ ॥
ਹਰਿ ਨਾਮੁ ਸਲਾਹਿਹੁ ਨਿਤ ਹਰਿ ਕਉ ਬਲਿਹਾਰੀਆ ॥੮॥

—ਸੋਰਠਿ ਕੀ ਵਾਰ, ਪੰਨਾ ੬੪੫

## ਕਰਮ ਕਾਰਕ, ਬਹੁ-ਵਚਨ

ਗੁਰੂ 'ਬਾਣੀ' ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥੪॥

—ਨਟ ਮ: ੪ ਅਸਟਪਦੀਆ, ਪੰ: ੯੮੨

'ਬਾਣੀ'—ਕਰਮ ਕਾਰਕ, ਇਕ-ਵਚਨ।

## ਕਰਣ ਕਾਰਕ, ਇਕ-ਵਚਨ

ਚਹੁ ਪੀੜੀ ਆਦਿ ਜੁਗਾਦਿ 'ਬਖੀਲੀ' ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥੪॥੨॥੯॥ —ਸੂਹੀ ਮ: ੪ ਘਰੁ ੬, ਪੰ ੭੩੩

'ਬਖੀਲੀ'—ਬਖੀਲੀ ਦੀ ਰਾਹੀਂ।

## ਅਪਾਦਾਨ ਕਾਰਕ, ਇਕ-ਵਚਨ

ਜਾ ਕੋ ਲਹਣੋ ਮਹਾਰਾਜ ਰੀ 'ਗਾਠੜੀਓ' ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥ —ਟੋਡੀ ਮ ੫, ਪੰ: ੭੧੫

'ਗਾਠੜੀਓ'—ਗਾਠੜੀ ਤੋਂ।

## ਅਧਿਕਰਣ ਕਾਰਕ, ਇਕ-ਵਚਨ

ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ 'ਗੰਠੜੀਐ' ਮੇਲੇਗਾ ਸੋਈ ॥੨॥੨॥੪॥ —ਸੂਹੀ ਮ ੧, ਪੰ. ੭੨੯

ਪਿਰੁ ਉਚੜੀਐ 'ਮਾੜੜੀਐ' ਤਿਹੁ ਲੋਆ ਸਿਰਤਾਜਾ ਰਾਮ ॥੪॥੧॥੩॥

—ਸੂਹੀ ਛੰਤ ਮ: ੧ ਘਰੁ ੩, ਪੰ ੭੬੫

ਸਾਧਨ ਆਸਾ ਚਿਤਿ ਕਰੇ ਰਾਮ ਰਾਜਿਆ ਹਰਿ ਪ੍ਰਭ 'ਸੇਜੜੀਐ' ਆਈ ॥੩॥

੨॥੬॥ —ਸੂਹੀ ਮ: ੪ ਘਰੁ ੫ ਛੰਤ, ਪੰ. ੭੭੬

ਫਰੀਦਾ 'ਗਲੀਏ' ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾ ਤ ਤੁਟੈ ਨੇਹੁ ॥੨੪॥

—ਸਲੋਕ ਫਰੀਦ ਜੀ, ਪੰ ੧੩੭੯

## ਅਧਿਕਰਣ ਕਾਰਕ, ਬਹੁ-ਵਚਨ

ਖੰਡੀ ਬ੍ਰਹਮੰਡੀ ਪਾਤਾਲੀ 'ਪੁਰੀਈ' ਤ੍ਰਿਭਵਣ ਤਾੜੀ ਲਾਈ ਹੇ ॥੧੦॥੩॥

—ਮਾਰੂ ਮ: ੧ ਸੋਲਹੇ, ਪੰ ੧੦੨੩

(੧) 'ਗੰਠੜੀਐ—ਗੰਠੜੀ ਵਿਚ। 'ਮਾੜੜੀਐ'—ਮਾੜੜੀ ਵਿਚ। 'ਸੇਜੜੀਐ'—ਸੇਜੜੀ ਉਤੇ।

(੨) 'ਗਲੀਏ'—ਗਲੀ ਵਿਚ।

'ਪੁਰੀ' ਤੋਂ ਅਧਿਕਰਣ ਕਾਰਕ, ਬਹੁ-ਵਚਨ 'ਪੁਰੀਈ'।

## ਸੰਬੋਧਨ, ਇਕ-ਵਚਨ

'ਨਿਰਗੁਣਵੰਤੜੀਏ' ਪਿਰੁ ਦੇਖਿ ਹਦੂਰੇ ਰਾਮ ॥
ਗੁਰਮੁਖਿ ਜਿਨੀ ਰਾਵਿਆ 'ਮੁਈਏ' ਪਿਰੁ ਰਵਿ ਰਹਿਆ ਭਰਪੂਰੇ ਰਾਮ ॥੨॥੧॥

—ਵਡਹੰਸੁ ਮ ੩ ਛੰਤ, ਪੰ ੫੬੭

ਨਿਰਗੁਣਵੰਤੜੀਏ—ਹੇ ਨਿਰਗੁਣਵੰਤੜੀ! ਮੁਈਏ—ਹੇ ਮੁਈ!

## ਸੰਬੋਧਨ, ਬਹੁ-ਵਚਨ

ਆਵਹੁ ਮਿਲਹੁ 'ਸਹੇਲੀਹੋ' ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥

੨॥੧। —ਬਿਹਾਗੜਾ ਮ: ੫ ਛੰਤ ਘਰੁ ੧, ਪੰਨਾ ੫੪੨

ਸਹੇਲੀਹੋ—ਸੰਬੋਧਨ, ਬਹੁ-ਵਚਨ।

## ਉਕਾਰਾਂਤ ( ੁ-ਅੰਤ) ਨਾਂਵ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ 'ਨਾਂਵ੍' ਐਸੇ ਮਿਲਦੇ ਹਨ, ਜਿਨ੍ਹਾ ਦੇ ਅੰਤ ਵਿਚ ( ੁ ) ਹੈ, ਪਰ ਉਂਝ ਉਹ ਇਸਤ੍ਰੀ ਲਿੰਗ ਹਨ। ਉਹਨਾ ਦਾ ਇਹ ਅੰਤਲਾ ( ੁ) ਕਿਸੇ ਕਾਰਕ ਵਿਚ ਭੀ ਦੂਰ ਨਹੀਂ ਹੁੰਦਾ। ਸੰਬੰਧਕ (Preposition) ਦੇ ਨਾਲ ਭੀ ਇਹ ਅੰਤਲਾ ( ੁ) ਕਾਇਮ ਰਹਿੰਦਾ ਹੈ। 'ਕਰਣ ਕਾਰਕ' ਅਤੇ 'ਅਧਿਕਰਣ ਕਾਰਕ' ਵਿਚ ਕਿਤੇ ਕਿਤੇ ( ੁ) ਦੇ ਥਾਂ ( ੂ) ਹੋ ਜਾਂਦੇ ਹਨ, ਜਿਵੇਂ—

### ਕਰਣ ਕਾਰਕ

ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ ॥ ਭਸੋ ਭਸੁ ਕਮਾਵਣੀ ਭੀ 'ਭਸੁ' ਭਰੀਐ ਦੇਹ ॥ ਜਾ ਜੀਉ ਵਿਚਹੁ ਕਢੀਐ 'ਭਸੂ' ਭਰਿਆ ਜਾਇ ॥ ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ ॥੨॥੮॥

—ਸਾਰੰਗ ਕੀ ਵਾਰ, ਪੰ: ੧੨੪੦

ਫਰੀਦਾ ਏ ਵਿਸੁ ਗੰਦਲਾ ਧਰੀਆ 'ਖੰਡੁ' ਲਿਵਾੜਿ ॥ ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥ —ਸਲੋਕ ਫਰੀਦ ਜੀ, ਪੰ. ੧੩੭੯

'ਭਸੁ'—'ਭੱਸੁ' ਨਾਲ। 'ਭਸੂ'—'ਭੱਸੁ' ਨਾਲ।
'ਖੰਡੂ'—'ਖੰਡੁ' ਨਾਲ।

### ਅਧਿਕਰਣ ਕਾਰਕ, ਇਕ-ਵਚਨ

ਜੋ ਜੋ ਦੀਸੈ ਵਡਾ ਵਡੇਰਾ ਸੋ ਸੋ 'ਖਾਕੂ' ਰਲਸੀ ॥੧॥੧॥

—ਸੋਰਠਿ ਮ: ੫, ਪੰ: ੬੦੮

ਅਨ ਕੋ ਕੀਜੈ ਮਿਤੜਾ 'ਖਾਕੁ' ਰਲੈ ਮਰਿ ਜਾਇ ਜੀਉ ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥੬॥੧॥੨॥

—ਸੂਹੀ ਮ: ੧ ਘਰੁ ੯, ਪੰ: ੭੫੧

'ਖਾਕੂ'—'ਖਾਕੁ' ਵਿਚ। 'ਖਾਕੁ'—ਖਾਕ ਵਿਚ।

# ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਨਾਂਵ

ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਕੋਈ ਸਬਦ ਐਸੇ ਨਹੀਂ ਮਿਲਦੇ ਜਿਨ੍ਹਾ ਦੇ ਅੰਤ ਵਿਚ ਵਿਅੰਜਨ੍ ਹੋਵੇ (ਵੇਖੋ ਸੰਧੀ ਦੇ ਨਿੱਯਮ ਨੰ. ੧ ਦਾ ਨੋਟ) ਪਰ ਸੰਸਕ੍ਰਿਤ ਵਿਚ ਅਜਿਹੇ ਸਬਦ ਬਥੇਰੇ ਹਨ। 'ਸ੍ਵਰ-ਅੰਤ' ਸਬਦਾ ਦੀ 'ਕਾਰਕ ਰੂਪ ਸਾਧਨਾ' 'ਵਿਅੰਜਨ-ਅੰਤ' ਸਬਦਾ ਦੀ 'ਸਾਧਨਾ' ਨਾਲੋਂ ਵਿਲੱਖਣ ਹੁੰਦੀ ਹੈ, ਕਿਉਂਕਿ ਕਾਰਕਾ ਦੇ ਅਸਲੀ 'ਚਿਹਨ' (ਲਗਾ) 'ਸ੍ਵਰ-ਅੰਤ' ਸਬਦਾ ਨਾਲ ਲੱਗਣ ਤੋਂ ਪਹਿਲਾ ਕਈ ਥਾਈਂ ਤਬਦੀਲ ਹੋ ਜਾਂਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਕੁਝ ਬਾਣੀ ਐਸੀ ਭੀ ਹੈ ਜਿਸ ਦਾ ਸੰਬੰਧ ਸੰਸਕ੍ਰਿਤ ਨਾਲ ਪੈਂਦਾ ਹੈ, ਇਸ ਵਾਸਤੇ ਇਹ ਜਰੂਰੀ ਹੈ ਕਿ ਉਸ ਨੂੰ ਵਿਆਕਰਣ ਅਨੁਸਾਰ ਸਮਝਣ ਲਈ ਸੰਸਕ੍ਰਿਤ ਦੇ ਕਾਰਕਾ ਦੇ ਚਿਹਨ ਦੇ ਕੇ ਕੁਝ ਵਿਚਾਰ ਕੀਤੀ ਜਾਏ।

## ਸੰਸਕ੍ਰਿਤ 'ਕਾਰਕ-ਚਿਹਨ'

| | ਇਕ-ਵਚਨ | ਦ੍ਵਿ-ਵਚਨ | ਬਹੁ-ਵਚਨ |
|---|---|---|---|
| ਕਰਤਾ ਕਾਰਕ | ਹ | ਔ | ਅਹ |
| ਕਰਮ ,, | ਅੰ | ,, | ,, |
| ਕਰਣ ,, | ਆ | ਭਿਆ | ਭਿਹ |
| ਸੰਪ੍ਰਦਾਨ੍ ,, | ਏ | ,, | ਭਿਅਹ |
| ਅਪਾਦਾਨ ,, | ਅਹ | ,, | ,, |
| ਸੰਬੰਧ ,, | ,, | ਓਹ | ਆ |
| ਅਧਿਕਰਣ ,, | ਇ | ,, | ਸੁ |

## ਕਰਤਾ ਕਾਰਕ

ਪਰਮਾਣੋ ਪੰਰਜੰਤ 'ਆਕਾਸਹ' ਦੀਪ ਲੋਅ 'ਸਿਖੰਡਨੋਹ' ॥
ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥੨॥

—ਗਾਥਾ ਮ: ੫, ਪੰ: ੧੩੬੦

ਆਕਾਸ (ਸੰ:) ਆਕਾਰਾਂਤ ਸਬਦ ਹੈ, ਅਤੇ ਸਿਖੰਡਿਨ੍ ਵਿਅੰਜਨ-ਅੰਤ ਸਬਦ ਹੈ।

'ਆਕਾਸ' ਤੋਂ ਕਰਤਾ ਕਾਰਕ, ਇਕ-ਵਚਨ 'ਆਕਾਸਹ'; ਸਿਖੰਡਿਨ੍ ਤੋਂ ਕਰਤਾ ਕਾਰਕ, ਬਹੁ-ਵਚਨ ਸਿਖੰਡਣਹ, ਸਿਖੰਡਿਨ੍+ ਅਹ=ਸਿਖੰਡਣਹ।

ਸੁੰਦਰ ਮੰਦਰ ਸੈਣਹ ॥ ਜੇਣ ਮਧ੍ਯ ਹਰਿ 'ਕੀਰਤਨਹ' ॥
ਮੁਕਤੇ ਰਮਣ ਗੋਬਿੰਦਹ ॥ ਨਾਨਕ ਲਬਧ੍ਯੰ ਬਡ 'ਭਾਗਣਹ' ॥੧੨॥

—ਗਾਥਾ ਮ: ੫, ਪੰ: ੧੩੬੧

'ਕੀਰਤਨ' ਅਕਾਰਾਤ ਹੈ, ਇਸ ਤੋ ਇਕ-ਵਚਨ 'ਕੀਰਤਨਹ'। ਭਾਗਿਨ੍ ਵਿਅੰਜਨ-ਅੰਤ ਹੈ, ਇਸ ਤੋਂ ਬਹੁ-ਵਚਨ 'ਭਾਗਣਹ' ਹੈ।

ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ 'ਸੁਤਹ' ।.੧॥
ਸੁਤ ਤੋਂ ਸੁਤਹ। —ਸਲੋਕ ਸਹਸਕ੍ਰਿਤੀ ਮ: ੫, ਪੰ: ੧੩੫੩

ਅਹੋ ਜਸ੍ਯ ਰਖੇਣ 'ਗੋਪਾਲਹ' ਨਾਨਕ ਰੋਮ ਨ ਛੇਦਤੇ ॥੬॥
ਗੋਪਾਲ ਤੋ ਗੋਪਾਲਹ। —ਸਲੋਕ ਸਹਸਕ੍ਰਿਤੀ ਮ: ੫, ਪੰ: ੧੩੫੪

ਸਬਦ ਰੋਮਨ੍ ਵਿਅੰਜਨ-ਅੰਤ ਹੈ, ਇਸੇ ਤਰ੍ਹਾਂ ਚਰਮਨ੍, ਵਰਮਨ੍, ਜਨਮਨ੍, ਨਾਮਨ੍, ਵਿਓਮਨ੍, ਪ੍ਰੇਮਨ੍, ਧਾਮਨ੍, ਇਹ ਸਭ ਵਿਅੰਜਨ (ਨ-ਅੰਤ) ਹਨ। ਸੰਸਕ੍ਰਿਤ ਵਿਚ ਇਹ ਸਾਰ ਸਬਦ ਨਪੁੰਸਕ ਲਿੰਗ (Neuter Gender) ਹਨ। ਪ੍ਰਾਕ੍ਰਿਤ ਵਿਚ ਭਾਵੇਂ ਇਹ ਲਿੰਗ ਨਹੀਂ ਰਿਹਾ, ਪਰ ਇਹਨਾ ਸ਼ਬਦਾਂ ਦਾ ਕਰਤਾ ਕਾਰਕ ਇਕ-ਵਚਨ ਉਸੇ ਰੂਪ ਵਿਚ ਹੈ ਜਿਵੇਂ ਸੰਸਕ੍ਰਿਤ ਵਿਚ ਹੁੰਦਾ ਹੈ। ਕਰਤਾ ਕਾਰਕ ਇਕ-ਵਚਨ ਦਾ ਚਿਹਨ ਅਤੇ ਸਬਦ ਦਾ ਅੰਤਲਾ ਨ੍ ਉੜਾ ਦਿਤੇ ਜਾਂਦੇ ਹਨ, ਬਾਕੀ 'ਰੋਮ', 'ਚਰਮ', 'ਵਰਮ', 'ਜਨਮ', 'ਨਾਮ', 'ਵਿਓਮ', 'ਪ੍ਰੇਮ', 'ਧਾਮ' ਆਦਿਕ ਰਹਿ ਜਾਂਦੇ ਹਨ।

ਅਹੋ ਜਸੁ ਰਖੇਣ ਗੋਪਾਲਹ ਨਾਨਕ 'ਰੋਮ' ਨ ਛੇਦ੍ਰਤੇ ॥੬॥

—ਸਲੋਕ ਸਹਸਕ੍ਰਿਤੀ ਮ: ੫, ਪੰ: ੧੩੫੪

'ਰੋਮ'—ਕਰਤਾ-ਕਾਰਕ, ਇਕ-ਵਚਨ।

## ਕਰਮ ਕਾਰਕ

ਕਰਮ ਕਾਰਕ ਇਕ-ਵਚਨ ਦਾ ਚਿਹਨ 'ਅੰ' ਹੈ। ਸ੍ਵਰ-ਅੰਤ ਸਬਦਾ ਦੇ ਨਾਲ ਇਸ ਚਿਹਨ ਦੇ 'ਅ' ਦਾ ਲੋਪ ਹੋ ਜ ਦਾ ਹੈ, ਕੇਵਲ 'ਅਨੁਸ੍ਵਾਰ' ਰਹਿ ਜਾਦਾ ਹੈ।

ਕਤੰਚ ਚਪਲ ਮੋਹਨੀ 'ਰੂਪੰ' ਪੇਖੰਤੇ 'ਤਿਆਗੰ' ਕਰੋਤਿ ॥੧॥

— ਸਲੋਕ ਸਹਸਕ੍ਰਿਤੀ ਮ: ੫, ਪ: ੧੩੫੪

'ਰੂਪ' ਤੋ ਕਰਮ ਕਾਰਕ ਇਕ ਵਚਨ 'ਰੂਪੰ'।

'ਤਿਆਗ' ਤੋਂ 'ਤਿਆਗੰ'।

## ਕਰਣ ਕਾਰਕ

ਹਰਿ ਭਗਤਿ ਨਿਜ ਨਿਹਕੇਵਲਾ ਰਿਦ 'ਕਰਮਣਾ' 'ਬਚਸਾ' ॥
ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ 'ਤਪਸਾ' ॥੪॥੧॥

—ਗੂਜਰੀ ਜੈਦੇਵ ਜੀ, ਪੰ. ੫੨੬

ਕਰਮਨ੍ ਅਤੇ ਵਚਸ੍ ਸੰਸਕ੍ਰਿਤ ਵਿਚ ਵਿਅੰਜਨ-ਅੰਤ ਸਬਦ ਹਨ, ਇਸੇ ਕਰਕੇ ਕਰਣ ਕਾਰਕ ਇਕ-ਵਚਨ ਦਾ ਚਿਹਨ (ਆ) ਕਿਸੇ ਤਬਦੀਲੀ ਤੋ ਬਿਨਾ ਸਬਦ ਦੇ ਨਾਲ ਲਾਇਆ ਜਾਦਾ ਹੈ;

ਕਰਮਨ੍ ਤੋਂ ਕਰਮਣਾ, ਕਰਮਨ੍+ਅ=ਕਰਮਣਾ।

ਬਚਸ੍ ਤੋਂ ਬਚਸਾ; ਬਚਸ੍+ਆ=ਬਚਸਾ।

ਤਪਸ੍ ਤੋਂ ਤਪਸਾ; ਤਪਸ+ਆ=ਤਪਸਾ।

ਪਰ ਇਹ ਚਿਹਨ (ਆ) (ਮੁਕਤਾ-ਅੰਤ) ਨਾਵਾਂ ਨਾਲ ਲੱਗਣ ਤੋ ਪਹਿਲਾ 'ਇਨ' ਬਣ ਜਾਦਾ ਹੈ, ਫਿਰ ਸਬਦ ਦਾ ਅੰਤਲਾ 'ਅ' ਅਤੇ ਕਾਰਕ-ਚਿਹਨ ਦੀ ਮੁਢਲੀ 'ਇ' ਮਿਲ ਕੇ ਸੰਧੀ ਦੇ ਨਿਯਮ

ਅਨੁਸਾਰ 'ਗੁਣ' ਹੋ ਜਾਂਦਾ ਹੈ, ਭਾਵ, ਦੋਵੇਂ ਮਿਲ ਕੇ (ੇ) ਬਣ ਜਾਂਦਾ ਹੈ। ਜੋਗ, ਜਗ, ਦਾਨ ਸੰਸਕ੍ਰਿਤ ਦੇ ਸ਼ਬਦ (ਮੁਕਤਾ-ਅੰਤ) ਅਕਾਰਾਂਤ ਹਨ, ਸੋ ਇਹਨਾ ਦਾ ਕਰਣ ਕਾਰਕ ਇਕ-ਵਚਨ ਦਾ ਰੂਪ 'ਇਨ' ਲਾਇਆ ਬਣਦਾ ਹੈ, ਜਿਵੇਂ—

ਜੋਗ+ਇਨ=ਜੋਗੇਨ। ਜਗ+ਇਨ=ਜਗੇਨ।

ਦਾਨ+ਇਨ=ਦਾਨੇਨ।

ਨ ਦਨੋਤਿ 'ਜਸਮਰਣੇਨ' ਜਨਮ ਜਰਾਧਿ ਮਰਣ ਭਇਅੰ ॥੧॥

—ਜੈਦੇਵ ਜੀ ਗੂਜਰੀ, ਪੰ ੫੨੬

ਸਮਰਣ (ਸੰ·) 'ਅਕਾਰਾਂਤ ਹੈ, ਇਸ ਦਾ ਕਰਣ ਕਾਰਕ ਇਕ-ਵਚਨ 'ਸਮਰਣੇਨ' ਹੈ।

ਨੋਟ :—ਸ਼ਬਦ 'ਜਸ' (ਨਵੀਨ ਪੰਜਾਬੀ ਵਿਚ ਲਿਖਿਆ 'ਜਸ' ਸੰਸਕ੍ਰਿਤ ਦਾ 'ਯਸ੍ਯ' ਅਤੇ ਪ੍ਰਾਕ੍ਰਿਤ ਦਾ 'ਜੱਸ' ਪੜਨਾਂਵ 'ਜੋ' (ਸੰ.ਯਤ੍) ਤੋਂ ਸੰਬੰਧ ਕਾਰਕ ਇਕ-ਵਚਨ ਹੈ (ਅਰਥ—'ਜਿਸ ਦਾ')। ਲਫਜ਼ 'ਜਸਮਰਣੇਨ' ਵਿਚ 'ਸ' ਦੀਆ ਤਿੰਨ ਅਵਾਜ਼ਾ ਇਕੱਠੀਆ ਆ ਜਾਣ ਕਰਕੇ ਇਕ 'ਸ' ਦਾ ਲੋਪ ਹੋ ਗਿਆ ਹੈ।

ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ 'ਸੰਪਤਾ' ॥੮॥

—ਗਾਥਾ ਮ: ੫, ਪੰ: ੧੩੬੦

'ਸੰਪਤ੍' (ਸੰਪਤ੍) ਵਿਅੰਜਨ-ਅੰਤ ਹੈ, ਇਸ ਤੋਂ ਕਰਣ ਕਾਰਕ ਇਕ-ਵਚਨ 'ਸੰਪਤਾ' ਹੈ।

ਹੋਰ ਆਕਾਰਾਂਤ ਸ਼ਬਦ

ਗਰਬ ਤੋਂ ਗਰਬੇਣ। ਭਾਰ ਤੋਂ ਭਾਰੇਣ। ਸੰਗ ਤੋਂ ਸੰਗੇਣ। ਭਰਮ ਤੋਂ ਭਰਮੇਣ। ਮਰਨ ਤੋਂ ਮਰਣੇਨ।

## ਸੰਪ੍ਰਦਾਨ ਕਾਰਕ

ਇਸ ਕਾਰਕ ਦਾ ਇਕ-ਵਚਨ ਦਾ ਚਿਹਨ 'ਏ' ਸੰਸਕ੍ਰਿਤ

ਅਕਾਰਾਂਤ ਸਬਦਾ ਨਾਲ 'ਅਯ' ਹੋ ਜਾਂਦਾ ਹੈ, ਪਰ ਪ੍ਰਾਕ੍ਰਿਤ ਵਿਚ 'ਏ' ਹੀ ਵਰਤਿਆ ਜਾਂਦਾ ਹੈ।

ਹੇ ਅਚੁਤ ਸਰਣਿ ਸੰਤ ਨਾਨਕ ਭੋ 'ਭਗਵਾਨਏ' ਨਮਹ ॥੧੧॥

—ਸਲੋਕ ਸਹਸਕ੍ਰਿਤੀ ਮ: ੫, ਪੰ: ੧੩੫੫

'ਭਗਵਾਨ' ਤੋਂ 'ਭਗਵਾਨਏ'—ਭਗਵਾਨ ਨੂੰ (ਨਮਹ)।

ਨੋਟ :—ਜਿਸ 'ਨਾਵ' ਦੇ ਨਾਲ ਸਬਦ 'ਨਮਹ' ਵਰਤਿਆ ਜਾਏ, ਉਹ 'ਨਾਵ' 'ਸੰਪ੍ਰਦਾਨ ਕਾਰਕ' ਵਿਚ ਵਰਤੀਦਾ ਹੈ (ਵੇਖੋ 'ਵਾਕ੍ਯ-ਰਚਨਾ'; ਸੰਪ੍ਰਦਾਨ ਕਾਰਕ)।

ਆਦਿ ਗੁਰ੍ਏ ਨਮਹ ॥ ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥੧॥

—ਗਉੜੀ ਸੁਖਮਨੀ ਮ: ੫, ਪੰ: ੨੬੨

## ਸੰਬੰਧ ਕਾਰਕ

'ਸੰਬੰਧ ਕਾਰਕ' ਇਕ-ਵਚਨ ਦਾ ਚਿਹਨ 'ਅਹ' ਹੈ, ਸੰਸਕ੍ਰਿਤ ਦੇ ਅਕਾਰਾਂਤ ਸਬਦਾ ਨਾਲ ਇਸ ਦਾ ਰੂਪ 'ਸਯ' ਹੋ ਜਾਂਦਾ ਹੈ, ਪਰ ਪ੍ਰਾਕ੍ਰਿਤ ਵਿਚ ਕਈ ਵਾਰੀ 'ਸਯ' ਅਤੇ ਕਈ ਥਾਂਈਂ 'ਅਹ' ਹੀ ਰਹਿੰਦਾ ਹੈ।

ਹੋਵੰਤਿ ਆਗਿਆ ਭਗਵਾਨ 'ਪੁਰਖਹ' ਨਾਨਕ ਕੀਟੀ ਸਾਸ ਅਕਰਖਤੇ ॥੭॥

—ਸਲੋਕ ਸਹਸਕ੍ਰਿਤੀ ਮ: ੫, ਪੰ. ੧੩੫੪

ਬ੍ਰਿਥਾ ਅਨੁਗ੍ਰਹੰ 'ਗੋਬਿੰਦਹ' ਜਸ੍ ਸਿਮਰਣ ਰਿਦੰਤਰਹ ॥੨੫॥

—ਸਲੋਕ ਸਹਸਕ੍ਰਿਤੀ ਮ: ੫, ਪੰ ੧੩੫੬

'ਭਗਵਾਨ ਪੁਰਖਹ' — ਭਗਵਾਨ ਪੁਰਖ ਦੀ। 'ਗੋਬਿੰਦਹ' — ਗੋਬਿੰਦ ਦੀ।

ਸਹਣ ਸੀਲ ਸੰਤੰ ਸਮ 'ਮਿਤ੍ਰਸ੍' ਦੁਰਜਨਹ ॥੨੭॥

—ਸਲੋਕ ਸਹਸਕ੍ਰਿਤੀ ਮ: ੫, ਪੰ. ੧੩੫੬

ਮਿਤ੍ਰਸ੍=ਮਿਤ੍ਰ ਦਾ।

## ਅਧਿਕਰਣ ਕਾਰਕ

ਸੰਸਕ੍ਰਿਤ ਵਿਚ ਅਧਿਕਰਣ ਕਾਰਕ ਬਹੁ-ਵਚਨ ਦਾ ਚਿਹਨ 'ਸੁ' ਹੈ, ਜੋ ਅਕਾਰਾਤ ਸਬਦਾ ਦੇ ਨਾਲ 'ਖੁ' ਬਣ ਜਾਦਾ ਹੈ ਅਤੇ ਇਹ ਚਿਹਨ ਲੱਗਣ ਤੋਂ ਪਹਿਲਾਂ ਸਬਦ ਦੇ ਅਖੀਰ ਵਿਚ 'ਇ' ਹੋਰ ਵਧਾਈ ਜਾਂਦੀ ਹੈ। ਇਸੇ ਤਰ੍ਹਾ ਅੰਤਲਾ 'ਅ' ਇਸ 'ਇ' ਨਾਲ ਮਿਲ ਕੇ (ੇ) ਹੋ ਜਾਦਾ ਹੈ।

ਮਿਤ੍ਰ+ਇ+ਖੁ='ਮਿਤ੍ਰੇਖੁ'।

ਮਾਯਾ ਚਿਤ ਭਰਮੇਣ ਇਸਟ 'ਮਿਤ੍ਰੇਖੁ' ਬਾਧਵਹ ॥੪॥

—ਗ ਥਾ ਮ: ੫, ਪੰ: ੧੩੬੦

'ਮਿਤ੍ਰ' ਤੋਂ ਅਧਿਕਰਣ ਕਾਰਕ ਬਹੁ-ਵਚਨ 'ਮਿਤ੍ਰੇਖੁ'।

# ਵਿਰੋਧਾਰਥਕ ਨਾਂਵ

ਕਈ 'ਨਾਵਾ' ਦੇ ਪਹਿਲਾ ਕੋਈ ਅਗੇਤਰ (Prefix) ਲਾਇਆ ਉਸ ਪਹਿਲੇ 'ਨਾਵ' ਦੇ ਉਲਟ ਅਰਥ ਰੱਖਣ ਵਾਲਾ 'ਨਾਵ' ਬਣ ਜਾਦਾ ਹੈ, ਉਸ ਨੂੰ ਵਿਰੋਧਾਰਥਕ ਨਾਵ, ਭਾਵ ਵਿਰੋਧੀ ਅਰਥ ਵਾਲਾ 'ਨਾਵ' ਆਖਦੇ ਹਨ।

ਆਮ ਤੌਰ ਤੇ ਹੇਠ ਲਿਖੇ ਅਗੇਤਰ 'ਵਿਰੋਧਾਰਥਕ ਨਾਂਵ' ਬਨਾਉਣ ਲਈ ਵਰਤੀਦੇ ਹਨ :—

ਅ, ਅਉ, ਅਵ, ਅਵਿ, ਅਪ, ਕਾ, ਕੁ, ਅਨ, ਬਿ, ਵੇ, ਪਰ।

ਬਲੁ, ਅਬਲੁ—

ਇਹ ਸੁਪਨਾ ਤਾ ਕੀ ਕੀਤੀ ਹੋਈ ॥
'ਬਲੁ' 'ਅਬਲੁ' ਕਿਆ ਇਸ ਤੇ ਹੋਈ ॥੪॥੬॥੧੯॥

—ਆਸਾ ਕਬੀਰ ਜੀ, ਪੰ: ੪੮੦

ਰਾਸਿ, ਵੇਰਾਸਿ—

ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ 'ਰਾਸਿ' ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ 'ਵੇਰਾਸਿ' ॥੫॥੨੨॥

—ਆਸਾ ਦੀ ਵਾਰ

ਪਤਿ, ਅਪਤਿ—

'ਪਤਿ' 'ਅਪਤਿ' ਤਾ ਕੀ ਨਹੀ ਲਾਜ ॥
ਤਬ ਜ ਨਹੁਗੇ ਜਬ ਉਘਰੈਗੋ ਪਾਜ ॥੩॥੩॥ —ਗਉੜੀ ਕਬੀਰ ਜੀ, ਪੰ: ੩੨੪

ਚਾਰ, ਅਚਾਰ—

ਤਟਿ ਤੀਰਥਿ ਨਹੀ ਮਨੁ ਪਤੀਆਇ ॥
'ਚਾਰ' 'ਅਚਾਰ' ਰਹੇ ਉਰਝਾਇ ॥੨॥੯॥ —ਗਉੜੀ ਕਬੀਰ ਜੀ, ਪੰ: ੩੨੫

ਗੁਣ, ਅਵਗੁਣ— ਸਰ, ਅਪਸਰ—

'ਅਵਗੁਣ' ਛੋਡਿ 'ਗੁਣਾ' ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥
'ਸਰ' 'ਅਪਸਰ' ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ॥
੨॥੯॥ ਸੋਰਠਿ ਮ: ੧, ਪੰ: ੫੯੮

ਜਸੁ, ਅਪਜਸੁ—

'ਅਪਜਸੁ' ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ॥
ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰਿ ਜਾਈਐ ॥
੧॥੧੩॥੨੨॥ ਗੂਜਰੀ ਮ. ੫ ਘਰੁ ੨, ਪੰ: ੫੦੦

ਬੋਲ, ਕਾਬੋਲ—

ਜੋ ਜੋ ਕਹੈ ਸੋਈ ਭਲ ਮਾਨਉ ਨਾਹਿਨ 'ਕਾਬੋਲ' ਕਰਤ ॥
ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ ॥੧॥੩॥
—ਦੇਵ ਗੰਧਾਰੀ ਮ: ੫, ਪੰ: ੫੨੯

ਬਰਨ, ਅਬਰਨ—

ਮਨਿ ਹਰਿ ਕੀਰਤਿ ਕਰਿ ਸਦਹੂੰ ॥
ਗਾਵਤ ਸੁਨਤ ਜਪਤ ਉਧਾਰੈ 'ਬਰਨ' 'ਅਬਰਨਾ' ਸਭਹੂੰ ॥੪॥
—ਦੇਵ ਗੰਧਾਰੀ ਮ: ੫ ਘਰੁ ੨, ਪੰਨਾ ੫੨੯

ਕੂਅਣਾ, ਅਕੂਅਣਾ—

ਰਾਹੁ ਦਸਾਈ ਨ ਜੁਲਾ ਆਖਾ ਅੰਮੜੀਆਸੁ ॥
ਤੈ ਸਹ ਨਾਲਿ 'ਅਕੂਅਣਾ' ਕਿਉ ਥੀਵੈ ਘਰੁ ਵਾਸ ॥੩॥੨॥
—ਵਡਹੰਸ ਮ: ੧, ਪੰ. ੫੫੭

ਜਾਤਿ, ਅਜਾਤਿ—

'ਜਾਤਿ' 'ਅਜਾਤਿ' ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ ॥
ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ॥੩॥੪।

—ਵਡਹੰਸ ਮ. ੪ ਛੰਤ, ਪੰਨਾ ੫੭੪

ਭਾਉ, ਅਭਾਉ—ਆਨ, ਆਪਨ—

ਜਉ ਲਉ 'ਭਾਉ' 'ਅਭਾਉ' ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥
'ਆਨ' 'ਆਪਨਾ' ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ ॥੧॥੩॥

—ਸੋਰਠਿ ਮ॰ ੫, ਪੰਨਾ ੬੦੯

ਮਹਲੁ, ਕੁਮਹਲੁ—

'ਮਹਲੁ' 'ਕੁਮਹਲੁ' ਨ ਜਾਣਨੀ ਮੂਰਖ ਅਪਣੈ ਸੁਆਇ ॥੨॥੧੮॥

—ਸੋਰਠਿ ਕੀ ਵਾਰ, ਪੰਨਾ ੬੪੯

ਆਤਮਾ, ਪਰਾਤਮਾ—

'ਆਤਮਾ' 'ਪਰਾਤਮਾ' ਏਕੋ ਕਰੈ ॥
ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥੨॥੪॥

—ਧਨਾਸਰੀ ਮ: ੧, ਪੰਨਾ ੬੬੧

ਰੂਪੁ, ਅਨਰੂਪੁ—

ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥
'ਰੂਪੁ' 'ਅਨਰੂਪੁ' ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗਿ ਭੀਨ ॥੧॥੧॥੨੦॥

—ਟੋਡੀ ਮ: ੫, ਪੰਨਾ ੭੧੬

ਜਾਤਿ, ਵੇਜਾਤਿ—

ਚਖਿ ਛੋਡੀ ਸਹਸਾ ਨਹੀ ਕੋਇ ॥ ਬਾਪੁ ਦਿਸੈ 'ਵੇਜਾਤਿ' ਨ ਹੋਇ ॥੩॥੩॥

—ਬਿਲਾਵਲ ਮ: ੧, ਪੰਨਾ ੭੯੬

ਜਾਤਿ, ਅਉਜਾਤਿ—

ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ 'ਅਉਜਾਤਿ' ਰਵਿਦਾਸੁ ਚਮਿਆਰੁ ਚਮਈਆ ॥ ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥੪॥

—ਬਿਲਾਵਲੁ ਮ: ੪, ਪੰਨਾ ੮੩੫

ਸੰਤੁ, ਅਸੰਤੁ—

'ਸੰਤੁ' ਮਿਲੈ ਕਿਛੁ ਸੁਨੀਐ ਕਹੀਐ ॥
ਮਿਲੈ 'ਅਸੰਤੁ' ਮਸਟਿ ਕਰਿ ਰਹੀਐ ॥੧॥੧॥ —ਗੋਂਡ ਕਬੀਰ ਜੀ, ਪੰ: ੮੭੦

ਸਤਿ, ਅਸਤਿ—

'ਸਤਿ' ਹੋਤਾ 'ਅਸਤਿ' ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ ॥
ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ ॥੩॥੧॥੧੦॥

—ਮਾਰੂ ਮ: ੫, ਪੰ ੧੦੦੧

ਕਾਲੁ, ਬਿਕਾਲੁ—

'ਕਾਲੁ' 'ਬਿਕਾਲੁ' ਭਏ ਦੇਵਾਨੇ ॥ ਸਬਦੁ ਸਹਜ ਰਸੁ ਅੰਤਰਿ ਮਾਨੇ ॥
ਆਪੇ ਮੁਕਤਿ ਤ੍ਰਿਪਤਿ ਵਰਦਾਤਾ ਭਗਤਿ ਭਾਇ ਮਨਿ ਭਾਈ ਹੇ ॥੧੫॥੧॥

—ਮਾਰੂ ਮ: ੧ ਸੋਲਹੇ, ਪੰ ੧੦੨੧

ਗਤਿ, ਅਵਿਗਤਿ—

ਇਕਿ ਨਾਗੇ ਭੂਖੇ ਭਵਹਿ ਭਵਾਏ ॥ ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥
'ਗਤਿ' 'ਅਵਗਤਿ' ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥੧੩॥੫॥

—ਮਾਰੂ ਮ: ੧ ਸੋਲਹੇ, ਪੰ. ੧੦੨੫

## ਭਾਵ ਵਾਚਕ ਨਾਂਵ
### (Abstract Noun)

ਕਿਸੇ ਹੋਰ 'ਨਾਵ', 'ਵਿਸੇਸਣ', 'ਪੜਨਾਵ' ਜਾਂ 'ਕ੍ਰਿਆ' ਤੋਂ 'ਭਾਵ ਵਾਚਕ' ਨਾਵ ਹੇਠ-ਲਿਖੇ ਪਿਛੇਤਰ ਲਾਇਆਂ ਬਣਾਈਦਾ ਹੈ :—

ਈ, ਤੁ, ਤਾ, ਪ, ਤਣੁ, ਪੁਨ, ਪੋ, ਨੁ, ਨਾ।

ਈ—ਚਤਰੁ ਤੋਂ ਚਤੁਰਾਈ। ਬਡਾ ਤੋਂ ਬਡਾਈ। ਬੁਰਾ ਤੋਂ ਬੁਰਾਈ। ਠਗ ਤੋਂ ਠਗਾਈ। ਢੀਠ ਤੋਂ ਢੀਠਾਈ। ਮੋਕਲਾ—ਮੋਕਲਾਈ।

ਭੀੜਹੁ 'ਮੋਕਲਾਈ' ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥
ਕਾਰਜ ਆਪਿ ਸਵਾਰਿਅਨੁ ਸੋ ਪ੍ਰਭੁ ਸਦਾ ਸਭਾਲਿ ॥੧॥੩॥

—ਰਾਮਕਲੀ ਕੀ ਵਾਰ ਮ: ੫, ਪੰ: ੯੫੭

ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨ ਕਿਆ ਚਤੁਰਾਈ ॥
ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ 'ਢੀਠਾਈ' ॥੧॥
੨॥੧੬॥ —ਮਲਾਰ ਮ: ੫, ਪੰ: ੧੨੬੭

ਕਰਹਿ ਬੁਰਾਈ 'ਠਗਾਈ' ਦਿਨੁ ਰੈਨਿ ਨਿਹਫਲ ਕਰਮ ਕਮਾਹੀ ॥
ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਹੀ ॥੨॥੧੬॥
—ਸਾਰਗ ਮ: ੫, ਪੰ: ੧੨੦੭

ਤੁ—ਆਪ ਤੋਂ ਆਪਤੁ । ਸਮ ਤੋਂ ਸਮਤੁ ।

ਮਿਤ੍ਰ ਸਤ੍ਰ ਪੇਖਿ 'ਸਮਤੁ' ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥
੪੬॥੬੯॥ —ਸਾਰਗ ਮ: ੫, ਪੰਨਾ ੧੨੧੮

ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ ॥ ਆਪੇ ਬਖਸੇ ਮੇਲਿ ਲਏ 'ਆਪਤੁ' ਗਵਾਵੈ ॥੨॥੨੭॥ —ਸਾਰਗ ਕੀ ਵਾਰ ਮ: ੪, ਪੰ: ੧੨੪੭

ਤਾ—ਦ੍ਰਿੜ ਤੋਂ ਦ੍ਰਿੜਤਾ ।

ਪ—ਸਿਆਣਾ ਤੋਂ ਸਿਆਣਪ । ਇਆਨਾ ਤੋਂ ਇਆਨਪ ।

ਤਣੁ—ਕਉੜਾ ਤੋਂ ਕਉੜਤਣ ।

ਤਉ 'ਕਉੜਤਣੁ' ਚੂਕਸਿ ਮਾਇ ॥੨॥੧੫॥ —ਸਾਰਗ ਕੀ ਵਾਰ, ਪੰ: ੧੨੪੩
ਨਾਨਕ 'ਬਾਲਤਣਿ' ਰਾਡੇਪਾ ਬਿਨੁ ਪਿਰ ਧਨ ਕੁਮਲਾਣੀ ॥੧॥੧॥
—ਸੂਹੀ ਛੰਤ ਮ. ੧ ਘਰੁ ੧, ਪੰ: ੭੬੩

ਬਾਲਤਣਿ—(ਬਾਲਤਣ ਵਿਚ) ਅਧਿਕਰਣ ਕਾਰਕ ਇਕ-ਵਚਨ 'ਬਾਲਤਣ' ਤੋਂ ।

ਪਨੁ, ਪੋ—ਬਾਲ ਤੋਂ ਬਾਲਪਨੁ । ਤਰਨ ਤੋਂ ਤਰਨਾਪੋ ।

'ਤਰਨਾਪੋ' ਬਿਖਿਅਨ ਸਿਉ ਖੋਇਓ 'ਬਾਲਪਨੁ' ਅਗਿਆਨਾ ॥੧॥੩॥੮੧॥
—ਰਾਮਕਲੀ ਮ: ੯, ਪੰ: ੯੦੨

ਨ—ਕੀਰਤ (ਸੰ: ਕ੍ਰੀਤ) ਤੋਂ ਕੀਰਤਨੁ । ਪਤ ਤੋਂ ਪਤਨੁ ।

ਜੋ ਜਨੁ ਕਰੈ 'ਕੀਰਤਨੁ' ਗੋਪਾਲ ॥ ਤਿਸ ਕਉ ਪੋਹਿ ਨ ਸਕੈ ਜਮ ਕਾਲੁ ॥
੨॥੧੪॥੧੬॥ —ਗੋਂਡ ਮ: ੫, ਪੰ. ੮੬੭

ਸੰਤ ਕੀ ਨਿੰਦਾ ਕਰਹੁ ਨ ਕੋਇ ॥ ਜੋ ਨਿੰਦੈ ਤਿਸ ਕਾ 'ਪਤਨੁ' ਹੋਇ ॥
੩॥੧੬॥੧੮॥ —ਗੋਂਡ ਮ: ੫, ਪੰ: ੮੬੭

ਨਾ—ਖਸਮ ਤੋਂ ਖਸਮਾਨਾ।

ਪਾਰਬ੍ਰਹਮਿ 'ਖਸਮਾਨਾ' ਕੀਆ ਜਿਸ ਦੀ ਵਡੀ ਵਡਿਆਈ ਰਾਮ ॥੩॥੬॥੯॥
—ਸੂਹੀ ਛੰਤ ਮ: ੫ ਘਰੁ ੩, ਪੰ: ੭੮੩

# ਅਲਪਾਰਥਕ ਨਾਂਵ

## (Diminutive Noun)

ਸੰਸਕ੍ਰਿਤ ਸਬਦ 'ਅਲਪ' ਦਾ ਅਰਥ ਹੈ 'ਥੜਾ, ਨਿੱਕਾ, ਛੋਟਾ'। ਸੋ, ਅਲਪਾਰਥਕ (ਅਲਪ+ਅਰਥਕ) ਨਾਵ, ਉਹ ਨਾਵ ਹੈ ਜਿਸ ਦੇ ਅਸਲੀ ਅਰਥ ਨੂੰ 'ਨਿੱਕਾ ਜਿਹਾ' ਪਰਗਟ ਕੀਤਾ ਜਾਏ।

ਛੋਟਾ ਜਿਹਾ ਬਾਲ 'ਪਿਆਰਾ' ਲੱਗਦਾ ਹੈ, 'ਸੋਹਣਾ' ਜਾਪਦਾ ਹੈ ਤੇ 'ਕੋਮਲ' ਹੁੰਦਾ ਹੈ, ਸੋ, ਕਿਸੇ ਸਬਦ ਦੀ ਰਾਹੀਂ ਕੋਈ 'ਪਿਆਰ', 'ਸੁਹਣੱਪ' ਜਾ 'ਕੋਮਲਤਾ' ਪਰਗਟ ਕਰਨ ਵਾਸਤੇ ਉਸ ਸਬਦ ਨੂੰ 'ਅਲਪਾਰਥਕ' ਬਣਾ ਲਈਦਾ ਹੈ।

ਇਹ 'ਅਲਪਾਰਥਕ' ਸਬਦ ਉਥੇ ਭੀ ਵਰਤ ਸਕੀਦਾ ਹੈ, ਜਿਥੇ ਕਿਸੇ ਵਲ ਰਤਾ ਘ੍ਰਿਣਾ ਦੀ ਨਜਰ ਕਰ ਕੇ, ਉਸ ਦੇ ਕਿਸੇ ਕੋਝ ਜਾ ਕਮਜੋਰੀ ਵਲ ਇਸਾਰਾ ਕਰਨਾ ਹੋਵੇ।

ਸੰਸਕ੍ਰਿਤ ਵਿਚ ਕਿਸੇ 'ਨਾਵ' ਜਾ ਵਿਸੇਸਣ ਨੂੰ 'ਅਲਪਾਰਥਕ' ਬਨਾਣ ਵਾਸਤੇ ਉਸ ਦੇ ਅੰਤ ਵਿਚ 'ਕ' ਲਗਾ ਦੇਈਦਾ ਹੈ।

'ਬ੍ਰਜਭਾਖਾ' ਵਿਚ 'ਅਲਪਾਰਥਕ-ਰੂਪ' ਬਨਾਉਣ ਲਈ 'ਰਾ', 'ਲਾ', 'ਯਾ' ਆਦਿਕ ਵਰਤੀਦੇ ਹਨ, ਜਿਵੇਂ—ਹਿਯਰਾ, ਜਿਯਰਾ, ਲਲਾ, ਕਨ੍ਹੈਯਾ ਆਦਿਕ।

'ਖੜੀ' ਬੋਲੀ ਵਿਚ 'ੜਾ' ਵਰਤੀਦਾ ਹੈ; ਜਿਵੇਂ—ਮੁਖੜਾ ਬਛੜਾ। 'ਅਵਧੀ' ਵਿਚ 'ਵਾ', 'ਨਾ' ਆਦਿਕ ਵਰਤੀਦੇ ਹਨ, ਜਿਵੇਂ

'ਕਰੇਜਵਾ' ਆਦਿਕ ।

ਗੁਰਬਾਣੀ ਵਿਚ 'ਅਲਪਾਰਥਕ' ਸਬਦ ਹੇਠ-ਲਿਖੇ ਪਿਛੇਤਰ ਲਗਾ ਕੇ ਬਣਾਏ ਹੋਏ ਮਿਲਦੇ ਹਨ :—

ਆ, ਕਾ, ਟਾ, ਨਾ, ਰਾ, ਲਾ, ਵਾ, ੜਾ ।

(੧) ਨਾਵ ਦੇ ਅੰਤ ਵਿਚ 'ਆ' ਲਾਣ ਨਾਲ, ਜਿਵੇਂ—

ਇਹੁ 'ਮਨੂਆ' ਦਹਦਿਸਿ ਧਾਵਦਾ ਦੂਜੈ ਭਾਇ ਖੁਆਇਆ ॥੩॥੧॥

—ਸੋਰਠਿ ਮ: ੩, ਪੰ: ੬੦੦

ਉਦਮੁ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ ॥
ਜਿਉ 'ਨਟੂਆ' ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ ॥੧॥੧॥

—ਬਿਲਾਵਲ ਮ: ੪ ਘਰੁ ੩, ਪੰ: ੭੯੮

ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਏ ॥ ਇਤਨਕੁ 'ਖਟੀਆ' ਗਠੀਆ ਮਟੀਆ ਸੰਗਿ ਨ ਕਛੂ ਲੈ ਜਾਇ ।.੧॥ਰਹਾਉ॥੬॥

—ਕੇਦਾਰਾ ਕਬੀਰ ਜੀ, ਪੰ: ੧੧੨੪

ਆਠ ਪਹਰ ਜਨੁ ਏਕੁ ਧਿਆਇ ॥ 'ਜਮੂਆ' ਤਾ ਕੈ ਨਿਕਟਿ ਨ ਜਾਏ ॥੫॥੧॥

—ਗੋਂਡ ਮ: ੫ ਅਸਟਪਦੀਆ, ਪੰ ੮੬੯

ਪੰਚ ਬੈਲ 'ਗਡੀਆ' ਦੇਹਧਾਰੀ ॥ ਰਾਮ ਕਲਾ ਨਿਬਹੈ ਪਤਿ ਸਾਰੀ ॥੨॥੧॥

—ਰਾਮਕਲੀ ਮ: ੧, ਪੰ. ੮੭੯

ਛੀਜੈ ਜੋਬਨੁ 'ਜਰੂਆ' ਸਿਰਿ ਕਾਲੁ ॥ ਕਾਇਆ ਛੀਜੈ ਭਈ ਸਿਬਾਲੁ ॥੨੪॥

—ਰਾਮਕਲੀ ਦਖਣੀ, ਓਅੰਕਾਰੁ ਮ: ੧. ਪੰ ੯੩੨

ਅਸੁਰ ਸੰਘਾਰਣ ਰਾਮ ਹਮਾਰਾ ॥ ਘਟਿ ਘਟਿ 'ਰਮਈਆ' ਰਾਮੁ ਪਿਆਰਾ ॥ ੧॥੩॥੯॥ —ਮਾਰੂ ਮ: ੧ ਸੋਲਹੇ, ਪੰ: ੧੦੨੮

'ਮਨ' ਤੋਂ 'ਮਨੂਆ' । 'ਨਟ' ਤੋਂ 'ਨਟੂਆ' । 'ਖਟੀ ਤੋਂ 'ਖਟੀਆ' । 'ਜਮ' ਤੋਂ 'ਜਮੂਆ' । 'ਗਡੀ' ਤੋਂ 'ਗਡੀਆ' । 'ਜਰ' ਤੋਂ 'ਜਰੂਆ' । 'ਰਾਮ' ਤੋਂ 'ਰਮਈਆ' ।

(੨) ਨਾਵ ਦੇ ਅੰਤ ਵਿਚ 'ਕ' ਲਾਣ ਨਾਲ, ਜਿਵੇਂ—

ਤਨੁ ਕਰਿ 'ਮਟੁਕੀ' ਮਨ ਮਾਹਿ ਬਿਲੋਈ ॥ ਇਸੁ ਮਟੁਕੀ ਮਹਿ ਸਬਦੁ ਸੰਜੋਈ॥
੨॥੧॥੧੦॥ ਆਸਾ ਕਬੀਰ ਜੀ, ਪ: ੪੭੮

ਹਰਿ ਹਰਿ ਹਰਿ ਆਰਾਧੀਐ ਹੋਈਐ ਆਰੋਗ ॥
ਰਾਮ ਚੰਦ ਕੀ 'ਲਸਟਿਕਾ' ਜਿਨਿ ਮਾਰਿਆ ਰੋਗੁ ॥੬੪॥
—ਬਿਲਾਵਲ ਮ: ੫, ਪੰਨਾ ੮੧੭

ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥
ਬੂਡਿ ਮੂਏ 'ਨਉਕਾ' ਮਿਲੈ ਕਹੁ ਕਾਹਿ ਚਢਾਵਉ ॥੩॥੧॥
—ਬਿਲਾਵਲ ਸਧਨਾ ਜੀ, ਪੰ. ੮੫੮

ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥
ਸੰਤ ਜਨਾ ਕੀ 'ਰੇਣੁਕਾ' ਲੈ ਮਾਥੈ ਲਾਵਉ ॥੪੫॥
—ਬਿਲਾਵਲੁ ਮ. ੫, ਪੰਨਾ ੮੧੨

ਸਿੰਧੁ ਸਮਾਇਓ 'ਘਟੁਕੇ' ਮਾਹਿ ॥ ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥
੩॥੪੦॥੫੧॥ ਰਾਮਕਲੀ ਮ: ੫, ਪੰ ੮੯੯

'ਮਟ' ਤੋਂ 'ਮਟੁਕੀ'। 'ਲਸਟਿ' ਤੋਂ ਲਸਟਿਕਾ। (ਲਸਟਿ—ਲਾਠੀ) 'ਨਾਉ' ਤੋਂ 'ਨਉਕਾ'। 'ਰੇਣੁ' ਤੋਂ 'ਰੇਣੁਕਾ'। 'ਘਟ' ਤੋਂ 'ਘਟੁਕਾ'।

(੩) ਨਾਵ ਦੇ ਅੰਤ ਵਿਚ 'ਟਾ' ਲਾਣ ਨਾਲ, ਜਿਵੇਂ—

ਅੰਤਰਿ 'ਖੂਹਟਾ' ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥੨॥੫॥
—ਵਡਹੰਸੁ ਮ: ੩ ਛੰਤ, ਪੰਨਾ ੫੭੦

ਖੂਹਟਾ—ਨਿੱਕਾ ਜਿਹਾ ਖੂਹ।

ਗੁਰੂ ਅਮਰਦਾਸ ਜੀ ਦੇ ਸਮੇਂ ਦਾ ਕਵੀ 'ਦਮੋਦਰ' ਭੀ ਇਹ ਰੂਪ ਵਰਤਦਾ ਹੈ :—

ਲਿਖਿਆ ਖਤੁ ਜੋ ਮੌਜਮ ਸੰਦਾ, 'ਡੁਮੇਟੈ' ਦਿਤਾ ਤਾਹੀ ॥
ਆਖਿ ਦਮੋਦਰ ਮੂਹੋਂ ਨ ਬੋਲੈ ਚਿਠੀ ਕਢਿ ਪੜ੍ਹਾਈ ।੧੧੬।
—'ਹੀਰ' ਦਮੋਦਰ

'ਡੂਮ' ਤੋਂ ਡੁਮੇਟਾ'।

ਸੀਂਹ ਬਿਰੰਛੇ ਬਿਸੀਅਰ ਸੂਕਨਿ ਏ ਸਭ ਮਿਤ੍ਰ ਤੁਸਾਹੀਂ ।
ਆਖਿ ਦਮੋਦਰ ਕਾਮਲੁ 'ਰੰਝੇਟਾ' ਮਹਿਰਮ ਥੀਆ ਸਭ ਜਾਹੀਂ ।੨੭੭।

'ਰਾਂਝਾ ਤੋਂ 'ਰੰਝੇਟਾ' । —'ਹੀਰ' ਦਮੋਦਰ

(੪) ਨਾਵ ਦੇ ਅੰਤ ਵਿਚ 'ਨਾ' ਲਾਣ ਨਾਲ; ਜਿਵੇਂ:—

'ਲਾਲਨੁ' ਰਾਵਿਆ ਕਵਨ ਗਤੀ ਰੀ ॥
ਸਖੀ ਬਤਾਵਹੁ ਮੁਝਹਿ ਮਤੀ ਰੀ ॥੧॥੪॥੧੦॥ —ਸੂਹੀ ਮ: ੫, ਪੰ: ੭੩੯

ਲਾਲੁ 'ਚੋਲਨਾ' ਤੈ ਤਨਿ ਸੋਹਿਆ ॥
ਸੁਰਿ ਜਨ ਭਾਨੀ ਤਾ ਮਨੁ ਮੋਹਿਆ ॥੧॥੫੨॥

—ਆਸਾ ਮ: ੫ ਘਰੁ ੭, ਪੰਨਾ ੩੮੪

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
ਆਇਓ ਬੰਦਾ ਦੁਨੀ ਵਿਚਿ ਵਤਿ 'ਆਸੂਣੀ' ਬੰਨਿ੍ ॥੧੦੦॥

—ਸਲੋਕ ਫਰੀਦ ਜੀ, ਪੰ. ੧੩੮੩

ਲਾਲਨੁ—ਸੋਹਣਾ ਲਾਲ । ਚੋਲਨਾ—ਸੋਹਣਾ ਚੋਲਾ ।
ਆਸੂਣੀ—ਨਿਕੀ ਜਿਹੀ ਆਸ ।

ਅਸਾ ਤਾਂ ਕਾਮਲੁ ਮੁਰਸਿਦੁ ਪਾਇਆ, ਕੁਝ ਲੁੜੀਂਦਾ ਨਾਹੀਂ ।
ਬੇੜੀ ਪੀਘਾ ਤੁਸਾ ਮੁਮਾਰਖ, ਅਸਾ 'ਰਾਝਨ' ਸਾਈਂ ।੨੩੧।

ਰਾਝਨ—ਸੋਹਣਾ ਰਾਝਾ । —'ਹੀਰ' ਦਮੋਦਰ

(੫) 'ਨਾਵ' ਦੇ ਅੰਤ ਵਿਚ 'ਰਾ' ਲਾਣ ਨਾਲ; ਜਿਵੇ—

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ 'ਛੀਪਰੋ' ਹੋਇਓ ਲਾਖੀਣਾ ॥੨॥

—ਆਸਾ ਧੰਨਾ ਜੀ ਮ: ੫, ਪੰਨਾ ੪੮੭

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ 'ਜੋਲਾਹਰਾ' ਭਇਓ ਗੁਨੀਯ ਗਹੀਰਾ ॥੧॥੨॥

—ਆਸਾ ਧੰਨਾ ਜੀ ਮ: ੫, ਪੰਨਾ ੪੮੭

ਇਹ ਬਿਧਿ ਸੁਨਿ ਕੈ 'ਜਾਟਰੋ' ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ।੪॥੨॥

—ਆਸਾ ਧੰਨਾ ਜੀ ਮ: ੫, ਪੰਨਾ ੪੮੮

ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥
ਨਾਮਦੇਉ ਤ੍ਰਿਲੋਚਨੁ ਕਬੀਰ 'ਦਾਸਰੋ' ਮੁਕਤਿ ਭਇਓ ਚਮਿਆਰੋ ॥
੨॥੧॥੧੦॥ਗੂਜਰੀ ਮ: ੫ ਘਰੁ ੨, ਪੰਨਾ ੪੯੮

ਮੇਰੀ 'ਬਹੁਰੀਆ' ਕੋ ਧਨੀਆ ਨਾਉ ॥
ਲੇ ਰਾਖਿਓ ਰਾਮ ਜਨੀਆ ਨਾਉ ॥੧॥੩॥੩੩॥ —ਆਸਾ ਕਬੀਰ ਜੀ, ਪੰ: ੪੮੪

ਹਰਿ ਕਾ 'ਬਾਗਰਾ' ਨਾਚੈ ਪਿੰਧੀ ਮਹਿ ਸਾਗਰਾ । ੪॥
ਹਉ ਨ ਛੋਡਉ ਕੰਤ 'ਪਾਸਰਾ' ॥ —ਧਨਾਸਰੀ ਨਾਮਦੇਵ ਜੀ, ਪੰਨਾ ੬੯੩

ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥੪॥
—ਸੂਹੀ ਮ: ੫, ਪੰਨਾ ੭੬੧

ਸਾਸ ਬਿਨਾ ਜਿਉ 'ਦੇਹੁਰੀ' ਕਤ ਸੋਭਾ ਪਾਵੈ ॥
ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣ ਨ ਆਵੈ ॥੩॥੧॥
—ਕੇਦਾਰਾ ਛੰਤ ਮ: ੫, ਪੰ: ੧੧੨੨

ਕੇਹੜੇ ਲਸਕਰ ਚੜ੍ਹਸਨਿ ਪਿਛੋਂ, ਜੇ ਅਸੀ ਤਹੰਬਲ ਦੀਹਾ ।
ਟੁੱਕਰ ਖੱਸਿ 'ਚਕੋਰੈ' ਲੀਤਾ, ਅਸੀ ਗਲਹੁ ਕਲੰਕੁ ਚੁਕੀਹਾ ।੨੬੯।
ਚਕੋਰੈ—ਭੈੜੇ ਚਾਕ ਨੇ । —'ਹੀਰ' ਦਮੋਦਰ

ਛੀਪਾ ਤੋਂ ਛੀਪਰੋ । ਜੋਲਾਹਾ ਤੋਂ ਜੋਲਾਹਰਾ । ਜਾਟ ਤੋਂ ਜਾਟਰੋ । ਦਾਸ ਤੋਂ ਦਾਸਰੋ । ਬਹੂ ਤੋਂ ਬਹੁਰੀਆ । ਬਾਗ ਤੋਂ ਬਾਗਰਾ । ਪਾਸਾ ਤੋਂ ਪਾਸਰਾ । ਦੇਹ ਤੋਂ ਦੇਹੁਰੀ ।

(੬) ਨਾਵ ਦੇ ਅੰਤ ਵਿਚ 'ਲਾ' ਲਾਣ ਨਾਲ; ਜਿਵੇਂ—

ਜਲ ਕੀ 'ਮਛੁਲੀ' ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥
॥੨॥੯॥੨੨॥ ਆਸਾ ਕਬੀਰ ਜੀ, ਪੰਨਾ ੪੮੧

ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿ ਨਾਮੁ ਸੁਖਾਈ ॥
ਮਨਮੁਖ 'ਅੰਧੁਲੇ' ਗਿਆਨ ਵਿਹੂਣੇ ਦੂਜੈ ਭਾਇ ਖੁਆਈ ॥੨॥੩॥
—ਵਡਹੰਸੁ ਮ: ੩ ਛੰਤ, ਪੰਨਾ ੫੬੯

ਬਈਅਰਿ ਬੋਲੈ 'ਮੀਠੁਲੀ' ਭਾਈ ਸਾਚੁ ਕਹੈ ਪਿਰ ਭਾਇ ॥
ਬਿਰਹੇ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥੮॥੪॥
—ਸੋਰਠਿ ਮ: ੧ ਅਸਟਪਦੀਆ, ਪੰਨਾ ੬੩੭

ਜਪ ਤਪ ਕਾ ਬੰਧੁ 'ਬੇੜੁਲਾ' ਜਿਤੁ ਲੰਘਹਿ ਵਹੇਲਾ ॥ ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥੧॥੨॥੪॥ —ਸੂਹੀ ਮ: ੧, ਪੰ. ੭੨੮

'ਬਾਬੁਲਿ' ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ॥੪॥੧॥ —ਸੂਹੀ ਛੰਤ ਮ: ੧ ਘਰੁ ੧, ਪੰ' ੭੬੪

ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥ ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ 'ਖਟੋਲੀ' ॥੨॥੩॥੮੯॥ —ਬਿਲਾਵਲੁ ਮ: ੫, ਪੰ: ੮੨੨

ਜਾ ਪ੍ਰਭ ਕੀ ਹਉ 'ਚੇਰੁਲੀ' ਸੋ ਸਭ ਤੇ ਊਚਾ ॥ ਸਭੁ ਕਿਛੁ ਤਾ ਕਾ ਕਾਂਢੀਐ ਥੋਰਾ ਅਰੁ ਮੂਚਾ ॥੨॥੧੫॥੧੧੭॥ —ਆਸਾ ਮ: ੫, ਪੰ: ੪੦੦

ਦਯ ਗੁਸਾਈ 'ਮੀਤੁਲਾ' ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ ਰਹਾਉ॥ ੧੧੬॥ ਗਉੜੀ ਬੈਰਾਗਣਿ ਮ: ੫, ਪੰਨਾ ੨੦੩

ਨੋਟ :—'ਲਾ' ਤੋਂ ਪਹਿਲਾਂ 'ਨਾਂਵ' ਦੇ ਅੰਤ ਵਿਚ ਆਮ ਤੌਰ ਤੇ (ੁ) ਵਧਾਇਆ ਜਾਂਦਾ ਹੈ;

'ਮਛ' ਤੋਂ ਮਛੁਲੀ। 'ਅੰਧਾ' ਤੋਂ ਅੰਧੁਲਾ। 'ਮੀਠਾ' ਤੋਂ ਮੀਠੁਲਾ। 'ਬੇੜਾ' ਤੋਂ 'ਬੇੜੁਲਾ'। 'ਬਾਬਾ' ਤੋਂ 'ਬਾਬੁਲਾ' 'ਚੇਰੀ' ਤੋਂ 'ਚੇਰੁਲੀ'।

(੭) ਨਾਵ ਦੇ ਅੰਤ ਵਿਚ 'ਵਾ' ਲਾਣ ਨਾਲ; ਜਿਵੇਂ—

ਇਨ੍ਹ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ 'ਬਿਟਵਹਿ' ਰਾਮ ਰਮਊਆ ਲਾਵਾ ॥੧॥ਰਹਾਉ॥੩੩॥ —ਆਸਾ ਕਬੀਰ ਜੀ, ਪੰ: ੪੮੪

'ਬੇਟਾ' ਤੋਂ 'ਬਿਟਵਾ'।

(੮) ਨਾਂਵ ਦੇ ਅੰਤ ਵਿਚ 'ੜ' ਲਾਣ ਨਾਲ; ਜਿਵੇਂ—

ਹਰਿ ਹਰਿ ਨਾਮੁ ਧਿਆਈਐ ਮੇਰੀ 'ਜਿੰਦੜੀਏ' ਗੁਰਮੁਖਿ ਨਾਮੁ ਅਮੋਲੇ ਰਾਮ॥ ਹਰਿ ਹਰਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥੧॥੧॥ —ਬਿਹਾਗੜਾ ਛੰਤ ਮ: ੪, ਪੰ: ੫੩੭

'ਨਿਰਗੁਣਵੰਤੜੀਏ' ਪਿਰੁ ਦੇਖਿ ਹਦੂਰੇ ਰਾਮ ॥ ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ ॥੨॥੧॥

—ਵਡਹੰਸੁ ਮ: ੩ ਛੰਤ, ਪੰਨਾ ੫੬੭

ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ॥ ਚੜਿ 'ਦੇਹੜਿ' ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ॥੪॥੧॥

—ਵਡਹੰਸ ਮ: ੪ ਘੋੜੀਆ, ਪੰ. ੫੭੫

ਦੇਹ 'ਤੇਜਨੜੀ' ਹਰਿ ਨਵ ਰੰਗੀਆ ਰਾਮ ॥ ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥੧॥੨॥੬॥ —ਵਡਹੰਸ ਮ: ੪ ਘੋੜੀਆ, ਪੰ: ੫੭੬

ਬਈਅਰਿ ਨਾਮਿ ਸੋੁਹਾਗਣੀ ਸਚੁ ਸਵਾਰਣਹਾਰੋ ॥ ਗਾਵਹੁ ਗੀਤੁ ਨ 'ਬਿਰਹੜਾ' ਨਾਨਕ ਬ੍ਰਹਮ ਬੀਚਾਰੋ ॥੮॥੩॥ —ਵਡਹੰਸੁ ਮ: ੧, ਪੰ. ੫੮੧

'ਸਾਥੀਅੜਾ ਪ੍ਰਭੁ ਏਕੁ ਦੂਸਰੁ ਨਾਹਿ ਕੋਇ ॥ ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥੩॥ —ਜੈਤਸਰੀ ਮ: ੫ ਛੰਤ, ਪੰ: ੭੦

ਤਿਆਗੇਂ ਮਨ ਕੀ 'ਮਤੜੀ' ਵਿਸਾਰੇਂ ਦੂਜਾ ਭਾਉ ਜੀਉ ॥
ਇਉ ਪਾਵਹਿ ਹਰਿ 'ਦਰਸਾਵੜਾ' ਨਹ ਲਗੈ ਤਤੀ ਵਾਉ ਜੀਉ ॥

—ਸੂਹੀ ਮ: ੫ ਗੁਣਵੰਤੀ, ਪੰ: ੭੬੩

ਕੰਧੀ ਉਤੈ 'ਰੁਖੜਾ' ਕਿਚਰਕੁ ਬੰਨੈ ਧੀਰ ॥ ਫਰੀਦਾ ਕਚੈ ਭਾਡੈ ਰਖੀਐ ਕਿਚਰ ਤਾਈ ਨੀਰੁ ॥੯੯॥ —ਸਲੋਕ ਫਰੀਦ ਜੀ, ਪੰ. ੧੩੮੨

'ਜਿੰਦੁ' ਤੋਂ ਜਿੰਦੜੀ। 'ਦੇਹ' ਤੋਂ ਦੇਹੜੀ। 'ਤੇਜਨ' ਤੋਂ ਤੇਜਨੜੀ। 'ਬਿਰਹਾ' ਤੋਂ ਬਿਰਹੜਾ। 'ਸਾਥੀ' ਤੋਂ ਸਾਥੀਅੜਾ। 'ਮਤਿ' ਤੋਂ ਮਤੜੀ। 'ਰੁਖ' ਤੋਂ ਰੁਖੜਾ।

## ਵਿਸ਼ੇਸ਼ਣ ਤੋਂ ਅਲਪਾਰਥਕ

(੧) 'ਲਾ' ਵਰਤਿਆ; ਜਿਵੇਂ—

ਬਈਅਰਿ ਬੋਲੈ 'ਮੀਠੁਲੀ' ਭਾਈ ਸਾਚੁ ਕਹੈ ਪਿਰ ਭਾਇ ॥੮॥੪॥

—ਸੋਰਠਿ ਮ: ੧ ਅਸਟਪਦੀਆ, ਪੰ. ੬੩੭

ਮਨਮੁਖ 'ਅੰਧੁਲੇ' ਗਿਆਨ ਵਿਹੂਣੇ ਦੂਜੈ ਭਾਇ ਖੁਆਈ ॥੨॥੩॥
—ਵਡਹੰਸੁ ਮ: ੩ ਛੰਤ, ਪੰਨਾ ੫੬੯

ਸੁਨਿ 'ਅੰਧਲੀ' ਲੋਈ ਬੇਪੀਰ ॥੪॥੩॥੬॥ —ਗੌ ੜ ਕਬੀਰ ਜੀ, ਪੰ: ੮੭੧

ਮੀਠੁਲੀ। ਅੰਧੁਲੇ। ਅੰਧਲੀ।

(੨) 'ਟਾ' ਵਰਤਿਆ; ਜਿਵੇਂ—

'ਨਿਕੁਟੀ' ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥੫॥
—ਸਿਰੀ ਰਾਗੁ ਬੇਣੀ ਜੀ, ਪੰ ੯੩

'ਨਿਕੀ' ਤੋਂ ਨਿਕੁਟੀ'।

(੩) 'ਆ' ਵਰਤਿਆ; ਜਿਵੇਂ—

ਤੁਮ ਵਡੇ ਵਡੇ ਵਡ ਊਚੇ, ਹਉ ਇਤਨੀਕ 'ਲਹੁਰੀਆ' ਰਾਮ ॥
੨॥੧॥੪॥ —ਸੂਹੀ ਮ: ੫ ਘਰੁ ੩, ਪੰ: ੭੭੯

(੪) 'ੜਾ' ਵਰਤਿਆ; ਜਿਵੇਂ—

(ੳ) ਇਸਤ੍ਰੀ ਲਿੰਗ;

ਮੁੰਧ 'ਨਵੇਲੜੀਆ' ਗੋਇਲ ਆਈ ਰਾਮ ॥੧॥
ਸਚਿ 'ਨਵੇਲੜੀਏ' ਜੋਬਨਿ ਬਾਲੀ ਰਾਮ ॥੨॥
ਸ੍ਰੀਧਰ 'ਮੋਹਿਅੜੀ' ਪਿਰ ਸੰਗਿ ਸੂਤੀ ਰਾਮ ॥੩॥੧॥
—ਬਿਲਾਵਲੁ ਮ. ੧ ਛੰਤ, ਪੰ ੮੪੩

'ਸਾਹੁਰੜੀ' ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥੧॥੨॥੧੦॥
—ਬਸੰਤੁ ਹਿੰਡੋਲ ਮ: ੧, ਪੰਨਾ ੧੧੭੧

'ਭਿੰਨੜੀ' ਰੈਣਿ ਭਲੀ ਦਿਨਸ ਸੁਹਾਏ ਰਾਮ ॥ ਨਿਜ ਘਰਿ 'ਸੂਤੜੀਏ' ਪਿਰਮੁ ਜਗਾਏ ਰਾਮ ॥੨॥ —ਬਿਲਾਵਲੁ ਮ: ੧ ਛੰਤ, ਪੰ. ੮੪੪

ਜਾਗੁ 'ਸਲੋਨੜੀਏ' ਬੋਲੈ ਗੁਰਬਾਣੀ ਰਾਮ ॥੩॥੨॥
—ਬਿਲਾਵਲੁ ਮ: ੧, ਛੰਤ, ਪੰਨਾ ੮੪੪

(ਅ) ਪੁਲਿੰਗ;

ਪ੍ਰਭੁ ਮਾਤ ਪਿਤਾ ਕੰਠਿ ਲਾਇਦਾ 'ਲਹੁੜੇ' ਬਾਲਕ ਪਾਲਿ ॥੧॥੩॥
—ਰਾਮਕਲੀ ਕੀ ਵਾਰ ਮ: ੫, ਪੰਨਾ ੯੫੭

ਕਮਰਿ ਕਟਾਰਾ 'ਬੰਕੁੜਾ' ਬੰਕੇ ਕਾ ਅਸਵਾਰੁ ॥੩॥੧੯॥

—ਰਾਮਕਲੀ ਕੀ ਵਾਰ ਮ: ੩, ਪੰ: ੯੫੬

ਭਵਨੁ 'ਸੁਹਾਵੜਾ' ਧਰਤਿ ਸਭਾਗੀ ਰਾਮ ॥੪॥੧॥

—ਬਿਲਾਵਲੁ ਮ: ੫ ਛੰਤ, ਪੰ. ੮੪੬

ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ 'ਸਚੜਾਉ' ॥੧॥੩॥

—ਸੂਹੀ ਕੀ ਵਾਰ, ਪੰ. ੭੮੬

## 'ਕ੍ਰਿਆ' ਤੋਂ ਅਲਪਾਰਥਕ

ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥ ਜਿਨਿ ਸੁਣਿ 'ਮੰਨਿਅੜੀ' ਅਕਥ ਕਹਾਣੀ ਰਾਮ ॥੩॥੨॥ —ਬਿਲਾਵਲੁ ਮ: ੧ ਛੰਤ, ਪੰ ੮੪੪

ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ ॥ ਪ੍ਰਭੁ ਘਰਿ 'ਆਇਅੜਾ' ਗੁਰ ਚਰਣੀ ਲਾਗੀ ਰਾਮ ॥੪॥੧॥ —ਬਿਲਾਵਲੁ ਮ: ੫ ਛੰਤ, ਪੰ: ੮੪੬

'ਮੰਨੀ' ਤੋਂ 'ਮੰਨਿਅੜੀ'। 'ਆਇਆ' ਤੋਂ 'ਆਇਅੜਾ'।

# ਵਿਸ਼ੇਸ਼ਣ (Adjective)

## 'ਗੁਣ ਵਾਚਕ ਵਿਸ਼ੇਸ਼ਣ'

## (Adjective of Quality)

'ਗੁਣਵਾਚਕ' ਵਿਸੇਸਣ ਦਾ ਲਿੰਗ ਅਤੇ ਵਚਨ ਉਹੀ ਹੁੰਦਾ ਹੈ ਜੋ ਉਸ ਦੇ ਵਿਸੇਸਯ ਨਾਵ (Noun Qualified) ਦਾ ਹੈ।

(ਮੁਕਤਾ-ਅੰਤ ਪੁਲਿੰਗ)

### ਕਰਤਾ ਕਾਰਕ, ਇਕ-ਵਚਨ

ਸਾਚਾ ਸਾਹਿਬੁ, 'ਸਾਚੁ' 'ਨਾਇ' ਭਾਖਿਆ ਭਾਉ ਅਪਾਰ ॥

—ਜਪੁਜੀ ਪਉੜੀ ੪

'ਅਮੁਲੁ' ਧਰਮੁ, 'ਅਮੁਲੁ' ਦੀਬਾਣੁ ॥ —ਜਪੁਜੀ ਪਉੜੀ ੨੬

### ਬਹੁ-ਵਚਨ

ਗੁਣ 'ਬੇਅੰਤ' ਪ੍ਰਭ ਗਹਿਰ ਗੰਭੀਰੇ ॥੧੦॥੧੫॥

—ਬਿਲਾਵਲੁ ਮ: ੫, ਪੰ: ੮੦੫

### ਕਰਮ ਕਾਰਕ, ਇਕ-ਵਚਨ

ਏਕੁ ਸਬਦੁ ਰਾਮ ਨਾਮ 'ਨਿਰੋਧਰੁ', ਗੁਰੁ ਦੇਵੈ ਪਤਿ ਮਤੀ ॥੧੧॥

— ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰਨਾ ੯੩੧

### ਬਹੁ-ਵਚਨ

ਭੈ ਦੂਰਿ ਕਰਤਾ ਪਾਪ ਹਰਤਾ 'ਦੁਸਹ' ਦੂਖ ਭਵ ਖੰਡਨੋ ॥੧॥੨॥

—ਰਾਮਕਲੀ ਮ: ੫ ਛੰਤ, ਪੰਨਾ ੯੨੫

## ਆਕਾਰਾਂਤ (ਾ-ਅੰਤ) ਪੁਲਿੰਗ

### ਕਰਤਾ ਕਾਰਕ, ਇਕ-ਵਚਨ

ਭਗਤਾ ਕੈ ਘਰਿ ਕਾਰਜੁ 'ਸਾਚਾ' ਹਰਿ ਗੁਣ ਸਦਾ ਵਖਾਣੇ ਰਾਮ ॥

੪॥੧॥੨॥ —ਸੂਹੀ ਮ: ੩ ਛੰਤ ਘਰੁ ੩, ਪੰਨਾ ੭੬੯

'ਸਾਚੈ' ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥

੨॥੨॥੩॥ — ਸੂਹੀ ਮ. ੩ ਛੰਤ, ਪੰ ੭੬੯

'ਸਾਚਉ' ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥੪॥ ੨॥੧੦॥

—ਮਾਰੂ ਕਾਫੀ ਮ: ੧, ਪੰਨਾ ੧੦੧੫

### ਕਰਣ ਕਾਰਕ, ਇਕ-ਵਚਨ

'ਸਾਚੈ' ਨਾਮਿ ਸੁਖੁ ਹੋਈ, ਮਰੈ ਨ ਕੋਈ, ਗਰਭਿ ਨ ਜੂਨੀ ਵਾਸਾ ॥
ਜੋਤੀ ਜੋਤਿ ਮਿਲਾਈ, ਸਚਿ ਸਮਾਈ, 'ਸਚਿ' ਨਾਇ ਪਰਗਾਸਾ ॥

੨॥੨॥੩। —ਸੂਹੀ ਮ: ੩ ਛੰਤੁ ਘਰੁ ੩, ਪੰਨਾ ੭੬੯

### ਅਧਿਕਰਣ ਕਾਰਕ, ਇਕ-ਵਚਨ

'ਸੂਹੈ' ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥੧॥੧॥

—ਸੂਹੀ ਕੀ ਵਾਰ ਮ ੩, ਪੰ ੭੮੫

## (ਮੁਕਤਾ-ਅੰਤ) ਇਸਤ੍ਰੀ ਲਿੰਗ

### ਕਰਤਾ ਕਾਰਕ, ਇਕ ਵਚਨ

'ਗੁਹਜ' ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ ॥
ਗੁਰੂ ਪੂਰਾ ਹਰਿ ਉਪਦੇਸੁ ਦੇਇ 'ਸਭ' ਭੁਖ ਲਹਿ ਜਾਈਐ ॥੩॥
—ਬਿਲਾਵਲ ਕੀ ਵਾਰ ਮ: ੪, ਪੰਨਾ ੮੫੦

ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ 'ਨਿਕੋਰ' ॥੨॥੧੨॥
—ਸੂਹੀ ਕੀ ਵਾਰ ਮ: ੩, ਪੰਨਾ ੭੮੯

ਨੋਟ.—ਸਬਦ 'ਵਿਸੁ' ਇਸਤ੍ਰੀ ਲਿੰਗ ਹੈ, ਵੇਖੋ 'ਵਾਕ-ਰਚਨਾ ਵਿਚਾਰ'।

### ਕਰਮ ਕਾਰਕ, ਇਕ-ਵਚਨ

'ਧਾਤੁਰ' ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥੧੨॥੨॥
—ਰਾਮਕਲੀ ਮ: ੩ ਅਸਟਪਦੀਆ, ਪੰਨਾ ੯੦੯

## ਈਕਾਰਾਂਤ (ਈ-ਅੰਤ) ਇਸਤ੍ਰੀ ਲਿੰਗ

### ਕਰਤਾ ਕਾਰਕ, ਇਕ-ਵਚਨ

ਅੰਮ੍ਰਿਤੁ ਕਉਰਾ ਬਿਖਿਆ 'ਮੀਠੀ' ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥
੨॥੧੧॥੩੨॥ —ਰਾਮਕਲੀ ਮ: ੫, ਪੰਨਾ ੮੯੨

### ਕਰਮ ਕਾਰਕ, ਇਕ-ਵਚਨ

'ਅਗਲੀ' ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥
੨॥੧੦॥ —ਰਾਮਕਲੀ ਮ: ੫, ਪੰਨਾ ੮੮੫

## 'ਅਧਕ-ਤਮ ਅਵਸਥਾ'

(Superlative Degree)

(੧) ਸੰਸਕ੍ਰਿਤ ਵਿਚ ਕਿਸੇ 'ਗੁਣ-ਵਾਚਕ ਵਿਸੇਸਣ' ਤੋਂ 'ਅਧਕ-ਤਮ' ਅਵਸਥਾ ਬਨਾਣ ਵਾਸਤੇ ਉਸ ਦੇ ਅੰਤ ਵਿਚ 'ਇਸਟ' ਲਗਾਈਦਾ ਹੈ, ਪੁਰਾਣੀ ਪੰਜਾਬੀ ਵਿਚ ਭੀ ਕਿਤੇ ਕਿਤੇ ਇਹ ਰੂਪ

ਮਿਲਦਾ ਹੈ; ਜਿਵੇਂ 'ਪਾਪਿਸਟ' ।

ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥
ਹਰਿ ਜੀਉ ਤਿਨ ਕਾ ਦਰਸਨੁ ਨ ਕਰਹੁ 'ਪਾਪਿਸਟ' ਹਤਿਆਰੀ ॥੨੩॥
—ਸੋਰਠਿ ਕੀ ਵਾਰ, ਪੰਨਾ ੬੫੧

(੨) ਵਿਸੇਸਣ ਨੂੰ ਦੁਹਰਾਇਆ ਜਾ ਕੇ ਭੀ 'ਅਧਕ-ਤਮ ਗੁਣ-ਵਾਚਕ' ਬਣਾਇਆ ਜਾਂਦਾ ਹੈ, ਦੁਹਰਾਉਣ ਤੋਂ ਪਹਿਲਾਂ ਦੂਜੇ ਵਿਸੇਸਣ ਦੇ ਮੁੱਢ ਵਿਚ 'ਨਿ' ਲਗਾਇਆ ਜਾਂਦਾ ਹੈ, ਜਿਵੇਂ, 'ਕਚ ਨਿਕਚੁ' ।

ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ 'ਕਚੁ ਨਿਕਚੁ' ॥
੧॥੯॥ —ਰਾਮਕਲੀ ਕੀ ਵਾਰ ਮ: ੩, ਪੰ. ੯੫੦

# ਸੰਖਿਅਕ ਵਿਸ਼ੇਸ਼ਣ
## (Numeral Adjective)

# ਨਿਸਚਿਤ ਸੰਖਿਅਕ ਵਿਸ਼ੇਸ਼ਣ
## (Definite Numeral Adjective)

ਪੁਰਾਤਨ ਪੰਜਾਬੀ ਵਿਚ ਕਈ 'ਨਿਸਚਿਤ ਸੰਖਿਅਕ' ਵਿਸੇਸਣਾ ਦੇ ਖਾਸ ਬੱਝਵੇਂ ਰੂਪ ਸਨ, ਜਿਵੇਂ 'ਦੁਇ', 'ਤਿਨਿ', 'ਤੀਨਿ', 'ਚਾਰਿ', 'ਸਠਿ', 'ਸਤਰਿ', 'ਕੋਟਿ', 'ਬਹਤਰਿ', 'ਕਰੋੜਿ' ਇਹ ਸਦਾ (ਿ-ਅੰਤ) ਹਨ। 'ਪੰਜਿ' (ਿ-ਅੰਤ) ਭੀ ਸੀ ਅਤੇ ਮੁਕਤਾ-ਅੰਤ (ਪੰਜ) ਭੀ। ਨਵੀਨ ਪੰਜਾਬੀ ਦੇ 'ਛੇ' ਦੇ ਪੁਰਾਤਨ ਪੰਜਾਬੀ ਵਿਚ ਤਿੰਨ ਰੂਪ ਮਿਲਦੇ ਹਨ—'ਛਿਅ', 'ਖਟੁ' ਅਤੇ 'ਖਟ'। 'ਬਾਰ੍ਹਾ' ਵਾਸਤੇ 'ਬੇਦਸ' (ਬੇ=ਦੋ ਅਤੇ 'ਦਸ' ਮਿਲ ਕੇ 'ਬਾਰ੍ਹਾ') ਮਿਲਦਾ ਹੈ।

ਇਹ ਉਪਰਲੇ 'ਸੰਖਿਅਕ' ਪੁਲਿੰਗ ਅਤੇ ਇਸਤ੍ਰੀ ਲਿੰਗ ਦੋਹਾਂ ਵਿਚ ਹੀ ਏਸੇ ਰੂਪ ਵਿਚ ਵਰਤੇ ਜਾਂਦੇ ਹਨ।

ਸੰਖਿਅਕ 'ਲਾਖੁ' ਬਹੁ-ਵਚਨ ਹੁੰਦਿਆ ਭੀ ਸਦਾ ਏਸੇ ਰੂਪ ਵਿਚ ਰਹਿੰਦਾ ਹੈ, ਜਿਵੇਂ ਇਹ ਇਕ-ਵਚਨ ਹੁੰਦਾ ਹੈ।

'ਸਉ' (ਇਕ-ਵਚਨ) ਦਾ ਬਹੁ-ਵਚਨ ('ਭਉ' ਵਾਂਗ) 'ਸੈ' ਅਤੇ ਸੈਇ' ਹੈ।

'ਚਾਰਿ' ਮੁਕਤਿ 'ਚਾਰੈ' ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ 'ਚਉਹੂੰ' ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥
॥੧॥੧॥ —ਮਾਰੂ ਨਾਮਦੇਵ ਜੀ, ਪੰਨਾ ੧੧੦੫

'ਬੇਦਸ' ਮਾਹ ਰੁਤੀ ਥਿਤੀ ਵਾਰ ਭਲੇ ॥੧੭॥—ਤੁਖਾਰੀ ਛੰਤ ਮ: ੧, ਪੰ: ੧੧੦੯

ਦੇਖਣਿ ਆਏ 'ਤੀਨਿ' ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥
੩॥੪॥੧੦॥ —ਤੁਖਾਰੀ ਮ: ੪, ਪੰਨਾ ੧੧੧੬

ਰਾਮ ਨਾਮੁ ਰਵਿ ਰਹਿਆ 'ਤਿਹੁ' ਲੋਇ ॥੩॥੧੦॥
—ਭੈਰਉ ਮ: ੩, ਪੰਨਾ ੧੧੩੦

ਬ੍ਰਹਮ ਅਗਨਿ ਸਹਜੇ ਪਰਜਾਲੀ 'ਏਕਹਿ' ਚੋਟ ਸਿਝਾਇਆ ॥
—ਭੈਰਉ ਕਬੀਰ ਜੀ, ਪੰਨਾ ੧੧੬੧

ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ 'ਦੁਇ' ਦਰਵਾਜਾ ॥੫॥੧੭॥
—ਭੈਰਉ ਕਬੀਰ ਜੀ, ਪੰਨਾ ੧੧੬੧

'ਅਠਸਠਿ' ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ ॥੨॥੧॥
—ਸਾਰੰਗ ਮ: ੪ ਘਰੁ ੧, ਪੰਨਾ ੧੧੯੮

ਨਾਨਕ ਸਾਵਣਿ ਜੇ ਵਸੈ 'ਚਹੁ' ਵੇਛੋੜਾ ਹੋਇ ॥੨॥੨॥
—ਮਲਾਰ ਕੀ ਵਾਰ, ਪੰਨਾ ੧੨੭੯

'ਸਤਰਿ' 'ਸੈਇ' ਸਲਾਰ ਹੈ ਜਾ ਕੇ ॥ ਸਵਾ 'ਲਾਖੁ' ਪੈਕਾਬਰ ਤਾ ਕੇ ॥
ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ 'ਕੋਟਿ' ਜਾ ਕੈ ਖੇਲਖਾਸੀ ॥
॥੧॥੭॥੧੫॥ —ਭੈਰਉ ਕਬੀਰ ਜੀ, ਪੰਨਾ ੧੧੬੧

ਤੂੰ ਆਪੇ ਕਮਲੁ ਅਲਿਪਤੁ ਹੈ 'ਸੈ' ਹਥਾ ਵਿਚਿ ਗੁਲਾਲੁ ॥੭॥
—ਸਿਰੀ ਰਾਗ ਕੀ ਵਾਰ, ਪੰਨਾ ੮੫

## 'ਇਕ'

ਸੰਖਿਅਕ 'ਇਕ' (ਮੁਕਤਾ-ਅੰਤ) ਵਿਸੇਸਣਾ ਵਾਂਗ ਪੁਲਿੰਗ ਅਤੇ ਇਸਤ੍ਰੀ ਲਿੰਗ ਵਿਚ ਵਖੋ-ਵਖਰੇ ਰੂਪ ਵਿਚ ਵਰਤੀਦਾ ਹੈ, ਪੁਲਿੰਗ

ਇਕ-ਵਚਨ—'ਇਕੁ', ਅਤੇ ਇਸਤ੍ਰੀ ਲਿੰਗ ਇਕ-ਵਚਨ—'ਇਕ'।

'ਇਕੁ' ਪੁਲਿੰਗ

## ਕਰਤਾ ਕਾਰਕ, ਇਕ-ਵਚਨ

'ਇਕੁ' ਸੰਸਾਰੀ 'ਇਕੁ' ਭੰਡਾਰੀ 'ਇਕੁ' ਲਾਏ ਦੀਬਾਣੁ ॥੩੦॥

—ਜਪੁ ਜੀ

'ਇਕੁ' ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ ॥੨॥੭॥

—ਗਉੜੀ ਕੀ ਵਾਰ ਮ ੪, ਪੰਨਾ ੩੦੩

## ਕਰਮ ਕਾਰਕ, ਇਕ-ਵਚਨ

'ਇਕੁ' ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥੪॥੫੮॥ —ਸਵਈਏ ਮਹਲੇ ਚਉਥੇ ਕੇ, ਪੰ: ੧੪੦੬

'ਏਕੁ' ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ਰਹਾਉ॥੧੦॥

—ਸਿਰੀ ਰਾਗੁ ਮ ੧, ਪੰਨਾ ੧੮

ਇਸਤ੍ਰੀ ਲਿੰਗ

## ਕਰਤਾ ਕਾਰਕ, ਇਕ-ਵਚਨ

'ਇਕ' ਅਰਦਾਸਿ ਭਾਟ ਕੀਰਤ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥ ॥੪॥੫੮॥ —ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੬

'ਇਕ' ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥

—ਸਲੋਕ ਕਬੀਰ ਜੀ, ਪਨਾ ੧੩੭੩

## ਕਰਮ ਕਾਰਕ, ਇਕ-ਵਚਨ

'ਇਕ' ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥੨॥੧॥

—ਗਉੜੀ ਛੰਤ ਮ. ੫, ਪੰਨਾ ੨੪੭

'ਇਕ ਬਾਤ ਅਨੂਪ ਸੁਨਹੁ ਨਰ ਭਾਈ ॥੪॥੮॥ —ਮਾਰੂ ਮ: ੧, ਪੰ: ੯੯੧

# ਅਨਿਸ਼ਚਿਤ ਸੰਖਿਅਕ ਵਿਸ਼ੇਸ਼ਣ
## (Indefinite Numeral Adjective)

(ੳ) ਪੁਲਿੰਗ—

### (੧) ਕਰਤਾ ਕਾਰਕ, ਇਕ-ਵਚਨ

ਤਿਨ ਕਾ ਜਨਮੁ ਸਫਲਿਓ 'ਸਭੁ' ਕੀਆ ਕਰਤੈ ਜਿਨ ਗੁਰਬਚਨੀ ਸਚੁ ਭਾਖਿਆ ॥੩॥੨॥ —ਤੁਖਾਰੀ ਮ: ੪, ਪੰ: ੧੧੧੫

### (੨) ਕਰਤਾ ਕਾਰਕ, ਬਹੁ-ਵਚਨ

ਨਾਨਕ ਨਿਰਭਉ ਨਿਰੰਕਾਰੁ 'ਹੋਰਿ' ਕੇਤੇ ਰਾਮ ਰਵਾਲ ॥੨॥੪॥

—ਆਸਾ ਦੀ ਵਾਰ

'ਜੇਤੇ' ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥੧॥੧੮॥

—ਆਸਾ ਦੀ ਵਾਰ

'ਸਭਿ' ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ ॥

—ਰਾਮਕਲੀ ਕੀ ਵਾਰ ਮ: ੩, ਪੰ. ੯੨੨

'ਇਕਿ' ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਇ ॥

—ਵਡਹੰਸ ਕੀ ਵਾਰ ਮ. ੪, ਪੰ ੫੮੬

'ਅਵਰਿ' ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥੬॥

ਮਾਝ ਕੀ ਵਾਰ, ਪੰਨਾ ੧੪੦

ਨੋਟ:—ਅਨਿਸਚਿਤ ਸੰਖਿਅਕ ਵਿਸੇਸਣ 'ਅਵਰ' 'ਹੋਰ', 'ਸਭ', 'ਇਕ'—ਇਹਨਾ ਦਾ ਪੁਲਿੰਗ, ਕਰਤਾ ਕਾਰਕ, ਬਹੁ-ਵਚਨ ਬਨਾਣ ਵਾਸਤੇ ਅੰਤ ਵਿਚ (ਿ) ਲੱਗਦੀ ਹੈ, ਪਰ 'ਸਗਲ', 'ਸਰਬ' ਮੁਕਤਾ-ਅੰਤ 'ਨਾਂਵ' ਵਾਂਗ ਹੀ ਵਰਤੇ ਜਾਂਦੇ ਹਨ।

ਜਾ ਕੈ ਰਾਮ ਕੋ ਬਲੁ ਹੋਇ ॥ 'ਸਗਲ' ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥੯੭॥ —ਸਾਰਗ ਮ: ੫, ਪੰ: ੧੨੨੩

'ਸਰਬ' ਨਿਧਾਨ ਗੁਰੂ ਤੇ ਪਾਵੈ ॥੨॥੨੪॥੯੩॥

—ਗਉੜੀ ਗੁਆਰੇਰੀ ਮ: ੫, ਪੰਨਾ ੧੯੩

## (੩) ਕਰਣ ਕਾਰਕ, ਇਕ-ਵਚਨ

ਗੁਰ ਕਿਰਪਾ ਤੇ ਹਰਿ ਮਨਿ ਵਸੈ 'ਹੋਰਤੁ' ਬਿਧਿ ਲਇਆ ਨ ਜਾਈ ॥
॥੩॥੧੦॥ —ਸੂਹੀ ਮ: ੪ ਘਰੁ ੬, ਪੰਨਾ ੭੩੩

## (੪) ਅਧਿਕਰਣ ਕਾਰਕ, ਇਕ-ਵਚਨ

ਤਿਸ ਕੀ ਮੁਹਤਾਜੀ ਲੋਕੁ ਕਢਦਾ 'ਹੋਰਤੁ' ਹਟਿ ਨ ਵਥੁ ਨ ਵੇਸਾਹੁ ॥੭॥
—ਬਿਲਾਵਲ ਕੀ ਵਾਰ, ਪੰਨਾ ੮੫੨

## (ਅ) ਇਸਤ੍ਰੀ ਲਿੰਗ—

ਕਲਿਜੁਗ ਮਹਿ ਹਰਿ ਜੀਉ ਏਕੁ, 'ਹੋਰ' ਰੁਤਿ ਨ ਕਾਈ ॥੪॥੧੦॥
—ਭੈਰਉ ਮ: ੩, ਪੰ. ੧੧੩੦

'ਕੇਤੀਆ' ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥੨॥੪॥
—ਆਸਾ ਦੀ ਵਾਰ

ਉਪਰ ਲਿਖੇ ਪ੍ਰਮਾਣਾ ਵਿਚ ਕੇਤੇ, ਜੇਤੇ, ਏਤੇ, ਹੋਰ, ਅਵਰ, ਸਭ, ਸਗਲ, ਇਕ, ਸਰਬ—ਇਹ ਅਨਿਸਚਿਤ ਸੰਖਿਅਕ ਵਿਸੇਸਣ ਹਨ।

(ੳ) ਇਹਨਾ ਦਾ ਕਰਤਾ ਕਾਰਕ, ਇਕ ਵਚਨ, ਪੁਲਿੰਗ :
ਕੇਤਾ, ਜੇਤਾ, ਏਤਾ, ਹੋਰੁ, ਅਵਰੁ, ਸਭੁ।

(ਅ) ਕਰਤਾ ਕਾਰਕ, ਬਹੁ ਵਚਨ, ਪੁਲਿੰਗ :
ਕੇਤੇ, ਜੇਤੇ, ਏਤੇ, ਹੋਰਿ, ਅਵਰਿ, ਸਭਿ, ਇਕਿ, ਸਗਲ, ਸਰਬ।

(ੲ) ਇਸਤ੍ਰੀ-ਲਿੰਗ, ਇਕ ਵਚਨ :
ਕੇਤੀ, ਜੇਤੀ, ਏਤੀ, ਹੋਰ, ਅਵਰ, ਸਭ।

(ਸ) ਇਸਤ੍ਰੀ ਲਿੰਗ, ਬਹੁ ਵਚਨ :
ਕੇਤੀਆ, ਹੋਰ, ਸਭ।

ਨੋਟ—'ਹੋਰ', 'ਸਭ', 'ਇਕ' ਦਾ 'ਕਾਰਕ-ਰੂਪ ਸਾਧਨਾ' ਲਈ ਵੇਖੋ 'ਅਨਿਸਚਿਤ ਪੜਨਾਵ' ਦਾ ਹਾਲ।

## ਗੁਣਾ-ਵਾਚਕ ਵਿਸ਼ੇਸ਼ਣ

'ਦੋਵਰ' ਕੋਟ ਅਰੁ 'ਤੇਵਰ' ਖਾਈ ॥੧॥ਰਹਾਉ॥੧੭॥

—ਭੈਰਉ ਕਬੀਰ ਜੀ, ਪੰਨਾ ੧੧੬੧

ਅਗੈ ਲੇਖੈ ਮੰਗਿਐ ਹੋਰ 'ਦਸੂਣੀ' ਪਾਇ ॥੨॥੮॥

—ਸਾਰਗ ਕੀ ਵਾਰ ਮ: ੪, ਪੰਨਾ ੧੨੩੦

'ਦੂਣੀ' 'ਚਊਣੀ' ਕਰਾਮਾਤਿ ਸਚੇ ਕਾ ਸਚਾ ਢੋਆ ॥੮॥੧॥

—ਰਾਮਕਲੀ ਕੀ ਵਾਰ ਸਤੇ ਬਲਵੰਡਿ ਆਖੀ, ਪੰਨਾ ੯੬੮

ਗਜ ਸਾਢੇ ਤੈ ਤੈ ਧੋਤੀਆ 'ਤਿਹਰੇ' ਪਾਇਨਿ ਤਗ ॥੧॥੨॥

—ਆਸਾ ਕਬੀਰ ਜੀ, ਪੰਨਾ ੪੭੫

ਨਾਨਕ ਵੇਖੈ ਨਦਰਿ ਕਰਿ ਚੜੈ 'ਚਵਗਣ' ਵੰਨੁ ॥੪॥੨॥

—ਸੋਰਠਿ ਮ: ੧, ਪੰਨਾ ੫੯੬

ਖਟੁ ਕਰਮਾ ਤੇ 'ਦੁਗੁਣੇ' ਪੂਜਾ ਕਰਤਾ ਨਾਇ ॥੫॥੧॥੨੬॥

—ਸਿਰੀ ਰਾਗੁ ਮ: ੫ ਅਸਟਪਦੀਆ, ਪੰ ੭੦

'ਦੋਵਰ' । 'ਤੇਵਰ' । 'ਦਸੂਣੀ' । 'ਦੂਣੀ' । 'ਤੇਹਰੇ' । 'ਚਵਗਣ' । 'ਦੁਗੁਣੇ' । 'ਚਊਣੀ' ।

## ਨਿਸ਼ਚਿਤ ਸੰਖਿਅਕ ਵਿਸ਼ੇਸ਼ਣ

ਅਵਰਿ ਨ ਸੂਝਸਿ 'ਬੀਜੀ' ਕਾਰਾ ॥੮॥੨॥

—ਪ੍ਰਭਾਤੀ ਮ: ੧ ਅਸਟਪਦੀਆ, ਪੰਨਾ ੧੩੪੩

ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ 'ਬੀਜਉ' ਮਹਲੁ ਨ ਜਾਪੈ ॥੪॥੧॥੪॥ ਮਲਾਰ ਮ: ੧ ਅਸਟਪਦੀਆ, ਪੰਨਾ ੧੨੭੫

'ਤ੍ਰਿਤੀਆ' ਬਿਵਸਥਾ ਸਿੰਚੈ ਮਾਇ ॥੨॥੧੨॥੨੩॥

—ਰਾਮਕਲੀ ਮ: ੫, ਪੰਨਾ ੮੯੦

'ਬੀਜੀ' । 'ਬੀਜਉ' । ਤ੍ਰਿਤੀਆ' ।

# ਨਿਸ਼ਚੇ-ਵਾਚਕ ਵਿਸ਼ੇਸ਼ਣ

(Demonstrative Adjective)

## ਕਾਰਕ-ਰੂਪ ਸਾਧਨਾ

### ਪੁਲਿੰਗ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਏਹੁ, ਇਹੁ, ਅਹਿ | ਏ, ਓਈ |
| ਕਰਣ ਕਾਰਕ | | ਇਨ੍ਹੀ |
| ਸੰਬੰਧ ਕਾਰਕ | | ਏਨ੍ਹਾ (ਕੈ) |
| ਅਧਿਕਰਣ | ਐਤੁ, ਏਤੁ, ਇਤੁ | |

### ਇਸਤ੍ਰੀ ਲਿੰਗ

ਕਰਤਾ ਕਾਰਕ ਏਹੀ, ਏਹਾ, ਏਊ

ਯਹ, ਏਹਾ

ਕਰਮ ਕਾਰਕ ਏਹ,

'ਅਹਿ' ਕਰੁ ਕਰੇ ਸੁ 'ਅਹਿ' ਕਰੁ ਪਾਏ ॥੩॥੫॥੧੪੦.।

—ਆਸਾ ਮ: ੫, ਪੰ. ੪੦੬

'ਏਹੁ' ਜੀਉ ਬਹੁਤੇ ਜਨਮ ਭਰੰਮਿਆ ਤਾਂ ਸਤਿਗੁਰ ਸਬਦੁ ਸੁਣਾਇਆ ॥੪॥

—ਆਸਾ ਦੀ ਵਾਰ

ਹਉਮੈ 'ਏਹਾ' ਜਾਤਿ ਹੈ ਹਉਮੈ ਕਰਮ ਕਮਾਹਿ ॥ ਹਉਮੈ 'ਏਈ' ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥੨॥੭॥

—ਆਸਾ ਦੀ ਵਾਰ

ਏਨ੍ਹਾ ਜੰਤਾ ਕੈ ਵਸਿ ਕਿਛੁ ਨਹੀ ਤੁਧੁ ਵੇਕੀ ਜਗਤੁ ਉਪਾਇਆ ॥੧੧॥

—ਆਸਾ ਦੀ ਵਾਰ

ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ 'ਇਨ੍ਹੀ' ਨੇਤ੍ਰੀ ਜਗਤੁ ਨਿਹਾਲਿਆ ॥੧੩॥

—ਆਸਾ ਦੀ ਵਾਰ

ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ 'ਓਹੀ' ਸਾਦੁ ॥੧॥੧੬॥ —ਆਸਾ ਦੀ ਵਾਰ

ਵਢੀਅਹਿ ਹਥ ਦਲਾਲ ਕੇ ਮੁਸਫੀ 'ਏਹ' ਕਰੇਇ ॥੧॥੧੭॥

—ਆਸਾ ਦੀ ਵਾਰ

ਜਾ ਰਹਣਾ ਨਾਹੀ 'ਐਤੁ' ਜਗਿ ਤਾ ਕਾਇਤੁ ਗਾਰਬਿ ਹੰਢੀਐ ॥
ਮੰਦਾ ਕਿਸੈ ਨ ਆਖੀਐ ਪੜਿ ਅਖਰੁ 'ਏਹੋ' ਬੁਝੀਐ ॥੧੯॥

—ਆਸਾ ਦੀ ਵਾਰ

ਭੂਲੀ ਮਾਲਨੀ ਹੈ 'ਏਉ' ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥੧੪॥

ਆਸਾ ਕਬੀਰ, ਪੰਨਾ ੪੭੯

ਏ' ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥੨॥

—ਗੂਜਰੀ ਕਬੀਰ ਜੀ, ਪੰਨਾ ੫੨੪

ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ 'ਯਹ' ਦੇਖਹੁ ਰਿਦੈ ਬਿਚਾਰਿ ॥੨॥੨॥

—ਦੇਵਗੰਧਾਰੀ ਮ: ੯, ਪਨਾ ੫੩੬

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ 'ਇਹੁ' ਬਿਰਦੁ ਸੁਆਮੀ ਸੰਦਾ ॥
੪॥੧॥੪॥ —ਬਿਹਾਗੜਾ ਮ. ੫ ਛੰਤ ਘਰੁ ੨, ਪੰਨਾ ੫੪੪

ਲੋਭੁ ਮੋਹੁ ਤੁਝੁ ਕੀਆ ਮੀਠਾ 'ਏਤੁ' ਭਰਮਿ ਭੁਲਾਣਾ ॥੧॥੨॥

—ਵਡਹੰਸੁ ਮ: ੧ ਛੰਤ, ਪੰਨਾ ੫੬੬

ਸਾਚਾ ਸਾਹਿਬੁ ਮਨਿ ਵਸੈ ਭਾਈ 'ਏਹਾ' ਕਰਣੀ ਸਾਰ ॥੧॥੨॥

—ਸੋਰਠਿ ਮ. ੫, ਪੰਨਾ ੬੦੮

ਕਹਉ ਕਹਾ 'ਜਿਆ' ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥੨॥੬॥

—ਸੋਰਠਿ ਮ: ੯, ਪੰਨਾ ੬੩੩

'ਏਤੁ' ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ ॥੭॥੩॥

—ਸੋਰਠਿ ਮ: ੩ ਅਸਟਪਦੀਆ, ਪੰਨਾ ੬੩੯

ਭੂਖੇ ਭਗਤਿ ਨ ਕੀਜੈ ॥ 'ਯਹ' ਮਾਲਾ ਅਪਨੀ ਲੀਜੈ ॥੧॥੧॥

—ਸੋਰਠਿ ਕਬੀਰ ਜੀ, ਪੰਨਾ ੬੫੬

ਰਾਮ ਨਾਮ ਬਿਨੁ 'ਯਾ' ਸੰਕਟ ਮੈ ਕੋ ਅਬ ਹੋਤ ਸਹਾਈ ॥੧॥੨॥

—ਮਾਰੂ ਮ: ੯, ਪੰਨਾ ੧੦੦੮

'ਇਤੁ' ਰੰਗਿ ਸਾਚੇ ਮਾਹਿ ਸਮਾਏ ॥੮॥੮॥੨੨॥

—ਮਾਰੂ ਮ: ੩ ਸੋਲਹੇ, ਪੰਨਾ ੧੦੬੬

ਪੰਚ ਕ੍ਰਿਸਾਨ 'ਵਾ' ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥੨॥੭॥

—ਮਾਰੂ ਕਬੀਰ, ਪੰਨਾ ੧੧੦੪

ਚਿਤਵਉ 'ਵਾ' ਅਉਸਰ ਮਨ ਮਾਹਿ ॥੧॥ਰਹਾਉ॥੯੫॥

—ਸਾਰਗ ਮ: ੫, ਪੰਨਾ ੧੨੨੨

# ਪੜਨਾਂਵੀ ਵਿਸ਼ੇਸ਼ਣ

## (Pronominal Adjective)

### ਜਿਸੁ, ਕਿਸੁ, ਤਿਸੁ, ਤੇਰਾ, ਮੇਰਾ

ਜਦੋਂ ਇਹ ਵਿਸੇਸਣ ਕਿਸੇ ਐਸੇ 'ਨਾਵ' ਦੇ ਨਾਲ ਵਰਤਿਆ ਜਾਦਾ ਹੈ ਜੋ ਅਧਿਕਰਣ ਕਾਰਕ ਵਿਚ ਹੈ ਤਾ ਇਹ ਵਿਸੇਸਣ ਭੀ ਅਧਿਕਰਣ ਕਾਰਕ ਵਿਚ ਹੀ ਵਰਤੀਦਾ ਹੈ।

ਲਫ਼ਜ 'ਜਿਸੁ' ਤੋਂ ਅਧਿਕਰਣ ਕਾਰਕ ਇਕ-ਵਚਨ ਹੈ 'ਜਿਤੁ'।

'ਕਿਸੁ' ਤੋਂ 'ਕਿਤੁ'। 'ਤਿਸੁ' ਤੋਂ 'ਤਿਤੁ'। 'ਤੇਰਾ' ਤੋਂ 'ਤੇਰੈ'। 'ਮੇਰਾ' ਤੋਂ 'ਮੇਰੈ'।

ਨੋਟ:—ਲਫ਼ਜ਼ 'ਜਿਸੁ' 'ਕਿਸੁ' ਅਤੇ 'ਜਿਤੁ', 'ਕਿਤੁ', 'ਤਿਤੁ' ਦੇ ਜੋੜ ਦਾ ਖਿਆਲ ਰੱਖਣ ਦੀ ਲੋੜ ਹੈ; ਇਹਨਾ ਦੇ ਅੰਤ ਵਿਚ ( ੁ ) ਹੈ; ਜਿਵੇਂ—

ਸਾ ਰੁਤਿ ਸੁਹਾਵੀ 'ਜਿਤੁ' ਤੁਧੁ ਸਮਾਲੀ ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥
ਸੋ ਰਿਦਾ ਸੁਹੇਲਾ 'ਜਿਤੁ' ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥੯॥

—ਮਾਝ ਮ: ੫, ਪੰਨਾ ੯੭

'ਜਿਤੁ' ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ ॥੧॥੨॥

—ਸੋਰਠਿ ਮ. ੫, ਪੰਨਾ ੬੦੮

'ਜਿਤੁ' ਦਰਿ ਤੁਮ ਹੈ ਬ੍ਰਾਹਮਣ ਜਾਣਾ ॥
'ਤਿਤੁ' ਦਰਿ ਤੂੰ ਹੀ ਹੈ ਪਛੁਤਾਣਾ ॥੧॥੭॥ —ਆਸਾ ਮ: ੫, ਪੰ. ੩੭੨

'ਜਿਤੁ' ਰਿਦੈ—'ਜਿਸੁ' ਰਿਦੇ ਵਿਚ । 'ਜਿਤੁ' ਤਨ—'ਜਿਸੁ' ਤਨ ਵਿਚ। 'ਜਿਤੁ' ਦਰਿ—'ਜਿਸੁ' ਦਰ ਤੇ। 'ਤਿਤੁ' ਦਰਿ—'ਤਿਸੁ' ਦਰ ਤੇ।

'ਕਿਤੁ' ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥੩॥੨੦॥੯੦॥
—ਸਿਰੀ ਰਾਗੁ ਮ: ੫, ਪੰਨਾ ੪੯

'ਕਿਤੁ' ਮੁਖਿ—'ਕਿਸੁ' ਮੂੰਹ ਨਾਲ ? 'ਕਿਤੁ'—ਕਰਣ ਕਾਰਕ, ਇੱਕ-ਵਚਨ।

ਨੋਟ.—ਕਰਣ ਕਾਰਕ, ਇਕ-ਵਚਨ ਵਿਚ ਭੀ 'ਕਿਸੁ', 'ਜਿਸੁ', 'ਤਿਸੁ' ਤੋਂ 'ਕਿਤੁ', 'ਜਿਤੁ' ਅਤੇ 'ਤਿਤੁ' ਹੀ ਬਣਦਾ ਹੈ।

'ਕਿਤੁ' ਕਾਰਣਿ ਸਿਰਿ ਛਾਈ ਪਾਈ ॥੧॥੧੧॥
—ਰਾਮਕਲੀ ਕੀ ਵਾਰ ਮ: ੩, ਪੰਨਾ ੯੫੧

'ਕਿਤੁ' ਕਾਰਣਿ—'ਕਿਸੁ' ਕਾਰਣ ਕਰ ਕੇ ?

## ਤੇਰਾ, ਮੇਰਾ

'ਤੇਰੈ' ਹਥਿ ਨਿਬੇੜੁ ਤੂ ਹੈ ਮਨਿ ਭਾਇਆ ॥੨੬॥
—ਮਲਾਰ ਕੀ ਵਾਰ, ਪੰ: ੧੨੯੦

'ਤੇਰੈ' ਹੁਕਮੇ ਸਾਵਣੁ ਆਇਆ ॥੨॥੨॥੨੯॥
—ਸਿਰੀ ਰਾਗੁ ਮ: ੫ ਅਸਟਪਦੀਆ, ਪੰਨਾ ੭੩

'ਤੇਰੈ' ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥੪॥੧੮॥
—ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੫

'ਮੇਰੈ' ਹਾਥਿ ਪਦਮੁ ਆਗਨਿ ਸੁਖ ਬਾਸਨਾ ॥
ਸਖੀ 'ਮੋਰੈ' ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ।੭। —ਵੁਨਹੇ ਮ: ੫,ਪੰ: ੧੩੬੨

'ਮੇਰੈ' ਹਿਰਦੈ ਸੁਧਿ ਬੁਧਿ ਵਿਸਰਿ ਗਈ, ਮਨ ਆਸਾ ਚਿੰਤ ਵਿਸਾਰਿਆ ॥੪॥੧॥੫॥
—ਸੂਹੀ ਛੰਤ ਮ: ੪ ਘਰੁ ੫, ਪੰ: ੭੭੬

'ਤੇਰੈ' ਹਥਿ—ਤੇਰੇ ਹੱਥ ਵਿਚ। 'ਤੇਰੈ' ਹੁਕਮੇ—ਤੇਰੇ ਹੁਕਮ ਵਿਚ। 'ਤੇਰੈ' ਹੁਕਮਿ—ਤੇਰੇ ਹੁਕਮ ਵਿਚ। ਮੇਰੈ' ਹਾਥਿ—ਮੇਰੇ ਹੱਥ ਵਿਚ। 'ਮੋਰੈ' ਕੰਠਿ—ਮੇਰੇ ਕੰਠ ਵਿਚ। 'ਮੇਰੈ' ਹਿਰਦੈ—ਮੇਰੇ ਹਿਰਦੇ ਵਿਚ।

ਸੋ, ਸੋਈ, ਸਾ, ਸਾਈ,

'ਸੋ' ਅਤੇ 'ਸੋਈ' 'ਪੁਲਿੰਗ ਨਾਵ' ਦੇ ਨਾਲ ਵਰਤੇ ਜਾਂਦੇ ਹਨ: 'ਸਾ' ਅਤੇ 'ਸਾਈ' 'ਇਸਤ੍ਰੀ ਲਿੰਗ ਨਾਵ' ਦੇ ਨਾਲ; ਜਿਵੇਂ—

'ਸੋਈ' ਚੰਦੁ, ਚੜਹਿ ਸੇ ਤਾਰੇ, 'ਸੋਈ' ਦਿਨੀਅਰੁ ਤਪਤ ਰਹੈ ॥
'ਸਾ' ਧਰਤੀ 'ਸੋ' ਪਉਣੁ ਝੁਲਾਰੇ ਜੁਗ ਜੀਅ ਖੇਲੈ ਥਾਵ ਕੈਸੇ ॥੧॥੧੦॥
—ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੨

ਤਿਸ ਹੀ ਚਜੁ ਸੀਗਾਰੁ ਸਭੁ 'ਸਾਈ' ਰੂਪਿ ਅਪਾਰਿ ਰੀ ॥
'ਸਾਈ' ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰ ਰੀ ॥੪॥੧੬॥੧੧੮॥
—ਆਸਾ ਮ: ੫, ਪੰਨਾ ੪੦੦

'ਸੋ' ਸਿਖੁ ਸਖਾ ਬੰਧਪੁ ਹੈ ਭਾਈ ਜੋ ਗੁਰ ਕੇ ਭਾਣੇ ਵਿਚਿ ਆਵੈ ॥੧॥੬॥
—ਸੋਰਠਿ ਮ. ੩, ਪੰਨਾ ੬੦੧

'ਸਾ' ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥
॥੨॥੧੭॥ —ਗਉੜੀ ਕੀ ਵਾਰ ਮ: ੪, ਪੰਨਾ ੩੧੦

## 'ਨਾਂਵ' ਤੋਂ ਵਿਸ਼ੇਸ਼ਣ ਬਨਾਣਾ

ਕਈ 'ਨਾਵਾਂ' ਤੋਂ ਹੇਠ-ਲਿਖੇ ਪ੍ਰਤੈ ਵਰਤ ਕੇ ਵਿਸੇਸਣ ਬਣਾਏ ਜਾਂਦੇ ਹਨ :—

ਅਤਿ । ਆਣ, ਆਰ, ਆਵ, ਿ, ਈ, ਇਨ ।

ਸ । ਕ, ਗੁ, ਗਿ । ਨਿ ।

ਮੈ, ਮਇ, ਮਣੀ, ਮਾਨ । ਰ; ਲ, ਵੇ (ਬੇ), ਵਾਣੀ, ਵਤ ।

ਇਹਨਾ ਵਿਚੋਂ ਪ੍ਰਤੈ 'ਸ', 'ਨਿ', ਅਤੇ 'ਵੇ' ('ਬੇ') 'ਨਾਵ' ਦੇ ਪਹਿਲਾ ਵਰਤੇ ਜਾਂਦੇ ਹਨ, ਬਾਕੀ ਦੇ 'ਪ੍ਰਤੈ' ਪਿਛੋਂ ਲਗਾਏ ਜਾਂਦੇ ਹਨ ।

ਆਣ—

ਕਥਾ ਕਹਾਣੀ 'ਬੇਦੀਆਣੀ' ਪਾਪੁ ਪੁੰਨੁ ਬੀਚਾਰੁ ॥੧॥੧੬॥
—ਸਲੋਕ ਮ: ੨, ਸਾਰੰਗ ਕੀ ਵਾਰ, ਪੰਨਾ ੧੨੪੩

ਫੇਰਿ ਵਸਾਇਆ 'ਫੇਰੁਆਣਿ' ਸਤਿਗੁਰਿ ਖਾਡੂਰੁ ॥੫॥
—ਰਾਮਕਲੀ, ਸਤੇ ਬਲਵੰਡ ਕੀ ਵਾਰ, ਪੰ: ੯੬੭

{ਬੇਦੀਆਣੀ—ਬੇਦਾ ਦੀਆ ।
ਫੇਰੁਆਣਿ—ਫੇਰੁਆਣ ਨੇ, ਫੇਰੂ ਦੇ (ਪੁੱਤਰ) ਨੇ ।}

ਇਕਨ੍ਹਾ ਗਲੀ ਜੰਜੀਰ ਬੰਦਿ 'ਰਬਾਣੀਐ' ॥੨੧॥
—ਮਲਾਰ ਕੀ ਵਾਰ ਮ: ੧, ਪੰਨਾ ੧੨੮੭

ਰਬਾਣੀਐ—ਰਬ ਆਣੀ, ਰੱਬ ਦੀ ।

ਹਉ ਹਉ ਕਰਮ ਕਮਾਣੇ ॥ ਤੇਤੇ ਬੰਧ 'ਗਲਾਣੇ' ॥੩॥੧॥੧੧॥

ਗਲਾਣੇ—ਗਲ ਦੇ । —ਮਾਰੂ ਮ: ੫, ਪੰ: ੧੦੦੪

ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਣਿ 'ਜਮਾਣੀ' ॥੧॥
—ਵਡਹੰਸ ਮ: ੫ ਛੰਤ ਘਰੁ ੪, ਪੰ: ੫੭੬

ਹਰਿ ਚਰਣ ਕੀ ਓਟ ਸਤਾਣੀ ॥ ਸਭ ਚੂਕੀ ਕਾਣਿ 'ਲੋਕਾਣੀ' ॥੨॥੫੫॥
—ਸੋਰਠਿ ਮ: ੫, ਪੰ: ੬੨੨

ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ 'ਰਮਾਣਾ' ॥੧॥੧੫॥੭੯॥
—ਸੋਰਠਿ ਮ: ੫, ਪੰ: ੬੨੮

ਰਾਮ ਰਮੈ ਸੋਈ 'ਰਾਮਾਣਾ' ॥ ਰਹਾਉ ॥੪॥੭੧॥੧੪੦॥
—ਗਉੜੀ ਮ: ੪, ਪੰ: ੧੬੪

ਅਤਿ—

'ਨਾਵ' ਦੇ ਪਹਿਲਾ ਵਰਤੀਦਾ ਹੈ :

ਹਰਿ ਕਾ ਨਾਮੁ ਮੀਠਾ 'ਅਤਿ ਰਸੁ' ਹੋਇ ॥੪॥੩॥੪੨॥
—ਆਸਾ ਮ: ੩, ਪੰ: ੩੬੧

ਆਰ—ਮੋਹ+ਆਰ=ਮੋਹਾਰ (ਮੋਹ ਦਾ)

ਉਰਝਿ ਪਰਿਓ ਮਨ ਮੀਠ 'ਮੋੁਹਾਰਾ' ॥੧॥
—ਪ੍ਰਭਾਤੀ ਮ: ੫ ਅਸਟਪਦੀਆ, ਪੰ: ੧੩੪੭

ਮਿਥਨ 'ਮੋਹਾਰਾ' ਝੂਠੁ ਪਸਾਰਾ ॥੧॥੨॥੭॥ —ਮਾਰੂ ਸੋਲਹੇ ਮ: ੫, ਪੰ: ੧੦੭੭

ਆਵ—

'ਦਰਵੇਸ' ਤੋ ਦਰਵੇਸਾਵੀ (ਇਸਤ੍ਰੀ ਲਿੰਗ)।

'ਸਚ' ਤੋ ਸਚਾਵਾ (ਪੁਲਿੰਗ)।

ਇਕਨਿ ਕਿਨੈ ਚਾਲੀਐ 'ਦਰਵੇਸਾਵੀ' ਰੀਤਿ ॥੧੧੯॥
ਅਲਹ ਸੇਤੀ ਰਤਿਆ ਏਹੁ 'ਸਚਾਵਾ' ਸਾਜੁ ॥੧੦੮॥

—ਸਲੋਕ ਫਰੀਦ ਜੀ, ਪੰ: ੧੩੮੩

ਿ:—'ਦਾਨ' ਤੋਂ ਦਾਨਿ। 'ਬਲ' ਤੋ ਬਲਿ। 'ਸੁਰਾਪਾਨ' ਤੋਂ ਸੁਰਾਪਾਨਿ।

ਨੋਟ :—ਇਹ ਪ੍ਰਤੈ ਅਸਲ ਵਿਚ 'ਇਨ੍' ਹੈ, ਅੰਤਲੇ ਵਿਅੰਜਨ (ਨ੍) ਦਾ ਲੋਪ ਹੋ ਗਿਆ ਹੈ।

'ਦਾਨਿ' ਬਡੌ ਅਤਿਵੰਤੁ ਮਹਾਬਲਿ' ਸੇਵਕਿ ਦਾਸਿ ਕਹਿਓ ਇਹੁ ਤਥੁ ॥
੭॥੪੯॥ ਸਵਈਏ ਮਹਲੇ ਚਉਥੇ ਕੇ, ਮਥੁਰਾ, ਪੰ: ੧੪੦੪

'ਮਹਾ ਦਾਨਿ' ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥੭॥

—ਸਵਈਏ ਮਹਲੇ ਪੰਜਵੇਂ ਕੇ, ਕਲ ਸਹਾਰ, ਪੰ: ੧੪੦੭

ਕਬੀਰ ਭਾਗ ਮਾਛੁਲੀ 'ਸੁਰਾਪਾਨਿ' ਜੋ ਜੋ ਪ੍ਰਾਨੀ ਖਾਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਇ ॥੨੩੩॥ —ਸਲੋਕ ਕਬੀਰ ਜੀ, ਪੰ. ੧੩੭੭

ਅੰਤਰੁ 'ਮਲਿ' ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥੧॥੧॥

—ਗੂਜਰੀ ਤ੍ਰਿਲੋਚਨ ਜੀ, ਪੰ: ੫੨੫

ਦਾਨਿ—ਦਾਨ ਕਰਨ ਵਾਲਾ। ਮਹਾਬਲਿ—ਮਹਾ ਬਲ ਵਾਲਾ।

ਮਹਾਦਾਨਿ—ਬਹੁਤ ਦਾਨ ਕਰਨ ਵਾਲਾ।

ਸੁਰਾਪਾਨਿ—ਸੁਰਾਪਾਨ ਕਰਨ ਵਾਲਾ, ਸਰਾਬ ਪੀਣ ਵਾਲਾ।

ਮਲਿ—ਮਲ ਵਾਲਾ, ਮਲੀਨ।

ਨਾਵ ਦੇ ਅੰਤ ਵਿਚ (ਿ) ਲਗਾ ਕੇ (ਨ); ਜਿਵੇ —

ਮਲੁ ਤੋ ਮਲਿਨ (ਇਸਤ੍ਰੀ ਲਿੰਗ)।

'ਮਲਿਨ' ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥੨॥੧॥

—ਗਉੜੀ ਰਵਿਦਾਸ ਜੀ, ਪੰ: ੩੪੬

ਈ—'ਬਿਖੁ' ਤੋਂ ਬਿਖਈ।

ਕਵਨ ਜੁਗਤਿ ਮੇਲਾਵਉ ਨਿਰਗੁਣ 'ਬਿਖਈ' ਜੀਉ ॥੧ ॥੪॥੧੦੬॥

—ਆਸਾ ਮ: ੫, ਪੰ. ੩੯੭

ਸ—'ਨਾਵ' ਦੇ ਸ਼ੁਰੂ ਵਿਚ—

ਕਾਮ ਕਰੋਧੁ 'ਸਬਲ' ਸੰਸਾਰਾ ॥੧੩॥੨॥੧੬॥

—ਮਾਰੂ ਮ: ੩ ਸੋਲਹੇ, ਪੰ: ੧੦੬੦

ਓਟ 'ਸਤਾਣੀ' ਪ੍ਰਭ ਜੀਉ ਮੇਰੈ ॥੧॥ਰਹਾਉ॥੫੦॥

—ਸਾਰਗ ਮ: ੫, ਪੰ: ੧੨੧੪

ਕ—'ਨਾਵ' ਦੇ ਅੰਤ ਵਿਚ—

ਤੂੰ ਬਾਮਨੁ ਮੈ 'ਕਾਸੀਕ' ਜੁਲਹਾ ਬੂਝਹੁ ਮੋਰ ਗਿਆਨਾ ॥੩॥੩॥੨੬॥

—ਆਸਾ ਕਬੀਰ ਜੀ, ਪੰ: ੪੮੨

ਤੂੰ ਬ੍ਰਾਹਮਨੁ ਮੈ 'ਕਾਸੀਕ' ਜੁਲਹਾ ਮੋਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥

੩॥੫॥ ਰਾਮਕਲੀ ਕਬੀਰ ਜੀ, ਪੰ: ੯੭੦

ਤੇ ਸ੍ਰਵਨ ਭਲੇ 'ਸੋਭਨੀਕ' ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥੨॥੪॥ —ਬਿਹਾਗੜਾ ਮ: ੪ ਛੰਤੁ ਘਰੁ ੧, ਪੰ ੫੪੦

ਗ੍ਯ; ਗਿ—

ਨੋਟ :— 'ਗ੍ਯ' ਸੰਸਕ੍ਰਿਤ ਦੇ ਧਾਤੂ 'ਗਜ' ਤੋਂ ਹੈ, ਜਿਸ ਦਾ ਅਰਥ ਹੈ 'ਜਾਨਣਾ'। 'ਗ੍ਯ'='ਜਾਨਣ ਵਾਲਾ'।

ਧੁਨਿਤ ਲਲਿਤ 'ਗੁਨਗ੍ਯ' ਅਨਿਕ ਭਾਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥

॥੧॥੩॥੨੫॥ ਮਲਾਰ ਮ: ੫, ਪੰ: ੧੨੭੨

ਕਰਤ ਰਹੇ 'ਕ੍ਰਤਗ੍ਯ' ਕਰੁਣਾਮੈ ਅੰਤਰਜਾਮੀ ਗ੍ਯਾਨ ॥੨॥੨॥੨੧॥

—ਕਾਨੜਾ ਮ: ੫ ਘਰੁ ੪, ਪੰ: ੧੩੦੨

ਕਰਹੁ ਤਪਾਵਸੁ ਪ੍ਰਭ 'ਸਰਬਗਿ' ॥੭॥੧॥

—ਪ੍ਰਭਾਤੀ ਮ. ੫ ਅਸਟਪਦੀਆ, ਪੰ. ੧੩੪੭

ਨਿ—'ਨਾਵ' ਦੇ ਸੁਰੂ ਵਿਚ (ਨਿ) ਵਰਤਿਆ; ਜਿਵੇਂ—

ਕਈ ਕੋਟਿ ਅਭਿਗ ਆਤਮ 'ਨਿਕੋਰ' ॥੨॥੧੦॥ —ਸੁਖਮਨੀ ਮ: ੫

ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ 'ਨਿਭਵਿਆਹ' ॥੧॥੮॥

—ਸੂਹੀ ਕੀ ਵਾਰ, ਪੰ: ੭੮੮

ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ 'ਨਿਕੋਰ' ॥੨॥੧੨॥

—ਸੂਹੀ ਕੀ ਵਾਰ, ਪੰਨਾ ੭੮੯

ਮੈ, ਮਇ—

ਅਨਲ ਅਗਮ ਜੈਸੇ 'ਲਹਰਿਮਇ' ਓਦਧਿ ਜਲੁ ਕੇਵਲ ਜਲ ਮਾਂਹੀ ॥

੧॥੧॥ —ਸੋਰਠਿ ਰਵਿਦਾਸ ਜੀ, ਪੰ. ੬੫੭

'ਗਗਨਮੈ' ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥

—ਧਨਾਸਰੀ ਮ: ੧ ਆਰਤੀ, ਪੰ: ੬੬੩

ਨਾਨਕ ਭਗਤ 'ਆਨੰਦਮੈ' ਪੇਖਿ ਪ੍ਰਭ ਕੀ ਧੀਰ ॥੨॥੮॥੭੨॥

—ਬਿਲਾਵਲੁ ਮ: ੫, ਪੰ: ੮੧੮

'ਕਰਣਾਮੈ' ਕਿਰਪਾਲ ਕ੍ਰਿਪਾਨਿਧਿ ਜੀਵਨਪਦ ਨਾਨਕ ਹਰਿ ਦਰਸਨ ॥

੨॥੨॥੧੧੮॥ —ਬਿਲਾਵਲੁ ਮ: ੫, ਪੰਨਾ ੮੨੮

ਮਣੀ—

ਸਹਜ ਅਵਲਿ 'ਧੂੜਿਮਣੀ' ਗਾਡੀ ਚਾਲਤੀ ॥੧॥੩॥

—ਬਸੰਤੁ ਨਾਮਦੇਵ ਜੀ, ਪੰ: ੧੧੯੫

ਮਾਨ—

ਦ੍ਰਿਸਟਿਮਾਨ' ਹੈ ਸਗਲ ਮਿਥੇਨਾ ॥੧੮॥੨॥੧੧॥

—ਮਾਰੂ ਮ: ੫ ਸੋਲਹੇ, ਪੰ: ੧੦੮੩

'ਦ੍ਰਿਸਟਿਮਾਨ' ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥੧॥੩੧॥

—ਬਿਲਾਵਲੁ ਮ: ੫, ਪੰ' ੮੦੮

ਰ—

'ਧਾਤੁਰ' ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥੧੨॥੨॥

—ਰਾਮਕਲੀ ਮ: ੩ ਅਸਟਪਦੀਆ, ਪੰ: ੯੦੯

'ਧਾਤੁ' ਤੋਂ ਧਾਤੁਰ (ਧਾਤੁ ਦੀ, ਮਾਇਆ ਦੀ)

ਮੇਰੀ ਮੇਰੀ ਧਾਰੀ ॥ ਓਹਾ ਪੈਰਿ 'ਲੋਹਾਰੀ' ॥੩॥੧॥੧੭॥

—ਮਾਰੂ: ਮ: ੫, ਪੰ: ੧੦੦੪

ਲੋਹਾਰੀ—ਲੋਹੇ ਦੀ। ਭਾਵ, ਬੇੜੀ।

ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ 'ਦਾਸਾਰਾ' ॥੪॥੬॥੨੨॥

ਦਾਸਾਰਾ—ਦਾਸਾ ਦੀ। —ਮਾਰੂ ਮ: ੫, ਪੰਨਾ ੧੦੦੬

ਲ—

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ 'ਪਤ੍ਰਾਲੀ' ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ 'ਘਿਆਲੀ' ॥੩॥

—ਸਤੇ ਬਲਵੰਡ ਦੀ ਵਾਰ, ਰਾਮਕਲੀ, ਪੰਨਾ ੯੬੭

ਸਤਿਨਾਮੁ ਤੇਰਾ ਪਰਾ 'ਪੂਰਬਲਾ' ॥੨੦॥੨॥੧੧॥

—ਮਾਰੂ ਸੋਲਹੇ ਮ: ੫, ਪੰਨਾ ੧੦੮੩

ਬਾਲਕੁ ਮਰੈ, ਬਾਲਕ ਕੀ ਲੀਲਾ ॥ ਕਹਿ ਕਹਿ ਰੋਵਹਿ ਬਾਲੁ 'ਰੰਗੀਲਾ' ॥
੭॥੧॥੭॥ —ਮਾਰੂ ਸੋਲਹੇ ਮ: ੧, ਪੰਨਾ ੧੦੨੭

ਪਿਰੁ 'ਰਲੀਆਲਾ' ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ॥੪॥੧॥

—ਵਡਹੰਸ ਮ: ੩ ਛੰਤ, ਪੰਨਾ ੫੬੮

ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ, ਰਖਿ ਲੇਵਹੁ ਸਰਣਿ
ਅਨਾਥ ਹੇ, ਮਿਲੁ ਚਾਉ 'ਚਾਈਲੇ' ਪ੍ਰਾਨ ॥੪॥੧॥੧੪॥੩੫॥

—ਆਸਾ ਮ: ੫ ਛੰਤ, ਪੰਨਾ ੪੬੨

ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫੋਜ 'ਹਠਲੀ' ਰੇ ॥੨॥੩॥੧੩੨॥

—ਆਸਾ ਮ: ੫ ਘਰੁ ੧੧, ਪੰਨਾ ੪੦੪

ਦੇਖਿ ਕਸੁੰਭਾ 'ਰੰਗੁਲਾ' ਕਾਹੇ ਭੂਲਿ ਲਾਗੇ ॥੩੬॥

—ਬਿਲਾਵਲ ਮ: ੫, ਪੰਨਾ ੮੦੬

ਵੇ, ਬੇ—'ਨਾਂਵ' ਦੇ ਸ਼ੁਰੂ ਵਿਚ ('ਵੇ') ਜਾਂ ('ਬੇ')—

'ਵੇਦੀਨਾ' ਕੀ ਦੋਸਤੀ ਵੇਦੀਨਾ ਕਾ ਖਾਣੁ ॥੧॥੧੪॥

—ਸਲੋਕ ਮ ੧, ਸੂਹੀ ਕੀ ਵਾਰ, ਪੰਨਾ ੭੯੦

ਗੁਣ 'ਬੇਅੰਤ' ਪ੍ਰਭ ਗਹਿਰ ਗੰਭੀਰੇ ॥੧੫॥ —ਬਿਲਾਵਲੁ ਮ: ੫, ਪੰਨਾ ੮੦੫

ਜੇ ਇਕ ਅਧ ਚੰਗੀ ਕਰੇ ਦੂਜੀ ਭੀ 'ਵੇਰਾਸਿ' ॥੫॥੨੨॥

—ਆਸਾ ਦੀ ਵਾਰ

'ਵੇਤਗਾ' ਆਪੇ ਵਤੈ ॥੪॥੧੫॥ —ਆਸਾ ਦੀ ਵਾਰ

ਅਗੈ ਗਏ ਨ ਮੰਨੀਅਨਿ ਮਾਰਿ ਕਢਹੁ 'ਵੇਪੀਰ' ॥੪॥੧॥

—ਸੋਰਠਿ ਮ: ੧, ਪੰਨਾ ੫੯੫

ਬਾਪੁ ਦਿਸੈ 'ਵੇਜਾਤਿ' ਨ ਹੋਇ ॥੩॥੩॥ —ਬਿਲਾਵਲੁ ਮ: ੧, ਪੰਨਾ ੭੯੬

ਵਾਨੀ—

ਸੂੰ ਰੰਗਿ ਰਾਤੀ ਫਿਰੈ ਮਾਤੀ ਉਦਕੁ 'ਗੰਗਾਵਾਣੀ' ॥੮॥੨॥

—ਵਡਹੰਸ ਮ. ੧ ਛੰਤ, ਪੰਨਾ ੫੬੭

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ 'ਦੁਧਵਾਨੀ' ॥੧॥

—ਸੋਰਠਿ ਭੀਖਣ ਜੀ, ਪੰਨਾ ੬੫੯

ਕਰਣੀ ਕਾਗਦੁ ਮਨੁ 'ਮਸਵਾਣੀ' ਬੁਰਾ ਭਲਾ ਦੁਇ ਲੇਖ ਪਏ ॥੧॥੩॥

—ਮਾਰੂ ਮ: ੧, ਪੰਨਾ ੯੯੦

ਗੰਗਾ—ਗੰਗਾਵਾਣੀ। ਦੁਧ—ਦੁਧਵਾਨੀ। ਮਸੁ—ਮਸਵਾਣੀ।

ਵਤ—

ਇਹੁ ਸੰਸਾਰੁ 'ਬਿਖੁਵਤ' ਅਤਿ ਭਉਜਲੁ ਗੁਰਸਬਦੀ ਹਰਿ ਪਾਰਿ ਲੰਘਾਈ ॥੧੫॥ —ਆਸਾ ਮ: ੧, ਪੰਨਾ ੩੫੩

# ਸਮਾਸ

## (Compound Word used as Adjective)

## "ਬਹੁਬ੍ਰੀਹੀ ਸਮਾਸ"

ਇਸ 'ਸਮਾਸ' ਵਿਚ ਇਕ ਸਬਦ ਦੂਜੇ ਦਾ ਵਿਸੇਸਣ ਹੋ ਕੇ ਸਮੁੱਚਾ 'ਸਮਾਸਿਤ ਸਬਦ' ਕਿਸੇ ਹੋਰ 'ਨਾਂਵ' ਦਾ ਵਿਸੇਸਣ ਬਣ ਜਾਂਦਾ ਹੈ; ਜਿਵੇਂ, 'ਕਾਲਮੁਖਾ' = ਕਾਲਾ ਹੈ ਮੁਖ ਜਿਸ ਦਾ।

ਨੋਟ:—ਜਦੋਂ ਇਸ ਸਮਾਸ ਦੇ ਅੰਗ ਵਖੋ-ਵਖ ਕਰੀਦੇ ਹਨ, ਤਾਂ ਵਿਸਥਾਰ ਵਿਚ ਪੜਨਾਂਵ 'ਜੋ' 'ਜਿਸੁ' ਆਦਿਕ ਵਰਤਣਾ ਪੈਂਦਾ ਹੈ; ਜਿਵੇਂ—

ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ 'ਅਨਤ ਤਰੰਗਾ' ॥੩॥੧॥੮॥
—ਆਸਾ ਮ: ੪ ਛੰਤ ਘਰੁ ੪, ਪੰ: ੪੪੯

ਅਨਤਤਰੰਗਾ—ਅਨਤ (ਅਨੇਕ) ਹਨ ਤਰੰਗ ਜਿਸ (ਹਰੀ) ਦੇ।

ਤੇਰਾ ਮੁਖੁ ਸੁਹਾਵਾ ਜੀਉ 'ਸਹਜਧੁਨਿ' ਬਾਣੀ ॥ ਚਿਰੁ ਹੋਆ ਦੇਖੇ 'ਸਾਰਿੰਗਪਾਣੀ' ॥੨॥੮॥ —ਮਾਝ ਮ ੫, ਪੰ ੯੬

ਸਹਜਧੁਨਿ—'ਸਹਜ' ਹੈ 'ਧੁਨਿ' ਜਿਸ ਦੀ, ਉਹ ਬਾਣੀ।

ਸਾਰਿੰਗਪਾਣੀ—'ਸਾਰਿੰਗ' ਹੈ ਜਿਸ ਦੇ 'ਪਾਣਿ' (ਹੱਥ) ਵਿਚ।

ਨਾਨਕ 'ਸਿਰਖੁਥੇ' ਸੈਤਾਨੀ ਏਨਾ ਗਲ ਨ ਭਾਣੀ ॥੧॥੨੬॥
—ਮਾਝ ਕੀ ਵਾਰ, ਪੰ. ੧੫੦

ਸਿਰਖੁਥੇ—'ਖੁਥੇ' (ਹੋਏ) ਹਨ 'ਸਿਰ' ਜਿਨ੍ਹਾ ਦੇ।

ਧਰਮਰਾਇ ਜਬ ਪਕਰਸਿ ਬਵਰੇ ਤਉ 'ਕਾਲਮੁਖਾ' ਉਠਿ ਜਾਈ ॥
੩॥੨॥੧੬॥—ਸਾਰਗ ਮ: ੫, ਪੰ ੧੨੦੭

ਕਾਲਮੁਖਾ—'ਕਾਲਾ' ਹੈ 'ਮੁਖੁ' ਜਿਸ ਦਾ।

ਚਰਨ ਕਮਲ ਉਰਧਾਰੇ ਚੀਤ ॥ 'ਚਿਰੁਜੀਵਨੁ' ਚੇਤਨੁ ਨਿਤ ਨੀਤ ॥
—ਰਾਮਕਲੀ ਮ: ੧ ਦਖਣੀ, ਓਅੰਕਾਰੁ, ਪੰ ੯੩੨

ਚਿਰੁਜੀਵਨੁ—'ਚਿਰੁ' (ਸਦਾ ਥਿਰ) ਹੈ 'ਜੀਵਨ' ਜਿਸ ਦਾ।

'ਜੀਵਨ ਮੁਕਤਿ' ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਧਾਰਿ ॥੪॥੫॥
—ਮਲਾਰ ਮ ੩, ਪੰ: ੧੨੫੯

ਜੀਵਨਮੁਕਤਿ—'ਜੀਵਨ' ਵਿਚ ਹੀ ਮਿਲੀ ਹੈ 'ਮੁਕਤਿ' ਜਿਨ੍ਹਾ ਨੂੰ।

ਜਿਨ੍ ਅੰਦਰਿ ਨਿੰਦਾ ਦੁਸਟੁ ਹੈ 'ਨਕਵਢੇ' ਨਕ ਵਢਾਇਆ ॥੧੭॥
—ਸਾਰਗ ਕੀ ਵਾਰ, ਪੰ. ੧੨੪੩

ਨਕਵਢੇ—'ਵਢੇ' (ਹੋਏ) ਹਨ 'ਨੱਕ' ਜਿਨ੍ਹਾ ਦੇ।

ਤੁਰੇ ਪਲਾਣੇ 'ਪਉਣਵੇਗ' ਹਰਰੰਗੀ ਹਰਮ ਸਵਾਰਿਆ ॥
—ਆਸਾ ਦੀ ਵਾਰ

ਪਉਣਵੇਗ—ਪਉਣ (ਜਿਤਨਾ) ਵੇਗ ਹੈ ਜਿਨ੍ਹਾ ਦਾ।

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ 'ਬਾਲਕਬੁਧਿ' ਅਚੇਤੁ ॥੧॥
—ਸਿਰੀ ਰਾਗ ਮ: ੧ ਪਹਰੇ, ਪੰ: ੭੫

ਬਾਲਕਬੁਧਿ—ਬਾਲਕ (ਵਰਗੀ) ਬੁਧਿ ਹੈ ਜਿਸ ਦੀ (ਉਹ ਅਚੇਤੁ ਜੀਵ)।

ਸੰਤ ਕਾ ਦੋਖੀ 'ਬਿਗੜਰੂਪੁ' ਹੋਇ ਜਾਇ ॥੭॥੧੩॥ —ਸੁਖਮਨੀ ਮ: ੫

ਬਿਗੜਰੂਪੁ—ਬਿਗੜਿਆ (ਹੋਇਆ) ਹੈ ਰੂਪ ਜਿਸ ਦਾ।

ਲਾਲ 'ਬਹੁਗੁਣਿ' ਕਾਮਣਿ ਮੋਹੀ ॥੩੫॥ —ਆਸਾ ਮਹਲਾ ੧, ਪੰ: ੩੫੯

ਬਹੁ ਗੁਣਿ—ਬਹੁ (ਬਹੁਤੇ) ਹਨ ਗੁਣ ਜਿਸ ਦੇ (ਤੂੰ ਹੇ ਲਾਲ!)

'ਭਾਗਸੁਲਖਣਾ' ਹਰਿ ਕੰਤੁ ਹਮਾਰਾ ਰਾਮ ॥ ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥੧॥੨॥ —ਬਿਲਾਵਲੁ ਮ: ੫, ਪੰ: ੮੪੬

ਭਾਗਸੁਲਖਣਾ—ਸੁਲੱਖਣੇ ਭਾਗ ਹਨ ਜਿਸ ਦੇ (ਉਹ ਕੰਤੁ)।

'ਮਿਠਬੋਲੜਾ' ਜੀ ਹਰਿ ਸਜਣੁ ਸੁਆਮੀ ਮੋਰਾ ॥੧॥
—ਸੂਹੀ ਮ: ੫ ਛੰਤ, ਪੰ: ੭੮੪

ਮਿਠਬੋਲੜਾ—ਮਿਠੇ ਹਨ ਬੋਲ ਜਿਸ ਦੇ।

ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ 'ਲਾਜਲੋਨੁ' ਹੋਇ ਜਾਈਐ ॥
੧॥੨੬॥੪੯॥ ਸਾਰਗ ਮ ੫, ਪੰ: ੧੨੧੪

ਲਾਜਲੋਨੁ—ਲਾਜ (ਵਾਲੇ) ਹਨ ਲੋਇਨ (ਲੋਨ) ਜਿਸ ਦੇ।

'ਦੁਧਾਥਣੀ' ਨ ਆਵਈ ਫਿਰਿ ਹੋਇ ਨ ਮੇਲਾ ॥੨॥
—ਸੂਹੀ ਫਰੀਦ ਜੀ, ਪੰ: ੭੯੪

ਦੁਧਾਥਣੀ—ਦੁਧ ਹੈ 'ਥਣਾ' ਵਿਚ ਜਿਸ ਅਵਸਥਾ ਵਿਚ, ਉਹਅਵਸਥਾ।

ਮੈ ਮਤ ਜੋਬਨਿ ਗਰਬਿ ਗਾਲੀ 'ਦੁਧਾਥਣੀ' ਨ ਆਵਏ ॥
ਨਾਨਕ ਸਾਧਨ ਮਿਲੈ ਮਿਲਾਈ ਪਿਰ ਬਿਨੁ ਨੀਦ ਨ ਆਵਏ ॥੧੦।
—ਗਉੜੀ ਪੂਰਬੀ ਛੰਤ ਮ: ੧, ਪੰ: ੨੪੨

ਨਿਰਮਲ ਵਾਜੈ 'ਅਨਹਦਧੁਨਿ' ਬਾਣੀ ਦਰਿ ਸਚੈ ਸੋਭਾ ਪਾਵਣਿਆ ॥
੪॥੧੯॥੨੦॥ ਮਾਝ ਮ: ੩ ਅਸਟਪਦੀਆ, ਪੰ: ੧੨੧

ਅਨਹਦਧੁਨਿ—ਇਕ-ਰਸ (ਅਨਹਦ) ਹੈ ਧੁਨਿ ਜਿਸ ਦੀ ਉਹ ਬਾਣੀ।

ਕਵੀ ਦਮੋਦਰ ਅਕਬਰ ਬਾਦਸਾਹ ਦੇ ਸਮੇ ਹੋਇਆ ਹੈ, ਜਿਸ ਵੇਲੇ ਗੁਰੂ ਅਮਰਦਾਸ ਜੀ ਜਾ ਗੁਰੂ ਰਾਮਦਾਸ ਜੀ ਗੱਦੀ ਤੇ ਸਨ। ਸਬਦ 'ਦੁਧ' ਉਸ ਨੇ ਭੀ ਬਹੁਬ੍ਰੀਹੀ ਸਮਾਸ ਵਿਚ ਵਰਤਿਆ ਹੈ।

ਜਦੋਂ ਰਾਝੇ ਦਾ ਪਿਉ ਮਰਨ ਪਿਛੋਂ ਉਸ ਦੇ ਭਰਾ ਭੁਇੰ ਭਾਡਾ ਵੰਡਣ ਲੱਗੇ, ਤਾ ਰਾਝਾ ਆਖਦਾ ਹੈ :

ਸੁਣਿ ਤਾਹਰ ! ਤੂੰ ਜਾ ਬਾਪ ਦੀ, ਮੈਨੂੰ ਖਬਰਿ ਨ ਕਾਈ।
ਮੈ 'ਦੁਧਵਾਤਾ', ਲੱਜ ਤੁਸਾਨੂੰ ਮਿਹਰ ਰੰਝੇਟੇ ਪਾਈ।੧੪੧।

—ਹੀਰ ਦਮੋਦਰ

ਦੁਧਵਾਤਾ—ਦੁੱਧ ਹੈ ਜਿਸ ਦੇ ਵਾਤ (ਮੁਖ) ਵਿਚ।



# ਪੜਨਾਂਵ (PRONOUN)

## (੧) ਪੁਰਖ ਵਾਚਕ ਪੜਨਾਂਵ

(Personal·Pronoun)

### (ੳ) ਉੱਤਮ ਪੁਰਖੁ (First Person)

## ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਹਉ, ਮੈ, ਮੋਹਿ, ਮੂ, ਮੂੰ | ਹਮ, ਹਮਹੁ, ਅਸੀ |
| ਕਰਮ ,, | ਮੋਹਿ | ਹਮਹਿ |
| ਕਰਣ ,, | | |
| ਸੰਪ੍ਰਦਾਨ ,, | ਮੈ, ਮੋਹਿ, ਮੂ, ਮੁਹਿ, ਮੁਝੈ, ਮੁਝਹਿ, ਮਾਝੈ | ਹਮ, ਹਮਹੁ |
| ਅਪਾਦਾਨ | ਮੰਝਹੁ | |
| ਸੰਬੰਧ | ਮੈ, ਮੈਡਾ, ਮਹਿੰਡਾ, ਮਹਿੰਜਾ, ਮੰਞੁ, ਮੂ, ਮਾ,ਮੋਹਿ, ਮੇਰਾ, ਮੋਰਾ, ਮੋਰਲਾ | ਹਮਾਰਾ, ਹਮਾਰਾ, ਹਮਰੋ ਅਸਾਡੜਾ, ਅਸਾ |
| ਅਧਿਕਰਣ | ਮੰਝੁ, ਮੁਝੁ, ਮੁਝੈ | |

### ਕਰਤਾ ਕਾਰਕ, ਇਕ-ਵਚਨ

'ਹਉ', 'ਮੈ', ਮੋਹਿ, ਮੂ, ਮੂੰ

'ਹਉ' ਆਇਆ ਦੂਰਹੁ ਚਲਿ ਕੈ 'ਮੈ' ਤਕੀ ਤਉ ਸਰਣਾਇ ਜੀਉ ॥
'ਮੈ' ਆਸਾ ਰਖੀ ਚਿਤ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥

—ਸੂਹੀ ਮ: ੫ ਗੁਣਵੰਤੀ ੩, ਪੰ: ੭੬੩

'ਮੋਹਿ' ਅਨਾਥ ਪ੍ਰਭ ਤੇਰੀ ਸਰਣ ॥੨॥੧੦॥ —ਬਸੰਤੁ ਮ: ੫, ਪੰਨਾ ੧੧੮੩

ਜਿਨਾ ਪਛਾਤਾ ਸਚੁ ਚੁੰਮਾ ਪੈਰ 'ਮੂੰ' ॥੩॥੧॥—ਆਸਾ ਫਰੀਦ ਜੀ,ਪੰ: ੪੮੮

'ਮੂੰ' ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥
ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ ॥੧॥੧੩॥
—ਮਾਰੂ ਕੀ ਵਾਰ, ਡਖਣੇ ਮ: ੫, ਪੰਨਾ ੧੦੯੮

## ਕਰਤਾ ਕਾਰਕ, ਬਹੁ-ਵਚਨ

ਹਮ, ਹਮਹੂ, ਅਸੀ

ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ ॥
'ਹਮ' ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥੧੨॥੨॥
—ਤਿਲੰਗ ਮ: ੧ ਘਰੁ ੨, ਪੰਨਾ ੭੨੬

ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥ ਸੋ ਸੁਖੁ 'ਹਮਹੁ' ਸਾਚੁ ਕਰਿ ਜਾਨਾ ॥
੨॥੧॥੩੬॥ —ਗਉੜੀ ਕਬੀਰ ਅਸਟਪਦੀਆ, ਪੰਨਾ ੩੩੦

'ਅਸੀ' ਖਤੇ ਬਹੁਤੁ ਕਮਾਵਦੇ ਅੰਤ ਨ ਪਾਰਾਵਾਰੁ ॥੨੯॥
—ਸਲੋਕ ਮ: ੩, ਵਾਰਾ ਤੇ ਵਧੀਕ, ਪੰਨਾ ੧੪੧੬

## ਕਰਮ ਕਾਰਕ, ਇਕ-ਵਚਨ

'ਮੋਹਿ'—ਮੈਨੂੰ

'ਮੋਹਿ' ਨ ਬਿਸਾਰਹੁ ਮੈ ਜਨੁ ਤੇਰਾ ॥੧॥—ਗਉੜੀ ਰਵਿਦਾਸ ਜੀ, ਪੰਨਾ ੩੪੫

ਰਾਖਹੁ ਅਪਨੀ ਸਰਨਿ ਪ੍ਰਭ 'ਮੋਹਿ' ਕਿਰਪਾ ਧਾਰੇ ॥੧॥੪॥੩੪॥
—ਬਿਲਾਵਲੁ ਮ: ੫, ਪੰਨਾ ੮੫੯

## ਕਰਮ ਕਾਰਕ, ਬਹੁ-ਵਚਨ

ਹਮਹਿ—ਅਸਾਨੂੰ

ਪ੍ਰਤਿਪਾਲੈ ਨਾਨਕ 'ਹਮਹਿ' ਆਪਹਿ ਮਾਈ ਬਾਪ ॥੩੨॥
—ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੭

ਭੋਰੇ ਧਨੁਖ ਕਾਜ ਨਹਿ ਸਰਈ ॥ ਜੀਵਤ 'ਹਮਹਿ' ਕੁੰਵਰਿ ਕੋ ਵਰਈ ॥
੩੧੮॥ —ਰਾਮਾਇਣ, ਬਾਲਕਾਡ

## ਸੰਪ੍ਰਦਾਨ ਕਾਰਕ, ਇਕ-ਵ੍ਚਨ

ਕਈ ਧਾਤੂਆ ਦੇ ਦੋ 'ਕਰਮ' ਹੁੰਦੇ ਹਨ; ਉਹਨਾ ਵਿਚੋਂ ਇਕ 'ਕਥਿਤ' ਤੇ ਦੂਜਾ 'ਅਕਥਿਤ' ਹੁੰਦਾ ਹੈ। 'ਅਕਥਿਤ ਕਰਮ' ਸੰਪ੍ਰਦਾਨ ਕਾਰਕ ਵਿਚ ਵਰਤਿਆ ਜਾਦਾ ਹੈ (ਵੇਖੋ, 'ਵਾਕ-ਰਚਨਾ ਵਿਚਾਰ', ਕਰਮ ਕਾਰਕ ਤੇ ਸੰਪ੍ਰਦਾਨ ਕਾਰਕ)।

ਕਈ 'ਅਕਰਮਕ' ਧਾਤੂਆ (Intransitive Verb) ਦੇ ਨਾਲ ਭੀ ਸੰਪ੍ਰਦਾਨ ਕਾਰਕ ਵਰਤਿਆ ਜਾਦਾ ਹੈ।

ਸੰਸਕ੍ਰਿਤ ਵਿਚ 'ਉੱਤਮ ਪੁਰਖ' ਦੇ ਸੰਪ੍ਰਦਾਨ ਕਾਰਕ 'ਇਕ-ਵਚਨ ਦਾ ਰੂਪ 'ਮਹਜੰ' ਹੈ, ਜਿਸ ਦਾ ਪ੍ਰਾਕ੍ਰਿਤ ਰੂਪ 'ਮੱਝ' ਬਣ ਗਿਆ।

ਸੋ ਸਬਦ 'ਮੁਝੈ', 'ਮੁਝਹਿ' ਅਤੇ 'ਮਾਝੈ' ਸੰਪ੍ਰਦਾਨ ਕਾਰਕ ਦੇ ਅਸਲੀ ਰੂਪ ਹਨ; 'ਮੈ', 'ਮੂ', 'ਮੋਹਿ', 'ਮੁਹਿ' ਕਰਮ ਕਾਰਕ, ਇਕ-ਵਚਨ ਦੇ ਰੂਪ ਹਨ, ਜੋ 'ਅਕਥਿਤ ਕਰਮ' ਵਾਸਤੇ ਵਰਤੇ ਗਏ ਹਨ; ਜਿਵੇ'—

'ਮੈ' ਆਧਾਰੁ ਤੇਰਾ ਤੂ ਖਸਮੁ ਮੇਰਾ 'ਮੈ' ਤਾਣੁ ਤਕੀਆ ਤੇਰਓ ॥੪॥੨॥
—ਬਿਲਾਵਲੁ ਮ: ੧ ਛੰਤ ਦਖਣੀ, ਪੰਨਾ ੮੪੪

ਮੈ—ਮੈਨੂੰ।

'ਮੋਹਿ' ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥
ਮੋਹਿ—ਮੈਨੂੰ। —ਰਾਮਕਲੀ ਰਵਿਦਾਸ ਜੀ, ਪੰਨਾ ੯੭੪

ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਹੀਆ ॥
ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ 'ਮੂ' ਦਸਿ ਡਿਖਾ ਪਿਰੁ ਕੇਹੀਆ ॥੨॥੧॥
—ਜੈਤਸਰੀ ਮ: ੫ ਛੰਤ ਘਰੁ ੧, ਪੰਨਾ ੭੦੩

ਸਗਲ ਸੀਗਾਰ ਹੁਣਿ 'ਮੁਝਹਿ' ਸੁਹਾਇਆ ॥ ਕਹੁ ਨਾਨਕ ਗੁਰਿ

ਭਰਮੁ ਚੁਕਾਇਆ ॥੪॥੫॥ —ਸੂਹੀ ਮ: ੫ ਘਰੁ ੧, ਪੰ: ੭੩੭

ਕਰਿ ਕਿਰਪਾ 'ਮੁਹਿ' ਨਾਮੁ ਦੇਹੁ ਨਾਨਕ ਦਰ ਸਰੀਤਾ ॥੪॥੭॥੩੭॥
—ਬਿਲਾਵਲ ਮ: ੫ ਘਰੁ ੫, ਪੰ. ੮੧੦

ਸੰਤ ਚੀ ਸੰਗਤਿ ਸੰਤ ਕਥਾ ਰਸੁ ਸੰਤ ਪ੍ਰੇਮ 'ਮਾਝੈ' ਦੀਜੈ ਦੇਵਾਦੇਵ ॥
੧॥ਰਹਾਉ॥੨॥ —ਆਸਾ ਰਵਿਦਾਸ, ਪੰ: ੪੮੬

ਮੈ, ਮੂ । ਮੋਹਿ, ਮਾਝੈ । ਮੁਹਿ ।

## ਸੰਪ੍ਰਦਾਨ ਕਾਰਕ, ਬਹੁ-ਵਚਨ

ਗੁਰ ਸੇਵਾ ਹਰਿ 'ਹਮ' ਭਾਈਆ ਹਰਿ ਹੋਆ ਹਰਿ ਕਿਰਪਾਲੁ ॥੨॥੫॥
—ਕਾਨੜੇ ਕੀ ਵਾਰ, ਪੰ. ੧੩੧੫

ਸੁਖੁ ਮਾਗਤ ਦੁਖੁ ਆਗੈ ਆਵੈ ॥ ਸੋ ਸੁਖੁ 'ਹਮਹੁ' ਨ ਮਾਂਗਿਆ ਭਾਵੈ ॥
੧॥੧॥੩੬॥ —ਗਉੜੀ ਕਬੀਰ ਜੀ, ਪੰ: ੩੩੦

ਹਮ—ਅਸਾਨੂੰ । ਹਮਹੁ—ਅਸਾਨੂੰ ।

## ਅਪਾਦਾਨ ਕਾਰਕ, ਇਕ-ਵਚਨ

ਸਹੀਆ ਤਊ ਅਸੰਖ 'ਮੰਞਹੁ' ਹਭਿ ਵਧਾਣੀਆ ॥੬॥੧॥੪॥
—ਸੂਹੀ ਮ: ੫ ਘਰੁ ੧੦ ਕਾਫੀ, ਪੰ: ੭੬੧

ਮੰਞਹੁ—ਮੈਥੋਂ ।

## ਸੰਬੰਧ ਕਾਰਕ, ਇਕ-ਵਚਨ

'ਮੈ' ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥੫੨॥
—ਆਸਾ ਮ: ੩, ਪੰ: ੩੬੫

ਤੂੰ ਕਰਤਾ ਸਚਿਆਰੁ 'ਮੈਡਾ' ਸਾਂਈ ॥੫੩॥ —ਆਸਾ ਮ: ੪, ਪੰ: ੩੬੫

ਦਾਨੁ 'ਮਹਿੰਡਾ' ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥੧੦॥
—ਆਸਾ ਦੀ ਵਾਰ

ਕਰਹੁ ਅਨੁਗ੍ਰਹੁ ਸੁਆਮੀ 'ਮੇਰੇ' ਗਨਹੁ ਨ 'ਮੋਹਿ' ਕਮਾਇਓ ॥੨॥੧੬॥੨੫॥
—ਗੂਜਰੀ ਮ: ੫ ਘਰੁ ੨, ਪੰ: ੫੦੧

ਲੋਇਣ ਲੋਈ ਡਿਠ, ਪਿਆਸ ਨ ਬੁਝੈ 'ਮੂ' ਘਣੀ ॥ ਨਾਨਕ ਸੇ

ਅਖੜੀਆ ਬਿਅੰਨਿ ਜਿਨ੍ਹੀ ਡਿਸੰਦੋ 'ਮਾ' ਪਿਰੀ ॥੧॥੨॥

—ਸਲੋਕ ਵਡਹੰਸੁ ਮ: ੫ ਛੰਤ ਘਰੁ ੪, ਪੰ: ੫੭੭

ਸਦਾ ਰੰਗੀਲਾ ਲਾਲੁ ਪਿਆਰਾ ਏਹੁ 'ਮਹਿੰਜਾ' ਆਸਰਾ ॥੧॥੪॥

—ਸੂਹੀ ਮ: ੫ ਘਰੁ ੧੦ ਅਸਟਪਦੀਆ, ਪੰ ੭੬੧

ਕਿਸ ਹੀ ਕੇਈ ਕੋਇ 'ਮੰਞੁ' ਨਿਮਾਣੀ ਇਕੁ ਤੂ ॥੧॥੨੦॥

—ਸੂਹੀ ਕੀ ਵਾਰ, ਪੰ: ੭੯੧

ਇਸੁ ਤਨ ਮਨ ਮਧੇ ਮਦਨ ਚੋਰ ॥ ਜਿਨਿ ਗਿਆਨ ਰਤਨੁ ਹਿਰਿ ਲੀਨ 'ਮੋਰ' ॥੧॥੫॥

—ਬਸੰਤੁ ਕਬੀਰ ਜੀ, ਪੰ ੧੧੯੪

ਸੰਤਹ ਚਰਨ 'ਮੋਰਲੋ' ਮਾਥਾ ॥੧॥੧੪॥ —ਸਾਰਗ ਮ. ੫, ਪੰ. ੧੨੦੬

ਮੈ, ਮੂ, ਮੈਡਾ, ਮਹਿੰਜਾ, ਮਹਿੰਡਾ, ਮੰਞੁ, ਮੋਹਿ, ਮੋਰ, ਮਾ, ਮੋਰਲੋ ।

'ਸੰਬੰਧਕਾ' ਦੇ ਨਾਲ ਆਮ ਤੌਰ ਤੇ ਵਰਤੇ ਜਾਣ ਵਾਲੇ 'ਉਤਮ ਪੁਰਖ' ਦੇ ਰੂਪ ਇਹ ਹਨ—'ਮੈ', 'ਮੇ', 'ਮੋ', ਜਿਵੇਂ—

'ਮੈ' 'ਕੀ' ਨਦਰਿ ਨ ਆਵਹੀ ਵਸਹਿ ਹਭੀਆ ਨਾਲਿ ॥੩॥੧॥

—ਵਡਹੰਸੁ ਮ: ੧, ਪੰਨਾ ੫੫੭

ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥ 'ਮੋ' 'ਕਉ' ਸਤਿਗੁਰੁ ਸਬਦਿ ਬੁਝਾਇਓ ॥੧੩੨॥

—ਗਉੜੀ ਮ: ੫, ਪੰਨਾ ੨੦੮

ਨਿਬਾਹਿ ਲੇਹੁ 'ਮੋ' 'ਕਉ' ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥੧॥

—ਗਉੜੀ ਮ: ੫, ਪੰਨਾ ੨੦੯

'ਦਾ, ਦੇ, ਦੀ' ਸੰਬੰਧਕ ਦੇ ਥਾ 'ਡਾ, ਡੇ, ਡੀ' ਭੀ ਵਰਤਿਆ ਜਾਦਾ ਹੈ ਜੋ 'ਜਾ, ਜੇ, ਜੀ' ਵਿਚ ਤਬਦੀਲ ਹੋ ਜਾਦਾ ਹੈ । ਸੋ, ਜਿਵੇਂ ਉੱਪਰ ਪੜਨਾਵ 'ਮੈ' ਦੇ ਨਾਲ 'ਸੰਬੰਧਕ 'ਕੀ' ਵੇਖ ਚੁਕੇ ਹਾ, ਤਿਵੇਂ 'ਮੈਡਾ', 'ਮਹਿੰਡਾ', 'ਮਹਿੰਜਾ' ਹਨ ।

ਸੰਬੰਧਕ 'ਦਾ' ਆਦਿਕ ਵਾਗ ਕਈ ਥਾਈ 'ਰਾ, ਰੇ, ਰੀ' ਭੀ ਵਰਤਿਆ ਜਾਦਾ ਹੈ, ਜਿਵੇਂ "ਮਹਾਰਾਜ 'ਰੀ' ਮਾਇਆ" (ਵੇਖੋ ਸੰਬੰਧਕ) ।

ਇਸ 'ਰਾ' ਆਦਿਕ ਦੇ ਨਾਲ 'ਉਤਮ ਪੁਰਖ' ਦਾ ਰੂਪ 'ਮੇ' ਜਾ 'ਮੋ' ਵਰਤੀਦਾ ਹੈ; ਜਿਵੇਂ—

'ਮੇਰਾ, ਮੋਰਾ' ਆਦਿਕ।

'ਉਤਮ ਪੁਰਖ' ਦਾ ਇਹ ਸੰਬੰਧ ਕਾਰਕ ਰੂਪ (ਮੋਰ) ਬ੍ਰਜਭਾਖਾ ਵਿਚ ਆਮ ਮਿਲਦਾ ਹੈ :

'ਮੋਰ' ਮਨੋਰਥ ਜਾਨਹੁ ਨੀਕੇ ॥ ਬਸਹੁ ਸਦਾ ਉਰ ਪੁਰ ਸਬ ਹੀ ਕੇ ॥

—ਰਾਮਾਇਣ, ਬਾਲਕਾਂਡ

ਉਤਮ ਪੁਰਖ ਸੰਬੰਧ ਕਾਰਕ ਇਕ-ਵਚਨ 'ਮੰਝੁ' ਦੇ ਟਾਕਰੇ ਤੇ ਮਰਾਠੀ ਬੋਲੀ ਵਿਚ ਇਹ ਰੂਪ 'ਮਾਝ' ਹੈ; ਜਿਵੇਂ, (ਮੀ ਤਜਾਲਾ 'ਮਾਝਾ' ਬਾਟਾ ਦੇਈਨ) = ਮੈਂ ਉਸ ਨੂੰ ਮੇਰਾ (ਆਪਣਾ) ਬਾਟਾ ਦੇ ਦਿਆਗਾ।

## ਸੰਬੰਧ ਕਾਰਕ, ਬਹੁ-ਵਚਨ

ਹਮਾਰਾ, ਹਮਰੇ, ਅਸਾਡੜਾ, ਅਸਾ—

ਤੁਝ ਬਿਨੁ ਕਵਨੁ 'ਹਮਾਰਾ' ॥ —ਗਉੜੀ ਮ: ੫, ਪੰਨਾ ੨੦੬

'ਹਮਰੋ' ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥ ਓਹੁ 'ਹਮਾਰੈ' ਮਾਥੈ ਕਾਇਮੁ ਅਉਰੁ 'ਹਮਰੈ' ਨਿਕਟਿ ਨ ਆਵੈ ॥੩॥੪॥

—ਆਸਾ ਕਬੀਰ ਜੀ, ਪੰਨਾ ੪੭੬

ਜੇ ਤੂ ਮਿਤ੍ਰੁ 'ਅਸਾਡੜਾ' ਹਿਕ ਭੋਰੀ ਨ ਵੇਛੋੜਿ ॥੧॥੧॥

—ਮਾਰੂ ਕੀ ਵਾਰ ਮ: ੫, ਪੰਨਾ ੧੦੯੪

'ਅਸਾ' ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥ ੧॥ਰਹਾਉ॥੪॥੧੫॥੨੪॥ —ਸੂਹੀ ਮ. ੪, ਪੰਨਾ ੭੩੬

## ਅਧਿਕਰਣ ਕਾਰਕ, ਇਕ-ਵਚਨ

'ਮੰਝੁ' ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥

—ਸੂਹੀ ਮ: ੧ ਕੁਚਜੀ, ਪੰਨਾ ੭੬੨

'ਮੁਝੁ' ਅਵਗਨ ਸਹ ਨਾਹੀ ਦੋਸੁ ॥੧॥੧॥ —ਸੂਹੀ ਫਰੀਦ ਜੀ, ਪੰਨਾ ੭੯੪

ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥ ਸੇ ਗੁਣ 'ਮੁਝੈ' ਨ ਆਵਨੀ ਕੈ ਜੀ ਦੋਸੁ ਧਰੇਹ ॥੪॥੧॥ —ਤਿਲੰਗ ਮ: ੧ ਘਰੁ ੨, ਪੰ: ੭੨੫

ਮੰਝੁ, ਮੁਝੁ, ਮੁਝੈ ।

## (ਅ) ਮੱਧਮ ਪੁਰਖ (Second Persson)

# ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਤੂੰ, ਤਉ, ਤੈ, ਤੁਧੁ | ਤੁਮ |
| ਕਰਮ ਕਾਰਕ | ਤੋਹਿ, ਤੋਹੀ, ਤੁਹਿ, ਤਉ, ਤੁਧ, ਤੁਝ, ਤੁਝਹਿ, | |
| ਸੰਪ੍ਰਦਾਨ ਕਾਰਕ | ਤੁਧੁ, ਤੁਝੁ, ਤੁਝਹਿ, ਥੈਂ, ਥੇ, ਤੈ, | ਤੁਸਾ |
| ਅਪਾਦਾਨ ਕਾਰਕ | ਤੁਧਹੁ | |
| ਸੰਬੰਧ ਕਾਰਕ | ਥਾਰੀ, ਤੋਰ, ਤੇਰੋ, ਤੁਅ, ਤੇਡਾ, ਤੇਉ, ਤਹਿੰਜੀ, ਤਿਹਾਰੈ, ਤੋਹਿ, ਤੇਰਉ, ਤੂ | ਤੁਮਾਰੀ |
| ਅਧਿਕਰਣ ਕਾਰਕ | ਤੁਝਹਿ | |

### ਕਰਤਾ ਕਾਰਕ, ਇਕ-ਵਚਨ

ਜੋ ਤਨੁ 'ਤੈ' ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥੧॥੮॥

—ਗਉੜੀ ਮ: ੯, ਪੰਨਾ ੨੨੦

'ਤੂੰ' ਸਤਵੰਤੀ ਤੂੰ ਪਰਧਾਨ ॥੩॥੫੨॥ —ਆਸਾ ਮ: ੫, ਪੰਨਾ ੩੮੪

ਜਿਨ ਕਉ ਪ੍ਰੇਮ ਪਿਆਰੁ, 'ਤਉ' ਆਪੇ ਲਾਇਆ ਕਰਮੁ ਕਰਿ ॥੧੩॥

—ਵਾਰਾ ਤੇ ਵਧੀਕ ਸਲੋਕ ਮ: ੪, ਪੰਨਾ ੧੪੨੨

ਜਿਥੈ ਜਾਇ 'ਤੁਧੁ' ਵਰਤਣਾ ਤਿਸ ਕੀ ਚਿੰਤਾ ਨਾਹਿ ॥੩॥੩॥੭੩॥

—ਸਿਰੀ ਰਾਗੁ ਮ: ੫, ਪੰਨਾ ੪੩

'ਤੁਧੁ' ਸੰਸਾਰੁ ਉਪਾਇਆ ਸਿਰੇ ਸਿਰਿ ਧੰਧੇ ਲਾਇਆ ॥੧॥੨॥
—ਸਿਰੀ ਰਾਗੁ ਮ: ੧ ਘਰੁ ੩, ਪੰ: ੭੧

ਤੈ, ਤਉ, ਤੁਧੁ, ਤੂੰ ।

## ਕਰਤਾ ਕਾਰਕ, ਬਹੁ-ਵਚਨ

ਜਿਸੁ ਵਖਰ ਕਉ 'ਤੁਮ' ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥
੬॥੧॥੨॥ ਮਾਰੂ ਮ: ੫ ਸੋਲਹੇ, ਪੰ. ੧੦੭੩

## ਕਰਮ-ਕਾਰਕ, ਇਕ-ਵਚਨ

ਤੁਝ ਬਿਨੁ ਕਵਨੁ ਰੀਝਾਵੈ 'ਤੋਹੀ' ॥੧੨੯॥ —ਗਉੜੀ ਮ: ੫, ਪੰ: ੨੦੭

ਤੋਹੀ—ਤੈਨੂੰ ।

ਚਲੁ ਰੇ, ਬੈਕੁੰਠ 'ਤੁਝਹਿ' ਲੇ ਤਾਰਉ ॥੨॥੩੧॥ —ਗਉੜੀ ਕਬੀਰ, ਪੰ:੩੨੯

ਰੇ ਮਨ ਮੈ 'ਤਉ' ਛਿਨ ਛਿਨ ਸਮਝਾਵਾ ॥ ਤਾਹਿ ਛਾਡਿ ਕਤ ਆਪੁ ਬਧਾਵਾ ॥੧੩॥ —ਗਉੜੀ ਬਾਵਨ ਅਖਰੀ ਕਬੀਰ ਜੀ, ਪੰ: ੩੪੦

ਰੇ ਬਉਰੇ 'ਤੁਹਿ' ਘਰੀ ਨ ਰਾਖੈ ਕੋਈ ॥੯॥ —ਆਸਾ ਕਬੀਰ, ਪੰ. ੪੭੭

ਜਿਸੁ ਦੇਹਿ ਦਰਸੁ ਸੋਈ 'ਤੁਧੁ' ਜਾਣੈ ॥੧੧॥੧॥੩॥
—ਮਾਰੂ ਮ: ੫ ਸੋਲਹੇ, ਪੰ. ੧੦੭੪

ਸਾਹਿ ਸਾਹਿ 'ਤੁਝ' ਸੰਮਲਾ ਕਦ ਨ ਵਿਸਾਰੇਉ ॥੩॥੧੬॥
—ਸਿਰੀ ਰਾਗੁ ਮ: ੧, ਪੰ ੨੦

ਤੋਹੀ, ਤੁਹਿ । ਤੁਝਹਿ, ਤੁਧੁ । ਤਉ, ਤੁਝੁ ।

## ਸੰਪ੍ਰਦਾਨ ਕਾਰਕ, ਇਕ ਵਚਨ

ਤੋਰੋ ਕੀਆ 'ਤੁਝਹਿ' ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥
॥੩॥੩॥ —ਧਨਾਸਰੀ ਰਵਿਦਾਸ ਜੀ, ਪੰ: ੬੯੪

ਸੁਣਿ ਮਨ ਤਨ 'ਤੁਝੁ' ਸੁਖੁ ਦਿਖਲਾਵਉ ॥ ਹਰਿ ਅਨਿਕ ਬਿੰਜਨ 'ਤੁਝੁ' ਭੋਗ ਭੁੰਚਾਵਉ ॥੨੭॥ —ਸੂਹੀ ਮ: ੫ ਘਰੁ ੩, ਪੰ ੭੪੨

ਸਾਈ ਭਗਤਿ ਜੋ 'ਤੁਧੁ' ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥੧॥੪੮॥
—ਸੂਹੀ ਮ: ੫ ਘਰੁ ੭, ਪੰ. ੭੪੭

ਨਾਮੁ ਸਮ੍ਾਲਸਿ ਰੂੜੀ ਬਾਣਿ ॥ 'ਥੈਂ' ਭਾਵੈ ਦਰੁ ਲਹਸਿ ਪਿਰਾਣਿ ॥
੨॥੧॥੪॥ ਮਲਾਰ ਮ: ੧ ਅਸਟਪਦੀਆ ਘਰੁ ੨, ਪੰ: ੧੨੭੫

ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ ॥ ਨਾਨਕੁ ਜਲ ਕੋ ਮੀਨੁ ਸੈ 'ਥੇ' ਭਾਵੈ ਰਾਖਹੁ ਪ੍ਰੀਤਿ । ੫॥੧੩॥ —ਪ੍ਰਭਾਤੀ ਮ: ੧, ੧੩੩੧

ਫਰੀਦਾ ਜੋ 'ਤੈ' ਮਾਰਨਿ ਮੁਕੀਆ ਤਿਨ੍ਾ ਨ ਮਾਰੇਹਿ ਘੁੰਮਿ ॥੭॥
—ਸਲੋਕ ਫਰੀਦ ਜੀ, ਪੰ ੧੩੭੮

ਤੁਝਹਿ, ਥੈਂ, ਤੁਝੁ, ਥੇ । ਤੁਧੁ, ਤੈ ।

## ਸੰਪ੍ਰਦਾਨ ਕਾਰਕ, ਬਹੁ-ਵਚਨ

ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ ॥
ਜਾਇ ਪੁਛਹੁ ਸੋਹਾਗਣੀ 'ਤੁਸਾ' ਕਿਉ ਕਰਿ ਮਿਲਿਆ ਪ੍ਰਭੁ ਆਇ ॥
੧॥੫॥੬੯॥ ਸਿਰੀ ਰਾਗੁ ਮ: ੪, ਪੰ: ੪੧

## ਆਪਾਦਾਨ ਕਾਰਕ, ਇਕ-ਵਚਨ

ਪ੍ਰਭ 'ਤੁਧਹੁ' ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥੪॥੧॥੬॥
—ਸਿਰੀ ਰਾਗੁ ਮ: ੪, ਪੰ. ੪੦

ਤੁਧਹੁ—ਤੇਰੇ (ਦਰ) ਤੋਂ ।

## ਸੰਬੰਧ ਕਾਰਕ, ਇਕ-ਵਚਨ

ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ 'ਥਾਰੀ' ਗੁਰਹਿ ਟੇਕ ॥੧੪੧॥
—ਗਉੜੀ ਮ: ੫, ਪੰ: ੨੧੦

ਤੂੰ ਪਿੰਜਰੁ ਹਉ ਸੂਅਟਾ 'ਤੋਰ' ॥੨॥੨॥ —ਗਉੜੀ ਕਬੀਰ ਜੀ, ਪੰ. ੩੨੩

ਮੰਦਭਾਗੀ 'ਤੇਰੋ' ਦਰਸਨੁ ਨਾਹਿ ॥੩॥੨॥ —ਗਉੜੀ ਕਬੀਰ, ਪੰ: ੩੨੩

ਜੋਗੀਸਰ ਪਾਵਹਿ ਨਹੀ 'ਤੁਅ' ਗੁਣ ਕਥਨੁ ਅਪਾਰ ॥੩॥੧॥
—ਗਉੜੀ ਪੂਰਬੀ ਰਵਿਦਾਸ, ਪੰ: ੩੪੬

ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ 'ਤੈਡਾ' ॥੧॥੧੪॥
—ਆਸਾ ਮ: ੧ ਘਰੁ ੮ ਅਸਟਪਦੀਆ, ਪੰਨਾ ੪੧੮

ਨਾਨਕੁ ਪਇਅੰਪੈ ਸੰਤ ਵਾਸੀ 'ਤਉ' ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥੨॥
—ਬਿਹਾਗੜਾ ਮ: ੫ ਛੰਤ ਘਰੁ ੧, ਪੰਨਾ ੫੪੩

ਤੂ ਪ੍ਰਭੁ ਦਾਤਾ ਦਾਨਿ ਮਤਿ ਪੂਰਾ ਹਮ 'ਥਾਰੇ' ਭੇਖਾਰੀ ਜੀਉ ॥੧॥੮॥
— ਸੋਰਠਿ ਮ: ੧, ਪੰਨਾ ੫੯੭

ਜੇ ਭੁਲੀ ਜੇ ਚੁਕੀ ਸਾਈ ਭੀ 'ਤਹਿੰਜੀ' ਕਾਢੀਆ ॥੧॥੧॥੪॥
—ਸੂਹੀ ਮ: ੫ ਘਰੁ ੧੦ ਅਸਟਪਦੀਆ, ਪੰਨਾ ੭੬੧

ਸੰਗਿ 'ਤਿਹਾਰੈ' ਕਿਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥੧॥
—ਬਸੰਤ ਮ: ੯, ਪੰਨਾ ੧੧੮੬

ਨਵ ਛਿਅ ਖਟ ਕਾ ਕਰੇ ਬੀਚਾਰੁ ॥ ਨਿਸਿਦਿਨ ਉਚਰੈ ਭਾਰ ਅਠਾਰ ॥
ਤਿਨਿ ਭੀ ਅੰਤੁ ਨ ਪਾਇਆ 'ਤੋਹਿ' ॥ ਨਾਮ ਬਿਹੂਣ ਮੁਕਤਿ ਕਿਉ ਹੋਇ ॥
੩॥੧॥ —ਸਾਰੰਗ ਕੀ ਵਾਰ, ਪੰਨਾ ੧੨੩੭

ਅਸਥਿਰੁ ਜੋ ਮਾਨਿਓ ਦੇਹ, ਸੋ ਤਉ 'ਤੇਰਉ' ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹ ਮੂਰਖ ਨਿਲਾਜ ਰੇ ॥੧॥੪॥
—ਜੈਜਾਵੰਤੀ ਮ: ੯, ਪੰਨਾ ੧੩੫੩

ਆਪਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ ॥ ਓਪਤਿ ਪਰਲੌ ਏਕੈ ਨਿਮਖ 'ਤੁ' ਘਰਿ ॥੨॥ —ਸਵਯੇ ਸ੍ਰੀ ਮੁਖ ਵਾਕ੍ ਮ: ੫, ਪੰਨਾ ੧੩੮੫

ਥਾਰੀ, ਤਉ, ਤੇਰਉ, ਤੋਰ, ਤਹਿੰਜੀ, ਤੂ,
ਤੇਰੋ, ਤਿਹਾਰੈ, ਤੈਡਾ, ਤੁਅ, ਤੋਹਿ ।

## ਅਧਿਕਰਣ ਕਾਰਕ

ਤੁਧੁ ਨੋ ਸੇਵਹਿ ਸੇ 'ਤੁਝਹਿ' ਸਮਾਵਹਿ ਤੂ ਆਪੇ ਮੇਲਿ ਮਿਲਾਇਦਾ ॥
੧॥੩॥੧੦॥ —ਮਾਰੂ ਮ: ੩ ਸੋਲਹੇ, ਪੰਨਾ ੧੦੬੦

ਤੁਝਹਿ—ਤੇਰੇ ਵਿਚ ।

# ਸੰਬੰਧ ਵਾਚਕ ਪੜਨਾਂਵ
(Relative Pronoun)

ਅਤੇ

# ਅਨੁਸੰਬੰਧ ਵਾਚਕ ਪੜਨਾਂਵ
(Co-relative Pronoun)

## ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਜਿਨਿ, ਜਿਨਹਿ, ਜੋ, ਜਿਹ | ਜਿਨ, ਜਿਨੀ, ਜਿਨ੍ਹ, ਜਿਨ੍ਹੀ, ਜੋ, |
| ਕਰਮ ਕਾਰਕ | ਜਿਸੁ, ਜਿਸਹਿ, ਜਾਸੁ | ਜਿਨ, ਜਿਨ੍ਹ, ਜਾਹਿ |
| ਕਰਣ ਕਾਰਕ | ਜਿਹ, ਜਿਤੁ | |
| ਸੰਪ੍ਰਦਾਨ ਕਾਰਕ | ਜੈ, ਜਿਸੁ, ਜਿਸਹਿ, | ਜਿਨ, ਜਿਨ੍ਹ, ਜਿਨਾ |
| ਅਪਾਦਾਨ ਕਾਰਕ | | |
| ਸੰਬੰਧ ਕਾਰਕ | ਜਿਸੁ, ਜਾਸੁ, ਜਾ (ਜਾ ਕੈ, ਜਾ ਮਹਿ) | ਜਿਨ, ਜਿਨ੍ਹ |
| ਅਧਿਕਰਣ ਕਾਰਕ | ਜਿਤੁ | |

ਨੋਟ :—ਹਰੇਕ ਰੂਪ ਦੇ ਜੋੜ ਵਲ ਖਾਸ ਧਿਆਨ ਦੇਣ ਦੀ ਲੋੜ ਹੈ।

ਲਫ਼ਜ਼ 'ਜਿਨਿ' ਇਕ-ਵਚਨ ਹੈ ਤੇ 'ਜਿਨ' ਬਹੁ-ਵਚਨ ਹੈ।

'ਜਿਸੁ' ਦੇ ਅੰਤ ਵਿਚ (ੁ) ਹੈ ਅਤੇ 'ਜਿਤੁ' ਦੇ ਅਖੀਰ ਵਿਚ ਵੀ (ੁ) ਹੁੰਦਾ ਹੈ।

# ਕਾਰਕ-ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਤਿਨਿ, ਤਿਨਹਿ, ਤਿਨਹੀ; | ਤਿਨ, ਤਿਨ੍ |
| ਕਰਮ ਕਾਰਕ | ਤਿਸੁ, ਤਿਸਹਿ, ਤਾਸੁ ਤਾਹਿ, ਤਿਸੈ, ਤਿਹ | ਤਿਨ, ਤਿਨ੍ |
| ਕਰਣ ਕਾਰਕ | ਤਿਤੁ | |
| ਸੰਪ੍ਰਦਾਨ ਕਾਰਕ | ਤਿਸੁ, ਤਿਸਹਿ, ਤੈ | ਤਿਨ, ਤਿਨ੍ਹਾ, |
| ਅਪਾਦਾਨ ਕਾਰਕ | | |
| ਸੰਬੰਧ ਕਾਰਕ | ਤਿਸ, ਤਾਸੁ, ਤਿਸਹਿ, ਤਿਸੈ, ਤਿਹ, ਤਾ, | ਤਿਨ, ਤਿਨ੍, ਤੈਨਿ (ਖੇ) ਤਿਨਾੜਾ |
| ਅਧਿਕਰਣ ਕਾਰਕ | ਤਿਤੁ, ਤਿਹਿ, ਤਾਸ | |

ਨੋਟ :—ਹਰੇਕ ਰੂਪ ਦੇ 'ਜੋੜ' ਵਲ ਧਿਆਨ ਦੇਣ ਦੀ ਲੋੜ ਹੈ।

ਲਫ਼ਜ 'ਇਨਿ' ਵਿਕ-ਵਚਨ ਹੈ ਤੇ 'ਤਿਨ' ਬਹੁ-ਵਚਨ ਹੈ।

ਲਵਜ 'ਤਿਤੁ' ਦੇ ਅੰਤ ਵਿਚ ( ੁ ) ਹੈ।

## ਕਰਤਾ ਕਾਰਕ, ਇਕ-ਵਚਨ

ਨਾਨਕ ਸੋਈ ਜੀਵਿਆ 'ਜਿਨਿ' ਇਕੁ ਪਛਾਤਾ ॥੬॥

—ਗਉੜੀ ਕੀ ਵਾਰ ਮ: ੫, ਪੰ: ੩੧੯

ਤੁਸਿ ਨਾਨਕੁ ਦੇਵੈ ਜਿਸੁ ਨਾਮੁ 'ਤਿਨਿ' ਹਰਿ ਰੰਗੁ ਮਾਣਿਆ ॥੭॥

—ਗਉੜੀ ਕੀ ਵਾਰ ਮ: ੫, ਪੰ: ੩੧੯

ਸਾਧਾ ਸਰਣੀ 'ਜੋ' ਪਵੈ 'ਸੋ' ਛੁਟੈ ਬਧਾ ॥੧੦॥

—ਗਉੜੀ ਕੀ ਵਾਰ ਮ: ੫, ਪੰ: ੩੨੦

'ਜਿਨਿ' ਰਾਮੁ ਜਾਨਿਆ 'ਤਿਨਹਿ' ਪਛਾਨਿਆ ॥
ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥੧੮॥

—ਗਉੜੀ ਕਬੀਰ ਜੀ, ਪੰ: ੩੨੭

# ਸੰਬੰਧ ਵਾਚਕ ਪੜਨਾਂਵ
(Relative Pronoun)

ਅਤੇ

# ਅਨੁਸੰਬੰਧ ਵਾਚਕ ਪੜਨਾਂਵ
(Co-relative Pronoun)

## ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਜਿਨਿ,ਜਿਨਹਿ,ਜੋ,ਜਿਹ | ਜਿਨ, ਜਿਨੀ, ਜਿਨ੍ਹ, ਜਿਨ੍ਹੀ, ਜੋ, |
| ਕਰਮ ਕਾਰਕ | ਜਿਸੁ, ਜਿਸਹਿ, ਜਾਸੁ | ਜਿਨ, ਜਿਨ੍ਹ, ਜਾਹਿ |
| ਕਰਣ ਕਾਰਕ | ਜਿਹ, ਜਿਤੁ | |
| ਸੰਪ੍ਰਦਾਨ ਕਾਰਕ | ਜੈ, ਜਿਸੁ, ਜਿਸਹਿ, | ਜਿਨ, ਜਿਨ੍ਹ, ਜਿਨਾ |
| ਅਪਾਦਾਨ ਕਾਰਕ | | |
| ਸੰਬੰਧ ਕਾਰਕ | ਜਿਸੁ, ਜਾਸੁ, ਜਾ (ਜਾ ਕੈ, ਜਾ ਮਹਿ) | ਜਿਨ, ਜਿਨ੍ਹ |
| ਅਧਿਕਰਣ ਕਾਰਕ | ਜਿਤੁ | |

ਨੋਟ :—ਹਰੇਕ ਰੂਪ ਦੇ ਜੋੜ ਵਲ ਖਾਸ ਧਿਆਨ ਦੇਣ ਦੀ ਲੋੜ ਹੈ।

ਲਫ਼ਜ਼ 'ਜਿਨਿ' ਇਕ-ਵਚਨ ਹੈ ਤੇ 'ਜਿਨ' ਬਹੁ-ਵਚਨ ਹੈ।

'ਜਿਸੁ' ਦੇ ਅੰਤ ਵਿਚ (ੁ) ਹੈ ਅਤੇ 'ਜਿਤੁ' ਦੇ ਅਖੀਰ ਵਿਚ ਵੀ (ੁ) ਹੁੰਦਾ ਹੈ।

## ਕਾਰਕ-ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਤਿਨਿ, ਤਿਨਹਿ, ਤਿਨਹੀ; | ਤਿਨ, ਤਿਨ੍ |
| ਕਰਮ ਕਾਰਕ | ਤਿਸੁ, ਤਿਸਹਿ, ਤਾਸੁ ਤਾਹਿ, ਤਿਸੈ, ਤਿਹ | ਤਿਨ, ਤਿਨ੍ |
| ਕਰਣ ਕਾਰਕ | ਤਿਤੁ | |
| ਸੰਪ੍ਰਦਾਨ ਕਾਰਕ | ਤਿਸੁ, ਤਿਸਹਿ, ਤੈ | ਤਿਨ, ਤਿਨ੍ਹਾ, |
| ਅਪਾਦਾਨ ਕਾਰਕ | | |
| ਸੰਬੰਧ ਕਾਰਕ | ਤਿਸ, ਤਾਸੁ, ਤਿਸਹਿ, ਤਿਸੈ, ਤਿਹ, ਤਾ, | ਤਿਨ, ਤਿਨ੍ ,ਤੰਨਿ (ਖੇ) ਤਿਨਾੜਾ |
| ਅਧਿਕਰਣ ਕਾਰਕ | ਤਿਤੁ, ਤਿਹਿ, ਤਾਸ | |

ਨੋਟ :—ਹਰੇਕ ਰੂਪ ਦੇ 'ਜੋੜ' ਵਲ ਧਿਆਨ ਦੇਣ ਦੀ ਲੋੜ ਹੈ।

ਲਫ਼ਜ 'ਇਨਿ' ਵਿਕ-ਵਚਨ ਹੈ ਤੇ 'ਤਿਨ' ਬਹੁ-ਵਚਨ ਹੈ।

ਲਵਜ 'ਤਿਤੁ' ਦੇ ਅੰਤ ਵਿਚ ( ੁ) ਹੈ।

### ਕਰਤਾ ਕਾਰਕ,ਇਕ-ਵਚਨ

ਨਾਨਕ ਸੋਈ ਜੀਵਿਆ 'ਜਿਨਿ' ਇਕੁ ਪਛਾਤਾ ॥੬॥

—ਗਉੜੀ ਕੀ ਵਾਰ ਮ: ੫, ਪੰ ੩੧੯

ਤੁਸਿ ਨਾਨਕੁ ਦੇਵੈ ਜਿਸੁ ਨਾਮੁ 'ਤਿਨਿ' ਹਰਿ ਰੰਗੁ ਮਾਣਿਆ ॥੭॥

—ਗਉੜੀ ਕੀ ਵਾਰ ਮ: ੫, ਪੰ ੩੧੯

ਸਾਧਾ ਸਰਣੀ 'ਜੋ' ਪਵੈ 'ਸੋ' ਛੁਟੈ ਬਧਾ ॥੧੦॥

—ਗਉੜੀ ਕੀ ਵਾਰ ਮ: ੫, ਪੰ: ੩੨੦

'ਜਿਨਿ' ਰਾਮੁ ਜਾਨਿਆ 'ਤਿਨਹਿ' ਪਛਾਨਿਆ ॥
ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥੧੮॥

—ਗਉੜੀ ਕਬੀਰ ਜੀ, ਪੰ· ੩੨੭

ਨਾਨਕ ਗੁਰੁ ਗੋਵਿਦੁ ਜਿਸੁ ਤੂਠਾ ॥
ਘਟਿ ਘਟਿ ਰਮਈਆ 'ਤਿਨਹੀ' ਡੀਠਾ ॥੪॥੮॥੧੯॥

—ਰਾਮਕਲੀ ਮ. ੫ ਘਰੁ ੨, ਪੰ ੮੯੮

ਜਨ ਨਾਨਕੁ ਬੋਲੈ ਬ੍ਰਹਮ ਬੀਚਾਰੁ ॥
'ਜੋ' ਸੁਣੈ ਕਮਾਵੈ 'ਸੁ' ਉਤਰੈ ਪਾਰਿ ॥੪॥੨॥

—ਆਸਾ ਮ: ੫ ਘਰੁ ੨, ਪੰ ੩੭੦

ਸਗਲਿਆ ਕੀ ਹਉ ਬਹਿਨ ਭਾਨਜੀ 'ਜਿਨਹਿ' ਬਰੀ ਤਿਸੁ ਚੇਰੀ ॥

੨॥੪॥ ਆਸਾ ਕਬੀਰ ਜੀ, ਪੰ ੪੭੬

## ਕਰਤਾ ਕਾਰਕ, ਬਹੁ-ਵਚਨ

ਮੁਠੜੇ 'ਸੇਈ' ਸਾਥ 'ਜਿਨੀ' ਸਚੁ ਨ ਲਦਿਆ ॥
ਨਾਨਕ 'ਸੇ' ਸਾਬਾਸਿ 'ਜਿਨੀ' ਗੁਰ ਮਿਲਿ ਇਕੁ ਪਛਾਣਿਆ ॥

੨॥੫॥ ਗਉੜੀ ਕੀ ਵਾਰ ਮ: ੫, ਪੰ ੩੧੯

ਡਿਠੜੋ ਹਭ ਠਾਇ ਊਣ ਨ ਕਾਈ ਜਾਇ ॥
ਨਾਨਕ ਲਧਾ 'ਤਿਨ੍' ਸੁਆਉ 'ਜਿਨ੍ਹਾ' ਸਤਿਗੁਰੁ ਭੇਟਿਆ ॥੧॥੪॥

—ਗਉੜੀ ਕੀ ਵਾਰ ਮ: ੫, ਪੰ: ੩੧੮

ਤਿਨ੍ ਕੀ ਸੋਭਾ ਕਿਆ ਗਣੀ 'ਜਿਨੀ' ਹਰਿ ਹਰਿ ਲਧਾ ॥੧੦॥

—ਗਉੜੀ ਕੀ ਵਾਰ ਮ: ੫, ਪੰ: ੩੨੦

ਜੰਮਣੁ ਮਰਣੁ ਨ ਤਿਨ੍ ਕਉ 'ਜੋ' ਹਰਿ ਲੜਿ ਲਾਗੇ ॥
ਸਾਧ ਸੰਗੁ 'ਜਿਨ੍' ਪਾਇਆ 'ਸੋਈ' ਵਡ ਭਾਗੇ ॥੧੬॥

—ਗਉੜੀ ~~ਕਬੀਰ ਜੀ~~ ਕੀ ਵਾਰ ਮ: ੫, ਪੰ ੩੨੨

ਕਪੜ ਭੋਗ ਵਿਕਾਰ ਏ ਹਭੇ ਹੀ ਛਾਰ ॥
ਖਾਕੁ ਲੋੜੇਦਾ ਤੰਨਿ ਖੇ 'ਜੋ' ਰਤੇ ਦੀਦਾਰ ॥੩॥੧੧॥

—ਮਾਰੂ ਕੀ ਵਾਰ ਮ: ੫, ਪੰ ੧੦੯੮

'ਜਿਨ' ਸੇਵਿਆ 'ਜਿਨ' ਸੇਵਿਆ ਮੇਰਾ ਹਰਿ ਜੀਉ 'ਤੇ' ਹਰਿ ਹਰਿ ਰੂਪਿ ਸਮਾਸੀ ॥ ਸੇ ਧੰਨੁ ਸੇ ਧੰਨੁ 'ਜਿਨ' ਹਰਿ ਧਿਆਇਆ ਜੀਉ ਜਨੁ ਨਾਨਕੁ ਤਿਨ ਬਲਿ ਜਾਸੀ ॥੩॥੧॥੨॥

—ਆਸਾ ਮ: ੪, ਪੰ: ੩੪੮

ਜਿਨ, ਤਿਨ, ਜੋ, ਜਿਨ੍ਹ, ਤਿਨ੍ਹ, ਸੇ, ਜਿਨੀ, ਤਿਨੀ, ਤੇ, ਜਿਨ੍ਹ, ਤਿਨ੍ਹ,

## ਕਰਮ ਕਾਰਕ, ਇਕ-ਵਚਨ

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥ 'ਜਿਸੁ' ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥੩॥ —ਗਉੜੀ ਕੀ ਵਾਰ ਮ: ੫, ਪੰ: ੩੧੮

ਪ੍ਰਭ ਪ੍ਰੀਤਮ ਮੇਰੈ ਸੰਗਿ ਰਾਇ ॥ 'ਜਿਸਹਿ' ਦੇਖਿ ਹਉ ਜੀਵਾ ਮਾਇ ॥
੧॥੫॥ ਬਸੰਤੁ ਮ: ੫ ਘਰੁ ੧, ਪੰ ੧੧੮੧

'ਤਿਸੈ' ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥੮॥
—ਗਉੜੀ ਕੀ ਵਾਰ ਮ: ੫; ਪੰ: ੩੨੦

ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥ 'ਜਾਸੁ' ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥੧॥ਰਹਾਉ॥੬੧॥
—ਆਸਾ ਮ: ੫ ਘਰੁ ੭, ਪੰ ੩੮੬

ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥'ਤਾਹਿ' ਛਾਡਿ ਕਤ ਆਪੁ ਬਧਾਵਾ ॥
੧੩॥ ਗਉੜੀ ਬਾਵਨ ਅਖਰੀ ਕਬੀਰ ਜੀ, ਪੰ ੩੪੦

ਜਿਸੁ, ਤਿਸੁ, ਜਿਸਹਿ, ਤਿਸੈ, ਜਾਸੁ, ਤਾਹਿ।

## ਕਰਮ ਕਾਰਕ, ਬਹੁ-ਵਚਨ

'ਜਾਹਿ' ਸਵਾਰੈ ਸਾਝ ਬਿਆਲ ॥ ਇਤ ਉਤ ਮਨਮੁਖ ਬਾਧੇ ਕਾਲ ॥੩॥੧੧॥
—ਗਉੜੀ ਮ ੧, ਪੰ. ੧੫੪

ਜਾਹਿ, ਜਿਨ੍ਹਾ ਨੂੰ।

## ਕਰਣ ਕਾਰਕ, ਇਕ-ਵਚਨ

ਆਰ ਨਹੀ 'ਜਿਹ' ਤੋਪਉ ॥ ਨਹੀ ਰਾਬੀ ਠਾਉ ਰੋਪਉ ।'੧॥੭॥
—ਸੋਰਠਿ ਰਵਿਦਾਸ ਜੀ, ਪੰ. ੬੫੯

ਐਸੀ ਕਲਾ ਨ ਖੇਡੀਐ 'ਜਿਤੁ' ਦਰਗਹ ਗਇਆ ਹਾਰੀਐ ॥੧੨॥
—ਆਸਾ ਦੀ ਵਾਰ

ਜਿਹ—ਜਿਸ ਨਾਲ । ਜਿਤੁ—ਜਿਸ ਦੀ ਰਾਹੀਂ ।

## ਸੰਪ੍ਰਦਾਨ ਕਾਰਕ, ਇਕ-ਵਚਨ

ਨਾਨਕ ਪਰਮੇਸਰੁ ਜਜਮਾਨੁ 'ਤਿਸਹਿ' ਭੁਖ ਨ ਮੂਲਿ ॥੨॥੨੧॥
—ਗਉੜੀ ਕੀ ਵਾਰ ਮ: ੫, ਪੰ: ੩੨੩

ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ॥
'ਤਿਸੈ ਪਰਾਪਤਿ ਭਾਇਰਹੁ 'ਜਿਸੁ' ਦੇਇ ਬਿਧਾਤਾ ॥੬॥
—ਗਉੜ ਕੀ ਵਾਰ ਮ: ੫, ਪੰ ੩੧੯

'ਜਿਸੁ' ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ ॥੨॥੧੩॥
—ਗਉੜੀ ਕੀ ਵਾਰ ਮ: ੫, ਪੰ ੩੨੧

ਘੋਲਿ ਘੁਮਾਈ 'ਤਿਸੁ' ਮਿਤ੍ਰ ਵਿਚੋਲੇ 'ਜੈ' ਮਿਲਿ ਕੰਤੁ ਪਛਾਣਾ ॥੧॥੧੫॥
—ਮ: ੫, ਪੰ ੯੬੪

ਮੇਰੇ ਠਾਕੁਰ ਹਾਥਿ ਵਡਾਈਆ ਭਾਈ 'ਜੈ' ਭਾਵੈ 'ਤੈ' ਦੇਇ ॥੭॥੪॥
—ਸੋਰਠਿ ਮ: ੧ ਅਸਟਪਦੀਆ, ਪੰ: ੬੩੭

ਜਿਸੁ, ਤਿਸੁ, ਜੈ, ਤਿਸਹਿ, ਤੈ, ਤਿਸੈ ।

## ਸੰਪ੍ਰਦਾਨ ਕਾਰਕ, ਬਹੁ-ਵਚਨ

ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ ਜਨੁ ਨਾਨਕੁ 'ਤਿਨ' ਬਲਿ ਜਾਸੀ ॥੩॥੧॥੨॥
—ਆਸਾ ਮ: ੪, ਪੰ. ੩੪੮

ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ ॥ ਵਿਸਰਿਆ 'ਜਿਨਾ' ਨਾਮੁ ਤਿਨਾੜਾ ਹਾਲੁ ਕਉਣੁ ॥੩॥੪॥੧੦੬॥
—ਆਸਾ ਮ: ੫, ਪੰ: ੩੯੭

ਜਿਨ, ਤਿਨ, ਜਿਨਾ ।

## ਸੰਬੰਧ ਕਾਰਕ, ਇਕ-ਵਚਨ

ਅਵਰੁ ਨ ਦੀਸੈ ਕਿਸੁ ਸਾਲਾਹੀ 'ਤਿਸਹਿ ਸਰੀਕੁ ਨ ਕੋਈ ॥੪॥੫॥
—ਸੋਰਠਿ ਮ: ੧, ਪੰਨਾ ੫੯੭

ਜਿਸੁ ਗੁਰੁ ਭੇਟੈ,ਨਾਨਕਾ 'ਤਿਸੁ' ਮਨਿ ਵਸਿਆ ਸੋਇ ॥੨॥੧੩॥
—ਗਉੜੀ ਕੀ ਵਾਰ, ਪੰ. ੩੨੧

ਜੌ ਜਨੁ ਗਾਇ ਧਿਆਇ ਜਸੁ ਠਾਕੁਰ 'ਤਾਸੁ' ਪ੍ਰਭੂ ਹੈ ਥਾਨਾਨਾਂ ॥
'ਤਿਹ' ਬਡਭਾਗ ਬਸਿਓ ਮਨਿ ਜਾ ਕੈ ਕਰਮ ਪ੍ਰਧਾਨ ਮਥਾਨਾਨਾ ॥੩॥੭੪॥
—ਗਉੜੀ ਕਬੀਰ ਜੀ, ਪੰਨਾ ੩੩੯

ਸਿਵ ਸਨਕਾਦਿ 'ਜਾਸੁ' ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾ ॥
॥੧॥ਰਹਾਉ॥੭੪॥ —ਗਉੜੀ ਕਬੀਰ ਜੀ, ਪੰਨਾ ੩੩੯

ਮੁਕਾਮੁ ਤਿਸ ਨੋ ਆਖੀਐ-'ਜਿਸੁ' ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥੧੭॥
—ਸਿਰੀ ਰਾਗੁ ਮ: ੧, ਅਸਟਪਦੀਆ, ਪੰਨਾ ੬੪

ਜਿਸੁ, ਤਿਸੁ, ਜਾਸੁ, ਤਿਸਹਿ, ਤਿਹ, ਤਾਸੁ ।

## ਸੰਬੰਧ ਕਾਰਕ, ਬਹੁ-ਵਚਨ

ਮਾਣਸਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥
'ਤਿਨ' ਘਰਿ ਬ੍ਰਾਹਮਣ ਪੂਰਹਿ ਨਾਦ ॥ ਉਨਾ ਭੀ ਆਵਹਿ ਓਈ ਸਾਦ ॥
੨॥੧੬॥ —ਆਸਾ ਦੀ ਵਾਰ

ਨਾਨਕ ਆਏ ਸੇ ਪਰਵਾਣੁ ਹੈ 'ਜਿਨ੍' ਹਰਿ ਵੁਠਾ ਚਿਤਿ ॥੧॥੧੨॥
—ਗਉੜੀ ਕੀ ਵਾਰ ਮ. ੫, ਪੰਨਾ ੩੨੦

ਲਾਹਾ ਜਗ ਮਹਿ ਸੇ ਖਟਹਿ 'ਜਿਨ' ਹਰਿ ਧਨੁ ਰਾਸਿ ॥੧੫॥
—ਗਉੜੀ ਕੀ ਵਾਰ ਮ: ੫, ਪੰਨਾ ੩੨੧

ਦਾਸ ਦਾਸਤਣ ਭਾਇ ਮਿਟਿਆ 'ਤਿਨ੍ਾ' ਗਉਣੁ ॥
ਵਿਸਰਿਆ ਜਿਨਾ ਨਾਮੁ 'ਤਿਨਾੜਾ' ਹਾਲੁ ਕਉਣੁ ॥੩॥੪॥੧੦੬॥
—ਆਸਾ ਮ: ੫, ਪੰਨਾ ੩੯੭

ਜਿਨ, ਤਿਨ, ਜਿਨ੍, ਤਿਨ੍ਾ; ਤਿਨਾੜਾ ।

## ਅਧਿਕਰਣ-ਕਾਰਕ, ਇਕ-ਵਚਨ

ਆਧੀ ਪਾਛੈ ਜੋ ਜਲੁ ਬਰਖੈ 'ਤਿਹਿ' ਤੇਰਾ ਜਨੁ ਭੀਨਾ ॥੨॥੪੩॥
—ਗਉੜੀ ਕਬੀਰ ਜੀ, ਪੰਨਾ ੩੩੨

ਸਿਵ ਸਨਕਾਦਿ ਜਾਸੁ ਗੁਨ ਗਾਵਹਿ 'ਤਾਸੁ' ਬਸਹਿ ਮੋਰੇ ਪ੍ਰਾਨਾਨਾ ॥
॥੧॥ਰਹਾਉ॥੭੪॥ —ਗਉੜੀ ਕਬੀਰ ਜੀ, ਪੰਨਾ ੩੩੯

ਧੰਨੁ ਸੁ ਗ੍ਰਿਹੁ 'ਜਿਤੁ' ਪ੍ਰਗਟੀ ਆਇ ॥੪॥੩॥

—ਆਸਾ ਮ: ੫ ਘਰੁ ੨, ਪੰਨਾ ੩੭੧

ਜਿਤੁ, ਤਿਹਿ, ਤਾਸੁ ।

'ਅਪਾਦਾਨ ਕਾਰਕ' ਦੇ ਥਾ ਸੰਬੰਧਕ 'ਤੇ' ਦੀ ਵਰਤੋਂ ਆਮ ਹੋਣ ਲੱਗ ਪਈ, ਜਿਵੇਂ—

'ਗੁਰ ਤੇ' ਸਾਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥
'ਗੁਰ ਤੇ' ਨਾਮੁ ਪਾਈਐ ਵਡੀ ਵਡਿਆਈ ॥੧॥੧॥

—ਆਸਾ ਮ: ੩ ਅਸਟਪਦੀਆ, ਪੰਨਾ ੪੨੪

ਨਵੀਨ ਪੰਜਾਬੀ ਵਿਚ 'ਤੇ' ਦੇ ਥਾ 'ਤੋਂ' ਵਰਤੀਦਾ ਹੈ, ਪੁਰਾਣੀ ਪੰਜਾਬੀ ਵਿਚ ਪੜਨਾਵਾ ਦੇ ਨਾਲ 'ਤੇ' ਦੇ ਥਾ 'ਦੂ' ਭੀ ਵਰਤਿਆ ਜਾਦਾ ਸੀ, ਜਿਵੇਂ—

'ਇਕਦੂ' ਇਕ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥੧॥

—ਸੂਹੀ ਮ: ੧ ਕੁਚਜੀ, ਪੰਨਾ ੭੬੨

'ਇਕਦੂ' ਜੀਭੌ ਲਖ ਹੋਇ ਲਖ ਹੋਵਹਿ ਲਖ ਵੀਸ ॥੩੨॥ —ਜਪੁਜੀ

ਪੜਨਾਵ 'ਜਿਸੁ' ਅਤੇ 'ਤਿਸੁ' ਦਾ ਰੂਪ ਇਸ 'ਸੰਬੰਧਕ' ਦੇ ਨਾਲ 'ਜਿ' ਅਤੇ 'ਤਿ' ਬਣ ਜਾਦਾ ਹੈ, ਜਿਵੇਂ—

ਐਸਾ ਸਤਿਗੁਰੁ ਲੋੜਿ ਲਹੁ 'ਜਿਦੂ' ਪਾਈਐ ਸਚੁ ਸੋਇ ॥੩॥੧੧॥੪੪॥

—ਸਿਰੀ ਰਾਗੁ ਮ: ੩, ਪੰਨਾ ੩੦

ਨਾਨਕ ਗੁਰੁ ਸਾਲਾਹੀ ਆਪਣਾ 'ਜਿਦੂ' ਪਾਈ ਪ੍ਰਭੁ ਸੋਇ ॥੪॥੨੭॥੬੦॥

—ਸਿਰੀ ਰਾਗੁ ਮ: ੩, ਪੰਨਾ ੩੭

## ਸੰਸਕ੍ਰਿਤ ਤੇ ਪ੍ਰਾਕ੍ਰਿਤ

ਨਿਹਫਲੰ 'ਤਸੵ' ਜਨਮਸੵ ਜਾਵਤ ਬ੍ਰਹਮ ਨ ਬਿੰਦਤੇ ॥
ਸਾਗਰੰ 'ਸੰਸਾਰਸੵ' ਗੁਰ ਪਰਸਾਦੀ ਤਰਹਿ ਕੇ ॥੨॥

—ਸਲੋਕ ਸਹਸਕ੍ਰਿਤੀ ਮ: ੧, ਪੰਨਾ ੧੩੫੩

'ਤਸੵ'—ਸੰਬੰਧ ਕਾਰਕ, ਇਕ-ਵਚਨ (ਅਰਥ—'ਉਸ ਦਾ')

# ਪ੍ਰਸ਼ਨ-ਵਾਚਕ, ਪੜਨਾਂਵ

## (Interrogative Pronoun)

### ਕਰਤਾ ਕਾਰਕ, ਇਕ-ਵਚਨ

ਕਵਨੁ, ਕੂਨੁ, ਕਵਨੈ, ਕਿਨਿ, ਕੋ—

ਤੁਝ ਬਿਨੁ 'ਕਵਨੁ' ਹਮਾਰਾ ॥੧੨੮॥ —ਗਉੜੀ ਮ: ੫, ਪੰ: ੨੦੬

ਰਾਮ ਨਾਮ ਬਿਨੁ 'ਕਿਨਿ' ਗਤਿ ਪਾਈ ॥੪॥੪॥

—ਗਉੜੀ ਕਬੀਰ ਜੀ, ਪੰ: ੩੨੪

ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ ਕਹੁ 'ਕਵਨੈ' ਸੁਖੁ ਪਾਇਆ ॥
੩॥੪॥ —ਧਨਾਸਰੀ ਕਬੀਰ ਜੀ, ਪੰ: ੬੯੨

ਤੂ 'ਕੂਨੁ' ਰੇ ॥ ਮੈ, ਜੀ ਨਾਮਾ ॥ ਹੋ ਜੀ ਆਲਾ ਤੇ ਨਿਵਾਰਣਾ ਜਮ ਕਾਰਣਾ ॥
੩॥੪॥ —ਧਨਾਸਰੀ ਨਾਮਦੇਵ ਜੀ, ਪੰ: ੬੯੩

ਨੋਟ :—'ਕੂਨੁ' ਮਰਾਠੀ ਵਿਚ 'ਕਵਨੁ' ਦਾ ਰੂਪ ਹੈ ।

ਰਾਜਾ ਰਾਮ ਜਪਤ 'ਕੋ' 'ਕੋ' ਨ ਤਰਿਓ॥੧॥ —ਮਾਰੂ ਨਾਮਦੇਵ ਜੀ,ਪੰ: ੧੧੦੫

### ਕਰਮ ਕਾਰਕ, ਇਕ-ਵਚਨ

ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ 'ਕਿਸੁ' ਸਾਲਾਹੀ ॥
—ਆਸਾ ਮ: ੫ ਘਰੁ ੬, ਪੰ. ੩੮੨

ਮਨ ਕੇ ਅੰਧੇ ਆਪਿ ਨ ਬੂਝਹੁ 'ਕਾਹਿ' ਬੁਝਾਵਹੁ ਭਾਈ ॥੩। ੧॥
—ਮਾਰੂ ਕਬੀਰ ਜੀ, ਪੰ: ੧੧੦੩

ਤੁਝ ਬਿਨੁ ਕੋਇ ਨ ਦੇਖਉ ਮੀਤੁ ॥ 'ਕਿਸੁ' ਸੇਵਉ ਕਿਸੁ ਦੇਵਉ ਚੀਤੁ ॥
੫॥੧॥ —ਗਉੜੀ ਮ: ੧ ਅਸਟਪਦੀਆ, ਪੰ. ੨੨੧

ਕਿਸੁ, ਕਾਹਿ ।

### ਸੰਪ੍ਰਦਾਨ ਕਾਰਕ, ਇਕ-ਵਚਨ

ਦੂਜੀ ਬੀਭਾ ਮੈ ਨੀਮਿ 'ਕੋ' 'ਕੈ' ਕਰੀ ਸਲਾਮੁ ॥੧੪॥
—ਆਸਾ ਮ: ੧ ਘਰੁ ੮, ਅਸਟਪਦੀਆ, ਪੰ: ੪੧੮

ਕੈ—ਕਿਸ ਨੂੰ।

## ਸੰਬੰਧ ਕਾਰਕ, ਇਕ-ਵਚਨ

ਕਿਸੁ ਪੂਛਉ 'ਕਿਸੁ' ਲਾਗਉ ਪਾਇ ॥ 'ਕਿਸੁ' ਉਪਦੇਸਿ ਰਹਾ ਲਿਵ ਲਾਇ ॥
ਪ॥੧॥ —ਗਉੜੀ ਮ: ੧ ਅਸਟਪਦੀਆ, ਪੰ: ੨੨੧

'ਕਿਸੁ' ਭਰਵਾਸੈ ਬਿਚਰਹਿ ਭਵਨ ॥ ਮੂੜ ਮੁਗਧ ਤੇਰਾ ਸੰਗੀ ਕਵਨ ॥
੧॥੩੭॥੪੮॥ —ਰਾਮਕਲੀ ਮ: ੫, ਪੰ: ੮੯੮

(੨) 'ਸੰਬੰਧਕਾਂ ਦੇ ਨਾਲ ਪ੍ਰਸਨ-ਵਾਚਕ ਪੜਨਾਂਵ ਦੇ ਰੂਪ :—

ਹੋਛੀ ਸਰਣਿ ਪਇਆ ਰਹਣੁ ਨ ਪਾਈ ॥ ਕਹੁ ਮੀਤਾ ਹਉ 'ਕੈ' ਪਹਿ ਜਾਈ॥
੩॥੪॥ —ਆਸਾ ਮ: ੫ ਘਰੁ ੨, ਪੰ. ੩੭੧

ਕਉਣੁ ਗੁਰੂ 'ਕੈ ਪਹਿ' ਦੀਖਿਆ ਲੇਵਾ 'ਕੈ ਪਹਿ' ਮੁਲੁ ਕਰਾਵਾ ॥
੧॥੨॥੯॥ —ਸੂਹੀ ਮ: ੧ ਘਰੁ ੭, ਪੰ: ੭੩੦

ਆਪਸ ਕਉ ਮੁਨਿ ਵਰ ਕਰਿ ਥਾਪਹੁ 'ਕਾ ਕਉ' ਕਹਹੁ ਕਸਾਈ ॥੨॥੧॥
—ਮਾਰੂ ਕਬੀਰ ਜੀ, ਪੰ: ੧੧੦੩

ਦੂਸਰੁ ਨਾਹੀ ਠਾਉ 'ਕਾ ਪਹਿ' ਜਾਈਐ ॥ ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥੨॥ —ਜੈਤਸਰੀ ਮ: ੫, ਛੰਤ ਘਰੁ ੨, ਪੰ. ੭੦੪

ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥ 'ਕਿਸੁ ਆਗੈ' ਕੀਚੈ ਅਰਦਾਸਿ ॥੨॥੧॥
—ਭੈਰਉ ਮ: ੧ ਘਰੁ ੧ ਚਉਪਦੇ, ਪੰ: ੧੧੨੫

'ਕਿਸੁ ਉਪਰਿ' ਓਹੁ ਟਿਕਟਿਕੈ 'ਕਿਸ ਨੋ' ਜੋਰੁ ਕਰੇਇ ॥
'ਕਿਸ ਨੋ' ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥੧॥੧੦॥
—ਸਲੋਕ ਮ: ੧, ਸਾਰੰਗ ਕੀ ਵਾਰ, ਪੰ: ੧੨੪੧

ਨੋਟ.—'ਕਿਸੁ' ਦੇ ( ੁ) ਦਾ ਲੋਪ ਸਮਝਣ ਵਾਸਤੇ ਵੇਖੋ ਵਾਕ-ਰਚਨਾ ਵਿਚਾਰ (ਜਿਸੁ, ਤਿਸੁ, ਕਿਸੁ)।

# ਨਿਸ਼ਚੇ ਵਾਚਕ ਪੜਨਾਂਵ

(Demonstrative Pronoun)

## ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਓਹੁ, ਇਹੁ,<br>ਉਨਿ, ਇਨ, | ਓਇ, ਓਹਿ, ਏਹਿ<br>ਉਨ, ਇਨ |
| ਕਰਮ ,, | | ਉਇ |
| ਸੰਪ੍ਰਦਾਨ ,, | | ਉਨ |
| ਸੰਬੰਧ ,, | | ਉਨ |
| ਅਧਿਕਰਣ ,, | ਵਾਹੂ | |

ਪੁਲਿੰਗ

ਕਰਤਾ ਕਾਰਕ, ਇਕ-ਵਚਨ

ਇਸਹਿ ਤਿਆਗਿ ਸਤ ਸੰਗਤਿ ਕਰੈ ॥ ਵਡਭਾਗੀ ਨਾਨਕ 'ਓਹੁ' ਤਰੈ ॥
॥੪॥੧੮॥੨੯॥ —ਰਾਮਕਲੀ ਮ: ੫, ਪੰ: ੮੯੨

ਲੋਗੁ ਜਾਨੈ ਇਹੁ ਗੀਤੁ ਹੈ 'ਇਹੁ' ਤਉ ਬ੍ਰਹਮ ਬੀਚਾਰ ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥੪॥੫੫॥
—ਗਉੜੀ ਕਬੀਰ ਜੀ, ਪੰ: ੩੩੫

ਜਨਮ ਮਰਨ ਕਉ ਇਹੁ ਜਗੁ ਬਪੜੋ 'ਇਨਿ' ਦੂਜੈ ਭਗਤਿ ਵਿਸਾਰੀ ਜੀਉ ॥
੩॥੮॥ —ਸੋਰਠਿ ਮ. ੧, ਪੰ: ੫੯੮

ਰਾਗ ਰਾਗਨੀ ਡਿੰਭੁ ਹੋਇ ਬੈਠਾ 'ਉਨਿ' ਹਰਿ ਪਹਿ ਕਿਆ ਲੀਨਾ ॥੩॥੩॥
—ਸੋਰਠਿ ਕਬੀਰ ਜੀ, ਪੰ: ੬੫੪

## ਕਰਤਾ ਕਾਰਕ, ਬਹੁ-ਵਚਨ

ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥
'ਓਇ' ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥੫॥

—ਗਉੜੀ ਕੀ ਵਾਰ ਮ: ੫, ਪੰ: ੩੧੯

'ਓਇ' ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨਹਾਰੇ ॥

੧॥੨੯॥ —ਗਉੜੀ ਕਬੀਰ ਜੀ, ਪੰ: ੩੨੯

ਰੁੰਡਿਤ ਮੁੰਡਿਤ ਏਕੈ ਸਬਦੀ 'ਏਹਿ' ਕਹਹਿ ਸਿਧਿ ਪਾਈ ॥੧॥੭॥੫੧॥

—ਗਉੜੀ ਕਬੀਰ ਜੀ, ਪੰ: ੩੩੪

ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥
ਹਰਿ ਜੀਉ ਤਿਨ ਕਾ ਦਰਸਨੁ ਨ ਕਰਹੁ ਪਾਪਿਸਟ ਹਤਿਆਰੀ ॥
'ਓਹਿ' ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥੨੩।

—ਸੋਰਠਿ ਕੀ ਵਾਰ, ਪੰ. ੬੫੧

ਦਾਨੁ ਦੇਇ ਕਰਿ ਪੂਜਾ ਕਰਨਾ ॥ ਲੈਤ ਦੇਤ 'ਉਨ' ਮੂਕਰਿ ਪਰਨਾ ॥

੧॥੮॥ —ਆਸਾ ਮ: ੫ ਘਰੁ ੨, ਪੰ: ੩੭੨

ਗੁਰ ਪਰਸਾਦੀ ਜੈਦੇਉ ਨਾਮਾ ॥
ਭਗਤਿ ਕੈ ਪ੍ਰੇਮਿ 'ਇਨ' ਹੀ ਹੈ ਜਾਨਾ ॥੫॥੧॥੩੬॥

—ਗਉੜੀ ਕਬੀਰ ਜੀ ਅਸਟਪਦੀਆ, ਪੰਨਾ ੩੩੦

## ਕਰਮ ਕਾਰਕ, ਬਹੁ-ਵਚਨ

ਓਇ ਸੁ ਦੀਸਹਿ ਅੰਬਰਿ ਤਾਰੇ ॥ ਕਿਨਿ 'ਓਇ' ਚੀਤੇ ਚੀਤਨਹਾਰੇ॥੧॥੨੯॥

—ਗਉੜੀ ਕਬੀਰ ਜੀ, ਪੰਨਾ ੩੨੯

## ਸੰਪ੍ਰਦਾਨ ਕਾਰਕ, ਬਹੁ-ਵਚਨ

ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥
'ਉਨ' ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥੧॥

—ਗੂਜਰੀ ਮ: ੫ ਘਰੁ ੧, ਪੰਨਾ ੪੯੫

## ਸੰਬੰਧ ਕਾਰਕ, 'ਬਹੁ-ਵਚਨ'

ਸਾਧ ਸਭਾ ਮਹਿ ਅਨਦ ਬਿਸ੍ਰਾਮ ॥
'ਉਨ' ਸੰਗੁ ਸੋ ਪਾਏ ਜਿਸੁ ਮਸਤਕਿ ਕਰਮ ॥੩॥੨॥੨੩॥
—ਧਨਾਸਰੀ ਮ: ੫ ਘਰੁ ੨, ਪੰਨਾ ੬੭੬

## ਅਧਿਕਰਣ ਕਾਰਕ, ਬਹੁ-ਵਚਨ

ਨਾਮੁ ਸੰਗੀ ਸੋ ਮਨਿ ਨ ਬਸਾਇਓ ॥ ਛੋਡਿ ਜਾਹਿ 'ਵਾਹੂ' ਚਿਤੁ ਲਾਇਓ ॥
੨॥੧॥੧੯॥ —ਟੋਡੀ ਮ: ੫ ਘਰੁ ੩, ਪੰਨਾ ੭੧੫

## ਇਸਤ੍ਰੀ ਲਿੰਗ

ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ 'ਓਹ' ਕਹੀ ਨ ਸਮਾਵੈ ॥
੩॥੧੮॥੨੯॥ —ਰਾਮਕਲੀ ਮ: ੫, ਪੰਨਾ ੮੯੨

ਢੰਢਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥
ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ 'ਏਹ' ॥੧੧॥
—ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ ੩੪੦

ਏਹ, ਓਹ ।

(੩) 'ਸੰਬੰਧਕ' ਦੇ ਨਾਲ ਨਿਸਚੇ-ਵਾਚਕ ਪੜਨਾਂਵ ਦੇ ਰੂਪ—

'ਉਹਾ' ਕਉ ਕਹੀਐ ਸਹਜ ਮਤਵਾਰਾ ॥
ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥੨੭॥
—ਗਉੜੀ ਕਬੀਰ ਜੀ, ਪੰਨਾ ੩੨੮

ਮਨ ਰੇ ਛਾਡਹੁ ਭਰਮੁ ਪ੍ਰਗਟੁ ਹੋਇ ਨਾਚਹੁ 'ਇਆ' ਮਾਇਆ ਕੇ ਡਾਂਡੇ ॥
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥੧੭॥੬੮॥
—ਗਉੜੀ ਕਬੀਰ ਜੀ, ਪੰਨਾ ੩੩੮

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥
'ਉਆ' ਕਾ ਸਰੂਪੁ ਦੇਖਿ ਮੋਹੀ ਗੁਆਰਨ ਮੋਕਉ ਛੋਡਿ ਨ ਆਉ ਨ ਜਾਹੂ ਰੇ॥
॥੧॥੨॥੧੫॥੬੬॥ —ਗਉੜੀ ਕਬੀਰ ਜੀ, ਪੰਨਾ ੩੩੮

ਮਾਥੈ ਪੀਰਿ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥
ਐਸੀ ਬੇਦਨ ਉਪਜਿ ਖਰੀ ਭਈ 'ਵਾ' ਕਾ ਅਉਖਧੁ ਨਾਹੀ ॥੨॥੧॥

—ਸੋਰਠਿ ਭੀਖਨ ਜੀ, ਪੰਨਾ ੬੫੯

ਹਸਤਿ ਨ ਤੋਰੈ ਧਰੈ ਧਿਆਨੁ ॥ 'ਵਾ' ਕੇ 'ਰਿਦੈ' ਬਸੈ ਭਗਵਾਨੁ ॥

॥੨॥੧॥੪॥ —ਗੌਂਡ ਕਬੀਰ ਜੀ, ਪੰਨਾ ੮੭੧

ਜਿਉ ਬੇਸੁਆ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥
ਪੂਰੇ ਤਾਲ ਨਿਹਾਲੇ ਸਾਸ ॥ 'ਵਾ' ਕੇ ਗਲੇ ਜਮ ਕਾ ਹੈ ਫਾਸ ॥

੩॥੨॥੮॥ —ਭੈਰਉ ਨਾਮਦੇਵ ਜੀ, ਪੰਨਾ ੧੧੬੫

# ਅਨਿਸ਼ਚਿਤ ਪੜਨਾਂਵ

## (Indefinite Pronoun)

## ਕਾਰਕ ਰੂਪ ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਕੋਈ, ਕੋ, ਕੋਊ, ਕਿਨੈ, ਕਿਨਹਿ, ਕਿਨਹੂ, ਕਿਸ ਹੀ, ਕਛੁ, ਕਿਹੁ, | ਕੋਈ, ਕੇ, ਕਿਤੀ, ਕਿਨਹੀ |
| ਕਰਮ ਕਾਰਕ | ਕਿਸਹਿ | |
| ਕਰਣ ਕਾਰਕ | ਕਾਹੂ, ਕਿਨੈ | |
| ਸੰਪ੍ਰਦਾਨ ਕਾਰਕ | ਕਿਸੈ, ਕਹੀ | |

## ਕਾਰਕ ਰੂਪ ਸਾਧਨਾ

ਅਵਰ, ਹੋਰ

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਅਵਰੁ, ਅਉਰੁ, ਹੋਰੁ | ਹੋਰਿ |
| ਕਰਮ ਕਾਰਕ | ਅਵਧਹਿ | ਅਵਰਾ |
| ਅਪਾਦਾਨ ਕਾਰਕ | ਹੋਰਨਿ | |
| ਸੰਬੰਧ ਕਾਰਕ | ਅਵਰ | |

# ਕਾਰਕ ਰੂਪ ਸਾਧਨਾ

'ਇਕ', 'ਏਕ', 'ਹਿਕ'

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਏਕੁ, ਇਕੁ, ਹਿਕੁ | ਇਕਿ, ਹਿਕਿ, ਹਿਕਨੀ |
| ਕਰਮ ਕਾਰਕ | ਹਿਕੁ, ਹਿਕੋ, ਇਕੁ, ਏਕਸੈ | ਇਕਨ੍ਹਾ |
| ਸੰਬੰਧ ਕਾਰਕ | | ਇਕਨਾ |
| ਅਧਿਕਰਣ ਕਾਰਕ | | ਇਕਨੀ |

# ਕਾਰਕ-ਰੂਪ ਸਾਧਨਾ

'ਸਭ'

| | ਇਕ-ਵਚਨ | ਬਹੁ-ਵਚਨ |
|---|---|---|
| ਕਰਤਾ ਕਾਰਕ | ਸਭੁ | ਸਭਿ, ਸਭਨੀ |
| ਸੰਪ੍ਰਦਾਨ ਕਾਰਕ | ਸਭਸੁ, ਸਭਸੈ | |
| ਅਪਾਦਾਨ ਕਾਰਕ | | ਹਭਾਹੂੰ |
| ਸੰਬੰਧ ਕਾਰਕ | ਸਭਸੈ | ਸਭਨਾ |

### ਪੁਲਿੰਗ

### ਕਰਤਾ ਕਾਰਕ, ਇਕ-ਵਚਨ

ਈਹਾ ਊਹਾ ਤੁਮ ਰਖੇ ॥ ਗੁਰ ਕਿਰਪਾ ਤੇ 'ਕੋ' ਲਖੇ ॥੩॥੫॥੧੪੫॥

—ਗਉੜੀ ਮ: ੫, ਪੰ: ੨੧੧

ਕਕਾ ਕਾਰਨ ਕਰਤਾ ਸੋਊ ॥ ਲਿਖਿਆ ਲੇਖੁ ਨ ਮੇਟਤ 'ਕੋਊ' ॥੧੭॥

—ਗਉੜੀ ਬਾਵਨ ਅਖਰੀ ਮ: ੫, ਪੰ: ੨੫੩

'ਕੋਈ' ਗਾਵੈ 'ਕੋ' ਸੁਣੈ ਹਰਿ ਨਾਮਾ ਚਿਤੁ ਲਾਇ ॥

ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

—ਗਉੜੀ ਕਬੀਰ ਜੀ, ਪੰ: ੩੩੫

ਸਿਮ੍ਰਿਤਿ ਸਾਸਤ੍ਰ ਸੋਧਿ ਸਭਿ 'ਕਿਨੈ' ਕੀਮ ਨ ਜਾਣੀ ॥੪॥
—ਗਉੜੀ ਕੀ ਵਾਰ ਮ: ੫, ਪੰ: ੩੧੯

ਜਿਉ ਉਦਿਆਨ ਕੁਸਮ ਪਰਫੁਲਿਤ 'ਕਿਨਹਿ' ਨ ਘ੍ਰਾਉ ਲਇਓ ॥
੨॥੧॥੮॥੫੯॥ —ਗਉੜੀ ਕਬੀਰ ਜੀ, ਪੰ: ੩੩੬

ਜਨ ਨਾਨਕ ਇਹੁ ਖੇਲੁ ਕਠਨੁ ਹੈ 'ਕਿਨਹੂ' ਗੁਰਮੁਖਿ ਜਾਨਾ ॥੨॥੧॥
ਗਉੜੀ ਮ: ੯, ਪੰ: ੨੧੯

'ਏਕੁ' ਤੂ ਹਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ ਨ ਤੇਰੇ ॥੪॥੨੫॥
—ਆਸਾ ਮ: ੧, ਪੰ: ੩੫੬

ਨਹੀ ਹੋਤ 'ਕਛੁ' ਦੋਊ ਬਾਰਾ ॥੧੭॥
—ਗਉੜੀ ਬਾਵਨ ਅਖਰੀ ਮ: ੫, ਪੰ. ੨੫੩

ਓਸ ਨੋ 'ਕਿਹੁ' ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥੨੮॥
—ਰਾਮਕਲੀ ਮ: ੩ ਆਨੰਦੁ, ਪੰ ੯੨੦

ਗੁਰ ਬਿਨੁ ਦਾਤਾ 'ਅਵਰੁ' ਨ ਕੋਇ ॥੩॥੯॥੪੮॥
—ਆਸਾ ਮ: ੩, ਪੰ: ੩੬੩

ਦੂਜਾ ਨਾਹੀ 'ਅਉਰੁ' ਕੋ ਤਾ ਕਾ ਭਉ ਕਰੀਐ ॥੨॥੧੪॥੧੧੬॥
—ਆਸਾ ਮ: ੫, ਪੰ: ੩੯੯

'ਕਿਸ ਹੀ' ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥
ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥੨॥੫੪॥
—ਆਸਾ ਮ: ੪ ਘਰੁ ੨, ਪੰ: ੩੬੬

## ਕਰਤਾ ਕਾਰਕ, ਬਹੁ-ਵਚਨ

'ਕਿਤੀ' ਇਤੁ ਦਰੀਆਇ ਵੰਞਨਿ੍ ਵਹਦਿਆ ॥੧॥੮॥੧੧੦॥
—ਆਸਾ ਮ. ੫, ਪੰ: ੩੯੮

'ਕੇਈ' ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥੧॥੩॥
—ਸਾਰੰਗ ਕੀ ਵਾਰ, ਪੰ: ੧੨੩੪

ਕਰਮੀ ਆਪੋ ਆਪਣੀ 'ਕੇ' ਨੇੜੈ 'ਕੇ' ਦੂਰਿ ॥੧॥ —ਸਲੋਕੁ, ਜਪੁਜੀ

'ਕਿਨਹੀ' ਬਨਜਿਆ ਕਾਂਸੀ ਤਾਂਬਾ 'ਕਿਨਹੀ' ਲਉਗ ਸੁਪਾਰੀ ॥੧॥੨॥

—ਕੇਦਾਰਾ ਕਬੀਰ ਜੀ, ਪੰ: ੧੧੨੩

ਇਕਨੀ ਦੁਧੁ ਸਮਾਈਐ 'ਇਕਿ' ਚੁਲੈ੍ ਰਹਨਿ੍ ਚੜੇ ॥੧॥੨੪॥

—ਆਸਾ ਦੀ ਵਾਰ

'ਹਿਕਨੀ' ਲਦਿਆ 'ਹਿਕਿ' ਲਦਿ ਗਏ 'ਹਿਕਿ' ਭਾਰੇ ਭਰਨਾਲਿ॥੭॥੨॥੧੦॥

—ਮਾਰੂ ਮ: ੧, ਅਸਟਪਦੀਆਂ, ਪੰਨਾ ੧੦੧੪

ਏਕੁ ਤੂ 'ਹੋਰਿ' ਵੇਸ ਬਹੁਤੇਰੇ ॥੪॥੨੫॥ —ਆਸਾ ਮ: ੧, ਪੰਨਾ ੩੫੬

ਸਭ ਤੇਰੀ ਤੂੰ 'ਸਭਨੀ' ਧਿਆਇਆ ॥੧॥੨॥

—ਆਸਾ ਮ: ੪, ਸੋ ਪੁਰਖੁ, ਪੰ: ੧੧

## ਕਰਮ ਕਾਰਕ, ਇਕ-ਵਚਨ

ਕੋਟਿ ਮਧੇ 'ਕਿਸਹਿ' ਬੁਝਾਈ ॥੪॥੩॥੧੨॥ —ਮਲਾਰ ਮ: ੩, ਪੰ ੧੦੫੫

'ਹਿਕੋ' ਚਿਤਿ ਵਸਾਇ ਕਦੇ ਨ ਜਾਇ ਮਰਿ ॥੩॥੫॥੧੦੭॥

—ਆਸਾ ਮ: ੫, ਪੰ ੩੯੭

'ਇਕੁ' ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥੫॥੧੪॥

—ਸਵਈਏ ਮਹਲੇ ਤੀਜੇ ਕੇ, ਜਾਲਪ, ਪੰ: ੧੩੯੫

ਨਾਨਕੁ ਵੇਚਾਰਾ ਕਿਆ ਕਹੈ ॥ ਸਭੁ ਲੋਕੁ ਸਲਾਹੇ 'ਏਕਸੈ' ॥੪॥੨॥

—ਬਸੰਤੁ ਮ: ੧, ਪੰ: ੧੧੬੮

ਜਬ ਦੇਖਉ ਪ੍ਰਭੁ ਅਪੁਨਾ ਸੁਆਮੀ ਤਉ 'ਅਵਰਹਿ' ਚੀਤਿ ਨ ਪਾਵਉ ਰੇ ॥ ੨॥੨॥੧੩੧॥ —ਆਸਾ ਮ: ੫ ਘਰੁ ੧੧, ਪੰ: ੪੦੪

## ਕਰਮ ਕਾਰਕ, ਬਹੁ-ਵਚਨ

ਆਪਿ ਮਰੈ 'ਅਵਰਾ' ਨਹ ਮਾਰੀ ॥੪॥੨੫॥ —ਆਸਾ ਮ: ੫, ਪੰ: ੩੫੬

'ਅਵਰ' ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥੭॥੫॥

—ਸੁਖਮਨੀ, ਪੰ. ੨੬੯

'ਇਕਨਾ੍' ਹੁਕਮਿ ਸਮਾਇ ਲਏ ਇਕਨਾ੍ ਹੁਕਮੇ ਕਰੇ ਵਿਣਾਸੁ ॥
'ਇਕਨਾ੍' ਭਾਣੈ ਕਢਿ ਲਏ ਇਕਨਾ੍ ਮਾਇਆ ਵਿਚਿ ਨਿਵਾਸੁ ॥੩॥੨॥

—ਆਸਾ ਦੀ ਵਾਰ

## ਸੰਪ੍ਰਦਾਨ ਕਾਰਕ, ਇਕ ਵਚਨ

'ਕਾਹੂ' ਪੰਥੁ ਦਿਖਾਰੈ ਆਪੈ ॥੧੭॥ —ਬਾਵਨ ਅਖਰੀ ਮ: ੫, ਪੰ: ੨੫੩

ਗੁਰ ਬਿਨੁ ਸੋਝੀ 'ਕਿਨੈ' ਨ ਹੋਈ ॥੧੨॥੨॥੧੪॥
—ਮਾਰੂ ਮ: ੫ ਸੋਲਹੇ, ਪੰ: ੧੦੩੫

ਜਿਨਿ ਕਰਿ ਕਾਰਣੁ ਧਾਰਿਆ 'ਸਭਸੈ' ਦੇਇ ਆਧਾਰੁ ਜੀਉ ॥
੮॥੧॥੨॥ —ਸੂਹੀ ਮ: ੧ ਘਰੁ ੬, ਪੰ: ੭੫੧

ਆਪਣ ਵਾਰੀ 'ਸਭਸੈ' ਆਵੈ ਪਕੀ ਖੇਤੀ ਲੁਣੀਐ ॥੫॥੨॥
—ਤੁਖਾਰੀ ਮ: ੧, ਪੰ: ੧੧੧੦

ਤਿਸ ਹੀ ਕੀ ਕਰਿ ਆਸ ਮਨ ਜਿਸ ਕਾ 'ਸਭਸੁ' ਵੇਸਾਹੁ ॥੧॥੭॥੭੭॥
—ਸਿਰੀ ਰਾਗੁ ਮ: ੫, ਪੰ: ੪੪

## ਅਪਾਦਾਨ ਕਾਰਕ, ਬਹੁ-ਵਚਨ

ਆਪਣਾ ਕਾਰਜੁ ਆਪਿ ਸਵਾਰੇ 'ਹੋਰਨਿ' ਕਾਰਜੁ ਨ ਹੋਈ ॥੩॥੧੦॥
—ਆਸਾ ਮ: ੧, ਪੰ: ੩੫੧

ਸਚਾ ਹੁਕਮੁ ਸਚਾ ਪਸਾਰਾ 'ਹੋਰਨਿ' ਹੁਕਮੁ ਨ ਹੋਈ ਹੇ ॥੪॥੨॥
ਮਾਰੂ ਮ: ੩ ਸੋਲਹੇ, ਪੰ: ੧੦੪੫

ਬੇਦ ਕਤੇਬ ਸੰਸਾਰ 'ਹਭਾਹੂੰ' ਬਾਹਰਾ ॥੪॥੩॥੧੦੫॥
—ਆਸਾ ਮ: ੫, ਪੰ: ੩੯੭

## ਸੰਬੰਧ ਕਾਰਕ, ਇਕ-ਵਚਨ

ਨਾਨਕ ਸਚੇ ਨਾਮ ਬਿਨੁ 'ਕਿਸੈ' ਨ ਲਥੇ ਦੁਖੁ ॥੧॥੫॥
—ਗਉੜੀ ਕੀ ਵਾਰ ਮ: ੫, ਪੰ: ੩੧੯

ਹਿਆਉ ਨ 'ਕੈਹੀ' ਠਾਹਿ ਮਾਣਕ ਸਭ ਅਮੋਲਵੇ ॥੧੨੯॥
ਸਲੋਕ ਫਰੀਦ ਜੀ, ਪੰ: ੧੩੮੪

ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ 'ਅਵਰ' ਨ ਕੁੰਜੀ ਹਥਿ ॥
੧॥੧॥ —ਸਾਰੰਗ ਕੀ ਵਾਰ, ਪੰ: ੧੨੩੭

ਪ੍ਰਭੁ ਤਜਿ 'ਅਵਰ' ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥
੧॥ ਰਹਾਉ ॥੭॥ —ਗੂਜਰੀ ਮ: ੫, ਪੰਨਾ ੪੯੭

ਵੁਠੈ ਅੰਨੁ ਕਮਾਦੁ ਕਪਾਹਾ 'ਸਭਸੈ' ਪੜਦਾ ਹੋਵੈ ॥੧॥੨੬॥
—ਮਾਝ ਕੀ ਵਾਰ, ਪੰਨਾ ੧੫੦

## ਸੰਬੰਧ ਕਾਰਕ, ਬਹੁ-ਵਚਨ

ਇਕਨ੍ਾ ਹੁਕਮਿ ਸਮਾਇ ਲਏ 'ਇਕਨ੍ਾ' ਹੁਕਮੇ ਕਰੇ ਵਿਣਾਸੁ ॥
ਇਕਨ੍ਾ ਭਾਣੈ ਕਢਿ ਲਏ 'ਇਕਨ੍ਾ' ਮਾਇਆ ਵਿਚਿ ਨਿਵਾਸੁ ॥੩॥੨॥
—ਆਸਾ ਦੀ ਵਾਰ

ਸਚੁ 'ਸਭਨਾ' ਹੋਇ ਦਾਰੂ ਪਾਪ ਕਢੈ ਧੋਇ ॥੨॥੧੦॥
—ਆਸਾ ਦੀ ਵਾਰ

## ਅਧਿਕਰਣ ਕਾਰਕ, ਬਹੁ-ਵਚਨ

ਇਕਨੀ' ਦੁਧੁ ਸਮਾਈਐ ਇਕਿ ਚੁਲੈ੍ ਰਹਨਿ੍ ਚੜੇ ॥੧॥੨੪॥
—ਆਸਾ ਦੀ ਵਾਰ

## (੨) ਇਸਤ੍ਰੀ ਲਿੰਗ

## ਕਰਤਾ ਕਾਰਕ, ਇਕ-ਵਚਨ

ਇਕਸੁ ਦੁਹੁ ਚਹੁ ਕਿਆ ਗਣੀ 'ਸਭ' ਇਕਤੁ ਸਾਦਿ ਮੁਠੀ ॥
ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥੧॥੧੬੯॥
—ਗਉੜੀ ਮਾਝ ਮ. ੫, ਪੰ: ੨੧੮

# ਨਿਜਵਾਚਕ ਪੜਨਾਂਵ
## (Reflexive Pronoun)
### 'ਆਪਿ'
## ਕਾਰਕ ਰੂਪ ਸਾਧਨਾ[1]

ਇਕ-ਵਚਨ

| | |
|---|---|
| ਕਰਤਾ ਕਾਰਕ | ਆਪਿ, ਆਪੇ, ਆਪੀਨ੍ਹੈ, ਆਪਹਿ |
| ਕਰਮ ਕਾਰਕ | ਆਪੁ, ਆਪਾ |
| ਕਰਣ ਕਾਰਕ | ਆਪੇ (ਨਾਲਿ) |
| ਸੰਪ੍ਰਦਾਨ ਕਾਰਕ | ਆਪੈ, ਆਪਸ (ਕਉ) |
| ਅਪਾਦਾਨ ਕਾਰਕ | ਆਪਹੁ, ਆਪਸ (ਤੇ), ਆਪੌ |
| ਸੰਬੰਧ ਕਾਰਕ | ਅਪੁਨਾ, ਅਪਨੈ, ਆਪਨ, ਅਪਨੀ, ਅਪ |
| ਅਧਿਕਰਣ ਕਾਰਕ | ਆਪਹਿ |

### ਕਰਤਾ ਕਾਰਕ, ਇਕ-ਵਚਨ

ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ 'ਆਪਿ' ॥੨॥੧੫॥
ਨਾਨਕ ਕਾ ਪ੍ਰਭੁ ਵਡਾ ਹੈ 'ਆਪਿ' ਸਾਜਿ ਸਵਾਰੇ ॥੨॥੨੦॥

—ਗਉੜੀ ਕੀ ਵਾਰ ਮ: ੫, ਪੰ: ੩੨੩

### ਕਰਮ ਕਾਰਕ, ਇਕ-ਵਚਨ

ਜਾ ਪਹਿ ਜਾਉ 'ਆਪੁ' ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥੧॥ਰਹਾਉ॥

੫੧॥ ਗਉੜੀ ਕਬੀਰ ਜੀ, ਪੰਨਾ ੩੩੪

ਤਾਹਿ ਛਾਡਿ ਕਤ 'ਆਪੁ' ਬਧਾਵਾ ॥੧੩॥

—ਬਾਵਨ ਅਖਰੀ ਕਬੀਰ ਜੀ, ਪ: ੩੪੦

ਜਬ ਲਗੁ ਜੋਤਿ ਕਾਇਆ ਮਹਿ ਬਰਤੈ 'ਆਪਾ' ਪਸੂ ਨ ਬੂਝੈ ॥੨॥੨॥

—ਧਨਾਸਰੀ ਕਬੀਰ ਜੀ, ਪੰ ੬੯੨

ਨੋਟ :—'ਨਿਜ ਵਾਚਕ' ਪੜਨਾਂਵ ਤੋਂ 'ਭਾਵ-ਵਾਚਕ ਨਾਵ' ਬਣ ਕੇ

ਸਬਦ 'ਆਪੁ' ਕਰਤਾ ਕਾਰਕ ਭੀ ਹੋ ਸਕਦਾ ਹੈ, ਜਿਵੇਂ—

ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ 'ਆਪੁ' ਨ ਜਾਈ ॥
੮॥੧॥੧੮॥ —ਸਿਰੀ ਰਾਗੁ ਮ: ੩ ਅਸਟਪਦੀਆ, ਪੰਨਾ ੬੫

## ਸੰਪ੍ਰਦਾਨ ਕਾਰਕ, ਇਕ-ਵਚਨ

'ਆਪੈ' ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
੧॥੫॥੩੯॥ —ਆਸਾ ਮ: ੧ ਘਰੁ ੬, ਪ. ੩੬੦

ਨੋਟ:—ਧਾਤੂ 'ਦੇਣਾ' ਦੇ ਦੋ 'ਕਰਮ' ਹਨ—'ਕਥਿਤ' ਅਤੇ 'ਅਕਥਿਤ'। 'ਦੋਸੁ' ਕਥਿਤ (Direct) ਕਰਮ ਹੈ, ਅਤੇ 'ਕਰਮ ਕਾਰਕ' ਵਿਚ ਵਰਤਿਆ ਗਿਆ ਹੈ, 'ਆਪੈ' ਅਕਥਿਤ (Indirect) ਕਰਮ ਹੈ, ਅਤੇ ਸੰਪ੍ਰਦਾਨ ਕਾਰਕ ਵਿਚ ਵਰਤਿਆ ਗਿਆ ਹੈ (ਵੇਖੋ 'ਵਾਕ-ਰਚਨਾ ਵਿਚਾਰ'—ਕਰਮ ਕਾਰਕ ਅਤੇ ਸੰਪ੍ਰਦਾਨ ਕਾਰਕ)।

## ਅਪਾਦਾਨ ਕਾਰਕ, ਇਕ ਵਚਨ

ਇਕਨਾ ਨੋ ਤੂੰ ਮੇਲਿ ਲੈਹਿ ਇਕਿ 'ਆਪਹੁ' ਤੁਧੁ ਖੁਆਇਆ ॥੧੧॥
—ਆਸਾ ਦੀ ਵਾਰ

'ਆਪਹੁ' ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥
੩॥੧੦॥੧੫॥ —ਬਿਲਾਵਲੁ ਮ ੫ ਘਰੁ ੪, ਪੰ. ੮੦੫

ਨਾਨਕ ਜੇ ਕੋ 'ਆਪੌ' ਜਾਣੈ ਅਗੈ ਗਇਆ ਨ ਸੋਹੈ ॥੨੧॥ —ਜਪੁਜੀ

## ਸੰਬੰਧ ਕਾਰਕ, ਇਕ ਵਚਨ

ਅਬ ਮੋਹਿ ਰਾਮੁ 'ਅਪਨਾ' ਕਰਿ ਜਾਨਿਆ ॥੧੯॥
—ਗਉੜੀ ਕਬੀਰ ਜੀ, ਪੰ. ੩੨੭

'ਅਪਨੀ' ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ । ੨॥੧॥੨॥
—ਬਿਹਾਗੜਾ ਮ: ੯, ਪੰ: ੫੩੭

'ਅਪਨੈ' ਬੀਚਾਰਿ ਅਸਵਾਰੀ ਕੀਜੈ ॥੩੧॥ —ਗਉੜੀ ਕਬੀਰ ਜੀ, ਪੰ ੩੨੯

ਨੋਟ :—ਪੜਨਾਂਵ 'ਆਪ' ਸੰਬੰਧ ਕਾਰਕ ਦਾ ਰੂਪ ਉਸ ਦੇ

ਸੰਬੰਧ-ਮਾਨ' ਦੇ ਅਨੁਸਾਰ ਬਦਲ ਜਾਂਦਾ ਹੈ :

ਆਪੁਨਾ ਰਾਮੁ—'ਰਾਮੁ' ਪੁਲਿੰਗ, ਇਕ-ਵਚਨ। ਅਪਨੀ ਮਾਇਆ—'ਮਾਇਆ' ਇਸਤ੍ਰੀ ਲਿੰਗ। ਅਪਨੈ ਬੀਚਾਰਿ—'ਬੀਚਾਰਿ' ਅਧਿਕਰਣ ਕਾਰਕ, ਇਕ ਵਚਨ।

ਇਸੇ ਤਰ੍ਹਾਂ—

ਸੁਣਿ ਸੁਣਿ ਜੀਵਾ ਸੋਇ ਤਿਨਾ ਕੀ ਜਿਨ੍ਹ 'ਆਪਨਾ' ਪ੍ਰਭੁ ਜਾਤਾ ॥

੨॥੧॥੪॥ —ਬਿਲਾਵਲ ਮ: ੫ ਘਰੁ ੨, ਪੰ: ੮੦੨

ਜਿਨ੍ਹ ਅਪੁਨਾ ਪ੍ਰਭੁ—'ਪ੍ਰਭੁ' ਪੁਲਿੰਗ, ਇਕ-ਵਚਨ।

ਆਪਿ ਭਗਤਾ ਆਪਿ ਸੁਆਮੀ 'ਆਪਨ' ਸੰਗਿ ਰਤਾ ॥੨॥੧॥੧੧॥

—ਗੂਜਰੀ ਮ: ੫ ਘਰੁ ੨, ਪੰ: ੪੯੮

ਕਾਟਿ ਸਿਲਕ ਦੁਖ ਮਾਇਆ, ਕਰਿ ਲੀਨੇ 'ਅਪ' ਦਸੇ ॥੧੯॥

—ਜੈਤਸਰੀ ਕੀ ਵਾਰ, ਪੰ ੭੧੦

ਨਵੈ ਕਾ ਸਿਹਜਾਸਣੀ, ਮੂਲਿ ਨ ਜਾਣੈ 'ਅਪ' ਬਲੁ ॥੩॥੧॥

—ਮਾਝ ਕੀ ਵਾਰ, ਪੰਨਾ ੧੩੮

ਸੁਤ ਬਨਿਤਾ ਆਪਨ ਨਹੀ ਭਾਈ ॥ ਇਸਟ ਮੀਤ 'ਆਪ' ਬਾਪੁ ਨ ਮਾਈ ॥

੨॥੩੭॥੧੦੬॥ —ਗਉੜੀ ਮ. ੫, ਪੰ. ੧੮੭

## ਅਧਿਕਰਣ ਕਾਰਕ, ਇਕ-ਵਚਨ

ਗੁਰਮੁਖਿ ਹੋਵੈ ਸੁ ਕਾਇਆ ਸੋਧੈ 'ਆਪਹਿ' ਆਪੁ ਮਿਲਾਇਦਾ ॥

੧੦॥੮॥੨੨॥ —ਮਾਰੂ ਮ: ੩ ਸੋਲਹੇ, ਪੰ. ੧੦੬੬

(੨) ਸਬਦ 'ਆਪ' ਸੰਸਕ੍ਰਿਤ ਸਬਦ 'ਆਤਮਨ' ਦਾ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ ਹੈ। ਇਸ 'ਨਿਜਵਾਚਕ' ਪੜਨਾਵ ਤੋਂ ਛੁਟ, ਸੰਸਕ੍ਰਿਤ ਵਿਚ ਇਸੇ ਹੀ ਅਰਥ ਵਾਲਾ ਇਕ ਹੋਰ ਪੜਨਾਵ ਭੀ ਹੈ—ਸ੍ਵ।

ਸੰਸਕ੍ਰਿਤ ਦੇ ਦੋ ਜੁੜੇ ਹੋਏ ਅੱਖਰਾਂ ਵਿਚ ਜੋ ਅੰਤਲਾ ਅੱਖਰ 'ਵ' ਹੋਵੇ, ਤਾਂ ਇਹ ਪੰਜਾਬੀ ਵਿਚ ਆਮ ਤੌਰ ਤੇ (੍) ਵਿਚ ਬਦਲ ਜਾਂਦਾ ਹੈ; ਜਿਵੇਂ:—

ਸ੍ਵਦੇਸ ਤੋਂ ਸੁਦੇਸ। ਸਰ੍ਵਸ੍ਵ ਤੋਂ ਸਰਬਸੁ।

ਜਦੋਂ 'ਨਿਜਵਾਚਕ ਪੜਨਾਂਵ' ਦੇ ਨਾਲ ਕੋਈ 'ਸੰਬੰਧਕ' ਵਰਤਿਆ ਜਾਂਦਾ ਹੈ, ਤਾਂ ਆਮ ਤੌਰ ਤੇ ਇਸ ਦੇ ਨਾਲ ਇਸੇ ਹੀ ਅਰਥ ਵਾਲਾ ਦੂਜਾ ਸ਼ਬਦ 'ਸ੍ਵ' ਆਪਣੇ ਪੰਜਾਬੀ ਰੂਪ (ਸੁ) ਵਿਚ ਜੋੜਿਆ ਜਾਂਦਾ ਹੈ; ਜਿਵੇਂ—

ਏਹ ਕਿਨੇਹੀ ਦਾਤਿ 'ਆਪਸ ਤੇ' ਜੋ ਪਾਈਐ ॥੧॥੨੩॥

—ਆਸਾ ਦੀ ਵਾਰ

'ਆਪਸ ਕਉ' ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥੧॥

—ਮਾਰੂ ਕਬੀਰ ਜੀ, ਪੰ: ੧੧੦੩

'ਆਪਸ ਕਉ' ਆਪੁ ਮਿਲਾਇਆ ॥ ਭ੍ਰਮ ਭੰਜਨ ਹਰਿ ਰਾਇਆ ॥੪॥੧॥

—ਮਲਾਰ ਛੰਤ ਮ: ੫, ਪੰ ੧੨੭੮

'ਆਪਸ ਕਉ' ਜੋ ਭਲਾ ਕਹਾਵੈ ॥੩॥੧੨॥ —ਸੁਖਮਨੀ ਮ. ੫, ਪੰਨਾ ੨੭੮

'ਆਪਸ' ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥੧॥੨॥

—ਰਾਮਕਲੀ ਮ: ੫ ਘਰੁ ੧, ਪੰ ੮੮੩

ਨੋਟ:—ਉਪਰ ਵੇਖ ਚੁਕੇ ਹਾਂ ਕਿ ਸ਼ਬਦ 'ਆਪਸੁ' ਸੰਸਕ੍ਰਿਤ ਦੇ ਦੋ ਸ਼ਬਦਾਂ 'ਆਤਮਨ' ਅਤੇ 'ਸ੍ਵ' ਤੋਂ ਬਣਿਆ ਹੈ; ਸੋ, ਇਸ ਮਿਲਵੇਂ ਸ਼ਬਦ ਦਾ ਅਰਥ ਹੈ—"ਆਪਣਾ ਆਪ"।

ਆਪਸ ਤੇ—ਆਪਣੇ ਆਪ ਤੋਂ। ਆਪਸ ਕਉ—ਆਪਣੇ ਆਪ ਨੂੰ।

(ੳ) ਪਰ ਕਿਤੇ ਕਿਤੇ 'ਸੰਬੰਧਕ' ਦੇ ਨਾਲ ਇਕੱਲਾ ਸ਼ਬਦ 'ਆਪ' ਹੀ ਵਰਤਿਆ ਜਾਂਦਾ ਹੈ, ਜਿਵੇਂ—

'ਆਪੈ' ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥੧੨॥

—ਬਿਹਾਗੜੇ ਕੀ ਵਾਰ, ਪੰ: ੫੫੩

'ਅੱਵਿਐ' (Indeclinable) 'ਹੀ' ਕਿਸੇ ਸ਼ਬਦ ਤੇ ਜ਼ੋਰ ਦੇਣ ਵਾਸਤੇ ਉਸ ਦੇ ਨਾਲ ਵਰਤਿਆ ਜਾਂਦਾ ਹੈ। 'ਵਾਕ-ਰਚਨਾ ਵਿਚਾਰ' (Syntax) ਵਿਚ ਇਸ ਦਾ ਹਾਲ ਵਿਸਥਾਰ ਨਾਲ ਦਿੱਤਾ ਗਿਆ ਹੈ।

ਇਸ 'ਹੀ' ਦੇ ਕਾਰਨ ਕਾਰਕ ਚਿਹਨ ('ਿ'), (ੁ) ਆਦਿਕ ਗਿਰ ਗਾਂਦੇ ਹਨ। (ਵੇਖੋ 'ਵਾਕ-ਰਚਨਾ ਵਿਚਾਰ'—'ਹੀ')। ਇਸ 'ਹੀ' ਦੀ ਆਪਣੀ (ੀ) ਭੀ ਬਹੁਤ ਵਾਰੀ (ਿ) ਬਣ ਜਾਂਦੀ ਹੈ।

ਨਿਜਵਾਚਕ ਪੜਨਾਵ 'ਆਪ' ਨਾਲ ਭੀ ਇਹ 'ਹੀ' ਬਹੁਤ ਵਰਤਿਆ ਮਿਲਦਾ ਹੈ—

ਅਪਨੀ ਮਾਇਆ ਆਪਿ ਪਸਾਰੀ 'ਆਪਹਿ' ਦੇਖਨਹਾਰਾ ॥੨॥੧॥੨॥

—ਬਿਹਾਗੜਾ ਮ: ੯, ਪੰ. ੫੩੭

ਆਪਹਿ=ਆਪਿ + ਹਿ, ਆਪਿ ਹੀ—ਕਰਤਾ ਕਾਰਕ, ਇਕ-ਵਚਨ।

'ਆਪਹਿ' ਕਉਤਕ ਕਰੈ ਅਨਦ ਚੋਜ ॥ 'ਆਪਹਿ ਰਸ ਭੋਗਨ ਨਿਰਜੋਗ ॥ ੮॥੨੧॥ —ਗਉੜੀ ਸੁਖਮਨੀ ਮ: ੫, ਪੰ: ੨੯੨

ਆਪਹਿ=ਆਪਿ ਹੀ, ਕਰਤਾ ਕਾਰਕ, ਇਕ-ਵਚਨ।

'ਆਪ ਹੀ' ਕਰਤਾ ਬੀਠੁਲ ਦੇਉ ॥੩॥ —ਪਰਭਾਤੀ ਨਾਮਦੇਵ ਜੀ, ਪੰ: ੧੩੫੧

ਆਪ ਹੀ=ਆਪਿ ਹੀ, ਕਰਤਾ ਕਾਰਕ, ਇਕ-ਵਚਨ।

(ੳ) ਕਈ ਵਾਰੀ ਇਸ 'ਹੀ' ਦਾ 'ਹ' ਉਡ ਜਾਦਾ ਹੈ, ਪਿਛੇ ਕੇਵਲ 'ੀ' ਰਹਿ ਜਾਦੀ ਹੈ, ਜੋ ਪਹਿਲੇ ਸਬਦ ਦੇ 'ਅੰਤਲੇ' (ਅ) ਨਾਲ ਮਿਲ ਕੇ ਗੁਣ-ਸੰਧੀ ਦੀ ਰਾਹੀਂ (ੇ) ਬਣ ਜਾਦੀ ਹੈ (ਵੇਖੋ, ਵਾਕ-ਰਚਨਾ ਵਿਚਾਰ)।

ਸਬਦ 'ਆਪਿ' ਕਰਤਾ ਕਾਰਕ ਇਕ-ਵਚਨ ਨਾਲ 'ਹੀ' ਦੇ ਵਰਤਣ ਕਰਕੇ 'ਆਪਿ' ਦੀ (ਿ) ਉੱਡ ਕੇ 'ਆਪ' ਰਹਿ ਗਿਆ, 'ਹੀ' ਦਾ 'ਹ' ਉਡ ਕੇ 'ੀ' ਰਹਿ ਗਿਆ। ਹੁਣ ਇਹ ਦੋਵੇਂ ਮਿਲਿਆ 'ਆਪ' +'ੀ'='ਆਪੇ' ਬਣ ਗਿਆ; ਜਿਵੇਂ—

'ਆਪੇ' ਰਸੀਆ ਆਪਿ 'ਰਸੁ' 'ਆਪੇ' ਰਾਵਣਹਾਰੁ ॥ 'ਆਪੇ' ਹੋਵੈ ਚੋਲੜਾ 'ਆਪੇ' ਸੇਜ ਭਤਾਰੁ ॥੧॥੨੫॥ —ਸਿਰੀ ਰਾਗੁ ਮ: ੧, ਪੰ: ੨੩

(ਅ) 'ਹੀ' ਦਾ 'ਹ' ਉੱਡ ਕੇ 'ੀ' ਰਿਹਾ, ਕਈ ਵਾਰੀ ਪਹਿਲੇ

ਸਬਦ ਦੀ (ਿ) ਨਹੀਂ ਗਿਰਦੀ, ਅਤੇ ਇਹ ਦੋਵੇਂ (ਿ) ਮਿਲ ਕੇ (ੀ) ਬਣ ਜਾਂਦੀ ਹੈ, ਜਿਵੇਂ—

'ਆਪੀਨ੍ਹੈ ਆਪੁ ਸਾਜਿਓ 'ਆਪੀਨ੍ਹੈ ਰਚਿਓ ਨਾਉ ॥੧॥

—ਆਸਾ ਦੀ ਵਾਰ

ਇਕ 'ਆਪੀਨੈ' ਪਤਲੀ ਸਹ ਕੇ ਰੇ ਬੋਲਾ ॥੨॥੨॥

—ਸੂਹੀ ਫਰੀਦ ਜੀ, ਪੰਨਾ ੭੯੪

ਨੋਟ :—ਉੱਪਰ ਲਿਖੇ ਨਿਯਮ ਅਨੁਸਾਰ ਇਸ ਸੰਯੁਕਤ ਸਬਦ 'ਆਪੀਨ੍ਹੈ' ਨੂੰ ਨਿਖੇੜੀਏ। 'ਨ' ਦੇ ਹੇਠ ਵਰਤੇ ਹੋਏ '੍ਹ' ਦਾ ਖਿਆਲ ਭੀ ਰੱਖਣਾ ਜਰੂਰੀ ਹੈ—

ਆਪੀਨ੍ਹੈ=ਆਪਿ+ਈ+ਨ੍ਹੈ

(ਨੋਟ :—ਇਹ ਅੰਤਲਾ ਅੱਧਾ 'ਹ' ਅਸਲ ਵਿਚ 'ਹੀ' ਵਿਚੋਂ ਨਿਕਲ ਕੇ ਇਥੇ ਆ ਗਿਆ ਹੈ)।

=ਆਪਿ+ਹੀ+ਨੈ

ਦੂਜੇ ਪ੍ਰਮਾਣ ਵਿਚ ਦੇ 'ਆਪੀਨ੍ਹੈ' ਨੂੰ ਨਿਖੇੜਿਆਂ—

"ਇਕ ਆਪਿ ਹੀ ਨੈ ਪਤਲੀ ਸਹ ਕੇ ਰੇ ਬੋਲਾ" ਬਣਦਾ ਹੈ ਜਿਸ ਦਾ ਵਾਰਤਕ-ਰੂਪ (Prose-order) ਇਉਂ ਹੈ :

ਇਕ ਪਤਲੀ ਨੈ ਆਪਿ ਹੀ ਸਹ ਕੇ ਰੇ ਬੋਲਾ (ਪਾਇਆ)।

ਨੋਟ :—ਇਸ ਤੁਕ ਦਾ ਟਾਕਰਾ ਗਹੁ ਨਾਲ ਹੇਠਲੀ ਤੁਕ ਨਾਲ ਕਰੋ—

'ਗੁਰਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ' ॥

—ਸੂਹੀ ਮ: ੧, ਪੰ: ੭੨੯

# ਕ੍ਰਿਆ (VERB)

ਜਿਵੇਂ ਸੰਸ੍ਕ੍ਰਿਤ ਵਿਚ ਨਾਵ, ਪੜਨਾਵ ਦੇ ਤਿੰਨ ਵਚਨ ਹਨ, ਤਿਵੇਂ ਕ੍ਰਿਆ ਵਿਚ ਭੀ ਤਿੰਨੇ ਹੀ ਵਚਨ ਹਨ। ਪ੍ਰਾਕ੍ਰਿਤੋਂ ਵਿਚ "ਦੋ" 'ਵਚਨ' ਦਾ ਲੋਪ ਹੋ ਗਿਆ। ਅਪਭ੍ਰੰਸ ਵਿਚ, ਅਤੇ ਪੰਜਾਬੀ ਵਿਚ ਅਤੇ ਭਾਰਤ ਦੀਆ ਅੱਜ ਕਲ੍ਹ ਦੀਆ ਸਾਰੀਆ ਬੋਲੀਆ ਵਿਚ ਇਹ 'ਵਚਨ' ਜਾਦਾ ਰਿਹਾ।

ਸੰਸਕ੍ਰਿਤ ਦੇ ਧਾਤੂ ਦੋ ਪਦਾ ਵਿਚ ਵੰਡੇ ਹੋਏ ਹਨ: 'ਆਤਮਨੇ-ਪਦ' ਅਤੇ 'ਪਰੱਸਮੈ ਪਦ'। ਇਸ ਤੋਂ ਛੁਟ ਦਸ 'ਗੁਣੰ' ਹਨ, ਜਿਨ੍ਹਾਂ ਦਾ ਆਪੋ ਆਪਣਾ ਵੱਖਰਾ 'ਚਿਹਨ' ਹੈ, ਜੋ ਧਾਤੂ ਨਾਲ ਕ੍ਰਿਆ ਦੇ ਕਿਸੇ ਰੂਪ ਦੇ ਚਿੰਨ੍ਹ ਲਾਣ ਤੋ ਪਹਿਲਾ ਵੱਰਤਿਆ ਜਾਦਾ ਹੈ।

ਸੋ, 'ਸੰਸਕ੍ਰਿਤ' ਵਿਚ 'ਕ੍ਰਿਆ' ਦਾ ਇਹ ਸਾਰਾ ਸਿਲਸਿਲਾ ਬੜਾ ਗੁੰਝਲਦਾਰ ਤੇ ਕਠਿਨ ਜਿਹਾ ਹੈ। 'ਪ੍ਰਾਕ੍ਰਿਤ' ਵਿਚ ਇਹ ਗੁੰਝਲਾ ਇਤਨੀਆ ਨਹੀਂ ਸਨ; ਜਿਹੜੀਆ ਹੈਸਨ ਭੀ, ਉਹ ਭੀ ਸਹਿਜੇ ਸਹਿਜੇ ਘਟਦੀਆ ਗਈਆ ਤੇ ਆਖਰ ਸਿੱਟਾ ਇਹ ਨਿਕਲਿਆ ਕਿ 'ਆਤਮਨੇ ਪਦ' ਉੱਡ ਗਿਆ ਅਤੇ ਦਸ 'ਗਣਾਂ' ਦੇ ਥਾ ਕੇਵਲ ਦੋ ਕਿਸਮਾ ਰਹਿ ਗਈਆ। 'ਕ੍ਰਿਆ' ਦੇ ਕਈ ਤਰ੍ਹਾਂ ਦੇ ਰੂਪ ਮਿਟ ਕੇ ਅੰਤ ਹੇਠ ਲਿਖੇ ਰੂਪ ਰਹਿ ਗਏ—ਵਰੱਤਮਾਨ ਕਾਲ, ਹੁਕੱਮੀ ਭਵਿੱਖਤ, ਭਵਿੱਖਤ ਅਤੇ ਭੂਤ-ਕੋਾਲ, ਕਰਤਰੀ ਵਾਚੱ ਅਤੇ ਕਰਮ ਵਾਚ, ਕਾਰਦੰਤਕ।

## ਵਰਤਮਾਨ ਕਾਲ (Present Tense)

ਪੁਰਾਤਨ ਪੰਜਾਬੀ ਦੇ 'ਵਰਤਮਾਨ ਕਾਲ' ਦਾ ਪ੍ਰਾਕ੍ਰਿਤ, ਅਪਭ੍ਰੰਸ ਅਤੇ ਸੰਸਕ੍ਰਿਤ ਦੇ 'ਵਰਤਮਾਨ ਕਾਲ' ਨਾਲ ਸੰਬੰਧ ਵੇਖਣ ਵਾਸਤੇ ਇਹਨਾ ਚੌਹਾ ਹੀ ਬੋਲੀਆ ਵਿਚ ਵਰਤੇ ਹੋਏ 'ਵਰਤਮਾਨ-ਕਾਲ' ਦੀ 'ਰੂਪ-ਸਾਧਨਾ' ਹੇਠ ਦਿੱਤੀ ਜਾਦੀ ਹੈ—

### ਪੁਰਾਤਨ ਪੰਜਾਬੀ
### ਵਰਤਮਾਨ ਕਾਲ
### ਰੂਪ-ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਅੱਨ ਪੁਰਖ<br>(Third Person) | ਬਸਦਿ, ਲਏਇ, ਜੀਵਈ, ਬੂਝਏ, ਲਾਗੈ, ਭਣਤਿ, ਬਿਨਵੰਤਿ, ਸਉਪੈ, ਮੇ ਰਵਿਦ (ਫ਼ਾਰਸੀ) | ਚੁਗਹਿ, ਪੇਖਹ, ਧਿਆਵਹੇ, ਲਗਾਹੀ, ਰਖਨਿ, ਪਾਇਨੀ, ਲੁੜੇਨਿ, ਹੈ, |
| ਮੱਧਮ ਪੁਰਖ<br>(Second Person) | ਪੜ੍ਹਾਵਸਿ, ਹੈਂ, ਥੀਵਹਿ, ਪਾਵਹੇ, ਸੇਵਹੀ, | ਕਰਹੁ, |
| ਉੱਤਮ ਪੁਰਖ<br>(First person) | ਕਰਉ, ਜੀਵਊ, ਜੀਵਾ, ਪੁਕਾਰੀ. | ਸਰੇਵਹ, ਵਿਗਾੜਹਿ, ਜਾਣਹਾ |

### ਪ੍ਰਾਕ੍ਰਿਤ
### ਰੂਪ-ਸਾਧਨਾ ਨੰ: ੧
### ਧਾਤੂ 'ਪੁੱਛ'

| | ਇਕ-ਵਚਨ | ਬਹੁ-ਵਚਨ |
|---|---|---|
| ਅੱਨ ਪੁਰਖ | ਪੁੱਛਦਿ, ਪੁੱਛਇ | ਪੁੱਛੰਤਿ |
| ਮੱਧਮ ਪੁਰਖ | ਪੁੱਛਸਿ | ਪੁਛਹ |
| ਉੱਤਮ ਪੁਰਖ | ਪੁੱਛਾਮਿ | ਪੁਛਾਮੋ |

### ਰੂਪ-ਸਾਧਨਾ ਨੰ: ੨
### ਧਾਤੂ 'ਕਹ'

| | | |
|---|---|---|
| ਅੱਨ ਪੁਰਖ | ਕਹੇਇ | ਕਹੇਂਤਿ |
| ਮੱਧਮ ਪੁਰਖ | ਕਹੇਸਿ | ਕਹੇਹ |
| ਉੱਤਮ ਪੁਰਖ | ਕਹੇਮਿ | ਕਹੇਮੋ |

ਅਪਭ੍ਰੰਸ

ਧਾਤੂ 'ਪੁੱਛ'

| | | |
|---|---|---|
| ਅੱਨ ਪੁਰਖ | ਪੁੱਛਇ | ਪੁਛਹਿ |
| ਮੱਧਮ ਪੁਰਖ | ਪੁੱਛਸਿ, ਪੁਛਹਿ | ਪੁਛਹੁ |
| ਉੱਤਮ ਪੁਰਖ | ਪੁਛਉ | ਪੁਛਹੂ |

ਸੰਸਕ੍ਰਿਤ

ਧਾਤੂ ਗਮ (ਗੱਛ)

ਪਰੱਸਮੈ-ਪਦ

| | ਇਕ-ਵਚਨ | ਬਹੁ-ਵਚਨ |
|---|---|---|
| ਅੱਨ ਪੁਰਖ | ਗੱਛਤਿ | ਗੱਛੰਤਿ |
| ਮੱਧਮ ਪੁਰਖ | ਗੱਛਸਿ | ਗੱਛਥ |
| ਉੱਤਮ ਪੁਰਖ | ਗੱਛਾਮਿ | ਗੱਛਾਮਹ |

ਧਾਤੂ 'ਰੁਚ' (ਰੋਚ)

ਆਤਮਨੇ ਪਦ

| | ਇਕ-ਵਚਨ | ਬਹੁ-ਵਚਨ |
|---|---|---|
| ਅੱਨ ਪੁਰਖ | ਰੋਚਤੇ | ਰੋਚੰਤੇ |
| ਮੱਧਮ ਪੁਰਖ | ਰੋਚਸੇ | ਰੋਚਧ੍ਵੇ |
| ਉੱਤਮ ਪੁਰਖ | ਰੋਚੇ | ਰੋਚਾਮਹੇ |

(ਤ) ਪੁਰਾਣੀ ਪੰਜਾਬੀ ਵਿਚ ਮੱਧਮ ਪੁਰਖ ਇਕ-ਵਚਨ ਦਾ 'ਹਿ' ਸੰਸਕ੍ਰਿਤ 'ਸਿ' ਤੋਂ ਆਇਆ ਹੈ ਅਤੇ ਬਹੁ-ਵਚਨ ਦਾ 'ਹ' ਪ੍ਰਾਕ੍ਰਿਤ ਤੋਂ, ਜਿਸ ਦਾ ਮੂਲ ਸੰਸਕ੍ਰਿਤ 'ਥ' ਹੈ।

ਅੱਨ-ਪੁਰਖ ਇਕ-ਵਚਨ ਪੁਰਾਣੀ ਪੰਜਾਬੀ ਦਾ ਚਿਹਨ (ˆ) ਹੈ, ਅਪਭ੍ਰੰਸ ਦਾ 'ਅਇ', ਪ੍ਰਾਕ੍ਰਿਤ ਦਾ 'ਅਇ' ਅਤੇ ਸੰਸਕ੍ਰਿਤ ਦਾ 'ਤਿ' ਹੈ।

ਅੱਨ-ਪੁਰਖ ਬਹੁ-ਵਚਨ— ਪੁਰਾਣੀ ਪੰਜਾਬੀ ਵਿਚ 'ਹਿ' ਜਾ

'ਨਿ' ਹੈ, ਅਪਭ੍ਰੰਸ਼ ਵਿਚ 'ਅੰਤਿ' ਅਤੇ 'ਅੰਹਿ' ਹਨ; ਪ੍ਰਾਕ੍ਰਿਤ ਵਿਚ 'ਅੰਤਿ' ਤੇ 'ਏਤਿ' ਹਨ; ਅਤੇ ਸੰਸਕ੍ਰਿਤ ਵਿਚ 'ਅੰਤਿ' ਹੈ।

ਉੱਤਮ-ਪੁਰਖ ਇਕ-ਵਚਨ ਦਾ ਚਿੰਨ੍ਹ 'ਉ' ਹੈ। ਅਪਭ੍ਰੰਸ਼ ਵਿਚ 'ਅਉ' ਅਤੇ 'ਅਮਿ' 'ਆਮਿ' ਤੇ 'ਏਮਿ' ਹਨ; ਸੰਸਕ੍ਰਿਤ ਵਿਚ '+ਮਿ' ਹੈ। ਪੰਜਾਬੀ ਵਿਚ (ਾਂ) ਅਤੇ (ਾ) ਹਨ।

ਉੱਤਮ-ਪੁਰਖ ਬਹੁ-ਵਚਨ ਦਾ ਚਿੰਨ੍ਹ ('ਹ') ਜਾ ('ਹਿ') ਹੈ। (ੀ+ਐ) ਜਾ '(ੀ ਜੈ)' ਭੀ ਹੈ। ਅਪਭ੍ਰੰਸ਼ ਵਿਚ 'ਇੱਜਇ' ਪ੍ਰਾਕ੍ਰਿਤ ਵਿਕ 'ਇੱਜਇ' ਅਤੇ 'ਈਅਦਿ' ਹਨ; ਸੰਸਕ੍ਰਿਤ ਵਿਚ 'ਇਯਤੇ' ਹੈ।

ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਪੁਰਾਤਨ ਪੰਜਾਬੀ ਦੇ ਵਰਤਮਾਨ ਕਾਲ ਦੇ ਪਰਸਪਰ ਸੰਬੰਧ ਨੂੰ ਵਧੀਕ ਸਮਝਣ ਵਾਸਤੇ ਹੇਠਾ ਕੁਝ ਉਦਾਹਰਣ ਦਿੱਤੇ ਜਾਦੇ ਹਨ :—

| ਸੰ. | ਪ੍ਰਾ: | ਪੰ: |
|---|---|---|
| ਦ੍ਰਿਸ਼ਜਤੇ | ਦੀਸਦਿ, ਦਿੱਸਦਿ, ਦਿੱਸਇ, ਦੀਸਇ | ਦੀਸੈ, ਦਿੱਸੈ, ਦਿੱਸਦਾ (ਹੈ) |
| ਜਾਨਾਤਿ | ਜਾਣਾਦਿ, ਜਾਣਾਇ | ਜਾਣੈ, ਜਾਣਦਾ (ਹੈ) |
| ਤੂਰਤੇ | ਤੁਵਰਦਿ, ਤੁਵਰਇ | ਤੁਰੈ, ਤੁਰਦਾ (ਹੈ) |
| ਉੱਤਿਸਠਤਿ | ਉੱਠੇਦਿ, ਉੱਠਇ | ਉੱਠੈ, ਉੱਠਦਾ (ਹੈ) |
| ਭਵਾਮਿ | ਹੋਮਿ | ਹੋਵਉ, ਹੋਵਾ |
| ਦਾਦਾਮਿ | ਦੇਮਿ | ਦੇਵਉ, ਦੇਵਾ, ਦੇਈ |
| ਤਰਕਯਾਮਿ | ਤੱਕੇਮਿ | ਤੱਕਉ, ਤੱਕਾ |
| ਨ੍ਰਿਤਯਤਿ | ਣੱਚਦਿ, ਣੱਚਇ | ਨੱਚੈ |
| ਭ੍ਰਮਾਮਿ | ਭਵਾਮਿ | ਭਵਾਂ |

ਪੁਰਾਤਨ ਪੰਜਾਬੀ ਦੇ 'ਵਰਤਮਾਨ ਕਾਲ' ਦੇ ਸੰਪੂਰਨ ਰੂਪ ਨੂੰ ਚੰਗੀ ਤਰ੍ਹਾਂ ਮਨ ਵਿਚ ਦ੍ਰਿੜ੍ਹ ਕਰਨ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪ੍ਰਮਾਣ ਦਿੱਤੇ ਜਾਂਦੇ ਹਨ :

## ਅੱਨ ਪੁਰਖ, ਇਕ-ਵਚਨ

(੧) ਧਾਤੂ ਦੇ ਅੰਤ ਵਿਚ 'ਇ' :—

'ਬਸਇ' ਕਰੋਧੁ ਸਰੀਰਿ ਚੰਡਾਰਾ ।।੩।। —ਸੂਹੀ ਮ: ੫ ਅਸਟਪਦੀ, ਪੰ: ੭੫੯

ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ 'ਜਾਣਇ' ॥
ਸਤਿਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ 'ਮਾਣਇ' ।।੫।।
ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ 'ਹੁਟਇ' ॥
ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ 'ਗੁਟਹਿ' ।।੮।।

—ਸਵਈਏ ਮਹਲੇ ਚਉਥੇ ਕੇ, ਪੰਨਾ ੧੩੯੭

ਗੁਨ ਗਾਇ ਸੁਨਿ ਲਿਖਿ 'ਦੇਇ' ॥ ਸੋ ਸਰਬ ਫਲ ਹਰਿ 'ਲੇਇ' ।।੧੦।।੨।।

—ਬਿਲਾਵਲੁ ਮ: ੫ ਅਸਟਪਦੀਆ, ਪੰਨਾ ੮੩੮

ਗੁਰਮੁਖਿ ਕੋਈ ਵਿਰਲਾ ਬੂਝੈ ਜਿਸ ਨੋ ਨਦਰਿ 'ਕਰੇਇ' ॥
ਗੁਰ ਬਿਨੁ ਦਾਤਾ ਕੋਈ ਨਾਹੀ ਬਖਸੇ ਨਦਰਿ ਕਰੇਇ ॥
ਗੁਰਿ ਮਿਲਿਐ ਸਾਤਿ ਉਪਜੈ ਅਨਦਿਨੁ ਨਾਮੁ 'ਲਦੇਇ' ।।੧।।

—ਮਾਰੂ ਮ: ੩, ਪੰਨਾ ੧੨੫੮

ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ 'ਸਮੇਇ' ।।੪।।੫।।

—ਮਾਰੂ ਮ: ੩, ਪੰਨਾ ੧੨੫੯

(੨) ਧਾਤੂ ਦੇ ਅੰਤ ਵਿਚ 'ਈ' :—

ਹਰਿ ਆਪੇ ਲਏ ਮਿਲਾਇ ਕਿਉ ਵਿਛੋੜਾ 'ਥੀਵਈ' ਬਲਿਰਾਮ ਜੀਉ ।।੨।।

—ਸੂਹੀ ਮ: ੫ ਛੰਤ, ਪੰਨਾ ੭੭੮

ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ 'ਹੋਵਈ' ਅਹਿਨਿਸਿ ਲਾਗੈ ਭਾਉ ॥
੧।।੨।। —ਵਾਰ ਸੂਹੀ, ਪੰਨਾ ੭੮੫

ਨਾਨਕ ਨਾਲਿ ਨ 'ਚਲਈ' ਫਿਰਿ ਪਛੁਤਾਵਾ ਹੋਇ ।।੨।।੭।।

—ਵਾਰ ਸੂਹੀ, ਪੰਨਾ ੭੮੭

ਦੁਧ ਥਣੀ ਨ 'ਆਵਈ' ਫਿਰਿ ਹੋਇ ਨ ਮੇਲਾ ॥੨॥੨॥

—ਸੂਹੀ ਫਰੀਦ ਜੀ, ਪੰ: ੭੯੪

ਦੂਜਾ ਭਾਉ ਨ 'ਦੇਈ' ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ ॥

—ਬਿਲਾਵਲੁ ਮ: ੩, ਪੰ: ੭੯੬

ਕਰਨੈਹਾਰੁ ਨ 'ਬੂਝਈ' ਆਪੁ ਗਣੈ ਬਿਗਾਨਾ ॥੧॥੨੦॥੫੦॥

—ਬਿਲਾਵਲੁ ਮ ੫, ਪੰਨਾ ੮੧੩

ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥ ਤੰਤੁ ਮੰਤੁ ਨ 'ਜੋਹਈ' ਤਿਤੁ ਚਾਖੁ ਨ ਲਾਗੈ ॥੧॥੪॥੬੮॥ —ਬਿਲਾਵਲੁ ਮ: ੫, ਪੰਨਾ ੮੧੭

(੩) ਧਾਤੂ ਦੇ ਅੰਤ ਵਿਚ 'ਏ' :—

ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ 'ਬੂਝਏ' ॥
ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ 'ਸੂਝਏ' ॥੩॥੮੪੪॥

—ਬਿਲਾਵਲੁ ਮ: ੧ ਛੰਤ ਦਖਣੀ, ਪੰ ੮੪੪

ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈਲੋਕ ਨਾਥੁ 'ਪਛਾਣਏ' ॥
ਮਨੁ ਡੀਗਿ ਡੋਲਿ ਨ ਜਾਇ ਕਤਹੀ ਆਪਣਾ ਪਿਰੁ 'ਜਾਣਏ' ॥੪॥੨॥

—ਬਿਲਾਵਲੁ ਮ. ੧ ਛੰਤ ਦਖਣੀ, ਪੰ. ੮੪੪

ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ 'ਭਾਵਏ' ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ 'ਪਾਵਏ' ॥੮॥
ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ 'ਵਖਾਣਏ' ॥੧੨॥
ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ 'ਪਾਵਏ' ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ 'ਵਸਾਵਏ' ॥੩॥ ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ 'ਪਹੁਚਾਵਏ' ॥ ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ 'ਲਾਵਏ' ॥੨੮॥

—ਰਾਮਕਲੀ ਮ: ੩ ਅਨੰਦੁ

(੪) ਧਾਤੂ ਦੇ ਅੰਤ (ੈ) :—

ਤੋਟਿ ਨ 'ਆਵੈ' ਕਦੇ ਮੂਲਿ ਪੂਰਨ ਭੰਡਾਰ ॥੨॥੩॥੬੩॥

—ਬਿਲਾਵਲੁ ਮ ੫, ਪੰ ੮੧੭

ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ 'ਲਾਗੈ' ॥੨॥੩॥੬੭॥

—ਬਿਲਾਵਲੁ ਮ. ੫, ਪੰ ੮੧੭

ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ 'ਭਾਗੈ' ॥੧॥੪॥੬੮॥

—ਬਿਲਾਵਲੁ ਮ: ੫, ਪੰ: ੮੧੭

ਹਰਿ ਕੈ ਰੰਗਿ ਰਤਾ ਮਨੁ 'ਗਾਵੈ' ਰਸਿ ਰਸਾਲ ਰਸਿ ਸਬਦੁ ਰਵਦੀਆ ॥ ਨਿਜ ਘਰਿ ਧਾਰ 'ਚੁਐ' ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ ॥੬॥

— ਬਿਲਾਵਲੁ ਮ: ੪, ਪੰ' ੮੩੫

ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ 'ਪੀਐ' ਜਿਸੁ ਰਾਮੁ ਪਿਆਸੀ ॥ ਹਰਿ ਆਪਿ ਦਇਆਲੁ ਦਇਆ ਕਰਿ 'ਮੇਲੈ' ਜਿਸੁ ਸਤਿਗੁਰੂ, ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ ॥੧॥੫॥੧੨॥

—ਸਾਰੰਗ ਮਹਲਾ ੪ ਪੜਤਾਲ, ਪੰ. ੧੨੦੨

ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ 'ਉਪਕਰੈ' ਦੂਖਿ ਸੁਖਾਸਾ ॥੩॥੨॥

—ਗੋਂਡ ਮਹਲਾ ੪, ਪੰ: ੮੬੦

'ਪ੍ਰਣਵੈ' ਨਾਮਦੇਉ ਤਾ ਚੀ ਆਣਿ ॥੫॥ ੧॥

—ਮੰਲਾਰ ਨਾਮਦੇਉ ਜੀ, ਪੰ. ੧੧੯੨

(੫) ਧਾਤੂ ਦੇ ਅੰਤ ਵਿਚ 'ਤਿ'—

'ਪ੍ਰਣਵਤਿ' ਨਾਨਕੁ ਭਵਜਲੁ ਤਰੈ ॥੪॥੧॥

—ਆਸਾ ਮ: ੧, ਪੰ ੩੫੪

'ਭਣਤਿ' ਨਾਨਕੁ ਅਕਥ ਕੀ ਕਥਾ ਸੁਣਾਏ ॥੫॥੮॥

—ਮਾਰੂ ਮ: ੧, ਪੰ ੯੯੧

'ਬਦਤਿ' ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥੧॥

—ਗੂਜਰੀ ਤ੍ਰਿਲੋਚਨ ਜੀ, ਪੰ: ੫੨੬

(੬) ਧਾਤੂ ਦੇ ਅੰਤ ਵਿਚ 'ੰਤਿ' :—

'ਬਿਨਵੰਤਿ' ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ ॥ ੪॥੨॥੩॥੨੭

—ਜੈਤਸਰੀ ਛੰਤ ਮ: ੫, ਪੰ. ੭੦੫

(੭) ਧਾਤੂ ਦੇ ਅੰਤ ਵਿਚ 'ੇ' :—

'ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ 'ਕਰੇ' ਰਜਾਇ ॥ ੩॥੫॥

—ਸਿਰੀ ਰਾਗ ਮ: ੩, ਪੰ. ੨੮

ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿਧਾਰਿ ॥ ਮਨੁ ਤਨੁ

'ਸਉਪੇਂ' ਆਗੈ 'ਧਰੇ' ਹਉਮੈ ਵਿਚਹੁ ਮਾਰਿ ॥੩॥੬॥੩੯॥

—ਸਿਰੀ ਰਾਗ ਮਹਲਾ ੩, ਪੰਨਾ ੨੮

ਜਾ ਕਉ ਗੁਰੁ ਹਰਿ ਮੰਤ੍ਰ 'ਦੇ' ॥ ਸੋ ਉਬਰਿਆ ਮਾਇਆ ਅਗਨਿ ਤੇ ॥

੩॥੭॥੧੪੫॥ —ਗਉੜੀ ਮ: ੫, ਪੰਨਾ ੨੧੧

ਫਾਰਸੀ ਬੋਲੀ :—

ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥

'ਮੇ ਰਵਦਿ' ਬਾਦਿਸਾਹਾ ਅਫਜੂ ਖੁਦਾਇਆ ॥੧॥੧੩॥

—ਮਾਝ ਕੀ ਵਾਰ ਮ. ੧, ਪੰਨਾ ੧੪੩

'ਅਸਤਿ' ਏਕੁ ਦਿਗਰਿ ਕੁਈ ॥ ਏਕ ਤੁਹੀ ਏਕ ਤੁਹੀ ॥੩।੧੩॥

—ਮਾਝ ਕੀ ਵਾਰ, ਪੰਨਾ ੧੪੪

(੧) ਬਸਇ—ਵੱਸਦਾ ਹੈ । ਜਾਣਹਿ—ਜਾਣਦਾ ਹੈ । ਮਾਣਇ—ਮਾਣਦਾ ਹੈ। ਹੁਟਇ—ਹੁੱਟਦਾ ਹੈ। ਗੁਟਹਿ—ਚੱਖਦਾ ਹੈ। ਕਰੇਇ—ਕਰਦਾ ਹੈ। ਲਏਇ—ਲੈਂਦਾ ਹੈ।

(੨) ਜੀਵਈ—ਜੀਉਂਦਾ ਹੈ। ਥੀਵਈ—ਹੁੰਦਾ ਹੈ। ਹੋਵਈ—ਹੁੰਦਾ ਹੈ। ਚਲਈ—ਚੱਲਦਾ ਹੈ। ਆਵਈ—ਆਉਂਦਾ ਹੈ। ਜੋਹਈ—ਜੋਂਹਦਾ ਹੈ।

(੩) ਬੂਝਏ—ਬੁਝਦਾ ਹੈ। ਭਾਵਏ—ਭਾਉਂਦਾ ਹੈ । ਵਸਾਵਏ—ਵਸਾਉਂਦਾ ਹੈ। ਲਾਵਏ—ਲਾਉਂਦਾ ਹੈ।

(੪) ਆਵੈ—ਆਉਂਦਾ ਹੈ । ਭਾਗੈ—ਭੱਜਦਾ ਹੈ । ਮਾਨੈ—ਮੰਨਦਾ ਹੈ। ਚੁਐ—ਚੋਂਦਾ ਹੈ। ਪੀਐ—ਪੀਂਦਾ ਹੈ।

(੫) ਭਣਤਿ—ਕਹਿੰਦਾ ਹੈ । ਪ੍ਰਣਵਤਿ—ਬੇਨਤੀ ਕਰਦਾ ਹੈ। ਬਦਤਿ—ਕਹਿੰਦਾ ਹੈ।

(੬) ਬਿਨਵੰਤਿ—ਬੇਨਤੀ ਕਰਦਾ ਹੈ।

(੭) ਸਉਪੇ—ਸਉਂਪਦਾ ਹੈ। ਦੇ—ਦੇਂਦਾ ਹੈ। ਕਰੇ—ਕਰਦਾ ਹੈ।

ਅੱਨ ਪੁਰਖ, ਬਹੁ-ਵਚਨ :—

(੧) ਧਾਤੂ ਦੇ ਅੰਤ ਵਿਚ 'ਹਿ' :—

ਹਰਿ ਹਰਿ ਹਰਿ ਹਰਿ ਜਪੀਐ ਅੰਤਰਿ ਲਿਵ ਲਾਈ ॥
ਕਿਲਵਿਖ 'ਉਤਰਹਿ' ਸੁਧੁ ਹੋਇ ਸਾਧੂ ਸਰਣਾਈ ॥੩॥੨੩॥੫੩॥

—ਬਿਲਾਵਲੁ ਮਹਲਾ ੫, ਪੰਨਾ ੮੧੪

ਜੈ ਜੈ 'ਜਇਅੰਪਹਿ' ਸਗਲ ਜਾ ਕਉ ਕਰੁਨਾਪਤਿ ਗਤਿ ਕਿਨਿ ਲਖਹੁ ॥
੩॥੩॥ —ਬਿਲਾਵਲੁ ਮਹਲਾ ੫ ਛੰਤ, ਪੰਨਾ ੮੪੭

ਤਤੁ 'ਚੁਗਹਿ' ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥
'ਉਤਹਿ' ਤ ਬੇਗੁਲ ਬੇਗੁਲੇ, 'ਤਾਕਹਿ' ਚੋਗ ਘਣੀ ॥੩੩॥

—ਓਅੰਕਾਰੁ, ਰਾਮਕਲੀ ਮਹਲਾ ੧, ਪੰਨਾ ੯੩੪

ਅੰਦਰਿ ਮਹਲ ਅਨੇਕ 'ਹਹਿ' ਜੀਉ ਕਰੇ ਵਸੇਰਾ ॥੩॥੬॥੨੮॥

—ਆਸਾ ਮ: ੩ ਅਸਟਪਦੀਆ, ਪੰਨਾ ੪੨੫

ਨੋਟ :—ਬ੍ਰਜ ਭਾਖਾ ਵਿਚ ਵਰਤਮਾਨ ਕਾਲ, ਅੱਨ-ਪੁਰਖ, ਬਹੁ-ਵਚਨ ;

ਬਾਜੇ ਨਭ ਗਹ ਗਹੇ ਨਿਸਾਨਾ ॥ ਦੇਵਵਧੂ 'ਨਾਚਹਿ' ਕਰਿ ਗਾਨਾ ॥
ਬ੍ਰਹਮਾਦਿਕ ਸੁਰ ਸਿੱਧ ਮੁਨੀਸਾ ॥ ਪ੍ਰਭੁਹਿੰ 'ਪ੍ਰਸੰਸਹਿ 'ਦੇ ਹਿ' ਅਸੀਸਾ ॥
'ਵਰਸਹਿ' ਸੁਮਨ ਰੰਗ ਬਹੁ ਮਾਲਾ ॥ 'ਗਾਵਹਿ' ਕਿੰਨਰ ਗੀਤ ਰਸਾਲਾ ॥

—ਰਾਮਾਇਣ, ਬਾਲਕਾਂਡ

(੨) ਧਾਤੂ ਦੇ ਅੰਤ ਵਿਚ 'ਹ' :—

ਤਿਨ੍ ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ ਪ੍ਰਭ ਗੁਣਤਾਸੁ ॥
ਤੇ ਜਮੁ ਨ 'ਪੇਖਹ' ਨੈਨ ॥ ਸੁਨਿ ਮੋਹੇ ਅਨਹਤ ਬੈਨ ॥੫॥੧॥

—ਬਿਲਾਵਲੁ ਮ: ੫ ਅਸਟਪਦੀਆ ਘਰੁ ੧੨, ਪੰਨਾ ੮੩੭

ਇਕਿ ਪੜਹਿ ਸੁਣਹਿ 'ਗਾਵਹ' ਪਰਭਾਤਿਹਿ ਕਰਹਿ ਇਸਨਾਨੁ ॥੪॥

—ਸਵਈਏ ਮਹਲੇ ਚਉਥੇ ਕੇ, ਗਯੰਦ, ਪੰਨਾ ੧੪੦੨

(੩) ਧਾਤੂ ਦੇ ਅੰਤ ਵਿਚ 'ਹੇ' :—

ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ 'ਧਿਆਵਹੇ' ॥
ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ 'ਪਾਵਹੇ' ॥੧੫॥

—ਰਾਮਕਲੀ ਮ: ੩ ਅਨੰਦੁ, ਪੰ: ੯੧੯

ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ 'ਗਾਵਹੇ' ॥
੩॥੧॥੧੦॥ —ਆਸਾ ਮ: ੫ ਛੰਤ ਘਰੁ ੭, ਪੰ: ੪੫੯

ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ 'ਭਾਵਹੇ' ॥੨॥੨॥
ਵਡਹੰਸੁ ਮ: ੧ ਛੰਤ, ਪੰ: ੫੬੬

(੪) ਧਾਤੂ ਦੇ ਅੰਤ ਵਿਚ 'ਹੀ' :—

ਕਾਹੂ ਸੰਗਿ ਨ 'ਚਾਲਹੀ' ਮਾਇਆ ਜੰਜਾਲ ॥੨॥੧੧॥੨੯॥
—ਬਿਲਾਵਲੁ ਮ: ੫, ਪੰ: ੮੦੭

ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥ ਜੀਅ ਦਾਨੁ ਦੇਇ ਤ੍ਰਿਪਤ ਸੇ ਸਚੈ ਨਾਮਿ 'ਸਮਾਹੀ' ॥ ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ 'ਲਗਾਹੀ' ॥੨॥੪॥
—ਮਲਾਰ ਮ: ੩, ਪੰ. ੧੨੫੮

ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ 'ਖੁਲਾਹੀ' ॥੧॥੬॥੨੮॥
—ਆਸਾ ਮ ੩ ਅਸਟਪਦੀਆ, ਪੰਨਾ ੪੨੫

ਦੋਹਾਗਣੀ ਪਿਰ ਕੀ ਸਾਰ ਨ 'ਜਾਣਹੀ' ਕਿਆ ਕਰਿ ਕਰਹਿ ਸੀਗਰੁ ॥
੫॥੨੨॥੧੫॥੩੭॥ —ਆਸਾ ਮ. ੩ ਅਸਟਪਦੀਆ, ਪੰ ੪੨੫

(੫) ਧਾਤੂ ਦੇ ਅੰਤ ਵਿਚ 'ਨਿ' :—

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥ ਵੇਖਦਿਆ ਹੀ ਭਜਿ 'ਜਾਨਿ' ਕਦੇ ਨ 'ਪਾਇਨਿ' ਬੰਧੁ ॥ ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ' ਗੰਢੁ ॥ ਜਿਤੁ ਦਿਨਿ ਕਛੂ ਨ ਹੋਵਈ ਤਿਤੁ ਦਿਨਿ 'ਬੋਲਨਿ' ਗੰਧੁ ॥੨॥੫॥ —ਮ: ੫, ਰਾਮਕਲੀ ਕੀ ਵਾਰ ਮ: ੫, ਪੰ ੯੫੫

ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ ਅਪਾਰਿ ॥ ਸਤਿਗੁਰੂ

'ਸੇਵਨਿ' ਆਪਣਾ ਸਚੈ ਭਾਇ ਪਿਆਰਿ ॥੫॥੮॥੩੦॥

—ਆਸਾ ਮ: ੩, ਅਸਟਪਦੀਆ, ਪੰ: ੪੨੬

ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥
ਨਾਨਕ ਜਨਮੁ 'ਸਵਾਰਨਿ' ਆਪਣਾ ਕੁਲ ਕਾ 'ਕਰਨਿ' ਉਧਾਰੁ ।੧॥੧੧॥

—ਬਿਹਾਗੜੇ ਕੀ ਵਾਰ, ਪੰ. ੫੫੨

ਨੋਟ :—ਇਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਹ ਉੱਪਰਲਾ ਚਿਹਨ 'ਨਿ' ਹੈ, 'ਣਿ' ਨਹੀਂ । ਇਸ ਚਿਹਨ ਦਾ 'ਨ' ਬਦਲ ਕੇ 'ਣ' ਨਹੀਂ ਹੋ ਸਕਦਾ, ਸਦਾ 'ਨ' ਹੀ ਰਹੇਗਾ । ਵੇਖੋ—

ਓੜਕ ਓੜਕ ਭਾਲਿ ਥਕੇ ਵੇਦ 'ਕਹਨਿ' ਇਕ ਵਾਤ ॥੨੨॥

—ਜਪੁ ਜੀ

ਇਥੇ ਲਫ਼ਜ਼ 'ਕਹਨਿ' ਵਰਤਮਾਨ ਕਾਲ, ਅੱਨ-ਪੁਰਖ, ਬਹੁ-ਵਚਨ ਹੈ । ਪਰ—

ਅੰਤੁ ਨ ਸਿਫਤੀ 'ਕਹਣਿ' ਨ ਅੰਤੁ ॥੨੪॥ —ਜਪੁ ਜੀ

ਇਥੇ ਲਫ਼ਜ਼ 'ਕਹਣਿ' ਅਧਿਕਰਣ ਕਾਰਕ, ਇਕ-ਵਚਨ ਹੈ ਕਹਣ' ਤੋਂ । 'ਕਹਣਿ' ਦਾ ਅਰਥ ਹੈ 'ਕਹਣ ਵਿਚ' ।

(੬) ਧਾਤੂ ਦੇ ਅੰਤ ਵਿਚ 'ਨੀ' :—

ਜੀਅ ਕੀ ਸਾਰ ਨ 'ਜਾਣਨੀ' ਮਨਮੁਖ ਅਗਿਆਨੀ ਅੰਧ ॥੨॥੫॥

—ਰਾਮਕਲੀ ਕੀ ਵਾਰ ਮ: ੫, ਪੰ: ੯੫੯

ਖੋਟੇ ਠਵਰ ਨ 'ਪਾਇਨੀ' ਰਲੇ ਜੂਠਾਨੈ ॥੪॥੨੦॥
ਖੋਟੇ ਨਦਰਿ ਨ 'ਆਵਨੀ' ਲੇ ਅਗਨਿ ਜਲਾਈਐ ॥੫॥੨੦॥

—ਆਸਾ ਮ: ੧ ਘਰੁ ੯ ਅਸਟਪਦੀਆ, ਪੰ: ੪੨੧

ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥ ਨਾਨਕ ਬਿਨੁ ਸਤਿਗੁਰ ਵਸਿ ਨ 'ਆਵਨੀ' ਨਾਮਿ ਹਉਮੈ ਮਾਰੀ ॥੮॥੫॥੨੭॥

—ਆਸਾ ਮ: ੩ ਅਸਟਪਦੀਆ, ਪੰ: ੪੨੫

ਨੋਟ :—ਇਸ 'ਚਿਹਨ' ਦਾ ਭੀ 'ਨ' ਇਸੇ ਸਕਲ ਵਿਚ ਰਹੇਗਾ, 'ਣ' ਨਹੀਂ ਹੋ ਸਕਦਾ ।

(੭) ਧਾਤੂ ਦੇ ਅੰਤ ਵਿਚ 'ੇਨਿ' :—

ਅਠੇ ਪਹਰ ਇਕਤੈ ਲਿਵੈ 'ਮੰਨੇਨਿ' ਹੁਕਮੁ ਅਪਾਰੁ ॥੨॥੬॥

—ਰਾਮਕਲੀ ਕੀ ਵਾਰ ਮ: ੫, ਪੰਨਾ ੯੫੮

ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ 'ਲੁਟੇਨਿ' ਸੁ ਪੰਚ ਜਨਾ ॥

੨॥੧੪॥ —ਗਉੜੀ ਚੇਤੀ ਮ: ੧, ਪੰਨਾ ੧੫੫

ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ 'ਲੁੋੜੇਨਿ' ਸੁ ਖਾਧਾਤਾ ॥੪॥੨॥੧੪॥

—ਗਉੜੀ ਚੇਤੀ ਮ: ੧, ਪੰਨਾ ੧੫੫

ਨੋਟ :—ਇਥੇ ਭੀ ਚਿਹਨ ਦਾ 'ਨ' ਬਦਲ ਨਹੀਂ ਸਕਦਾ; 'ਣ' ਨਹੀਂ ਹੋ ਸਕਦਾ।

(੮) ਧਾਤੂ ਦੇ ਅੰਤ ਵਿਚ 'ਨ੍ਹਿ' :—

ਨਾਮਿ ਰਤੇ ਜਨ ਸਦਾ ਸੁਖੁ 'ਪਾਇਨ੍ਹਿ' ਜਨ ਨਾਨਕ ਤਿਨ ਬਲਿ ਜਾਏ ॥

੧॥੫॥ —ਬਿਲਾਵਲ ਕੀ ਵਾਰ, ਪੰਨਾ ੮੫੧

(੯) ਕਿਤੇ ਟਾਵੇਂ ਟਾਵੇਂ ਥਾਂ ਅੱਨ ਪੁਰਖ, ਬਹੁ-ਵਚਨ ਦਾ ਚਿਹਨ 'ੈ' (ੈਂ) ਭੀ ਮਿਲਦਾ ਹੈ—

ਆਏ ਸੇ ਪਰਵਾਣੁ ਹੈਂ ਸਭ ਕੁਲ ਕਾ ਕਰਹਿ ਉਧਾਰੁ ॥੭॥੩॥੨੦॥

—ਸਿਰੀ ਰਾਗ ਮ: ੩ ਅਸਟਪਦੀਆ, ਪੰਨਾ ੬੬

ਸਬਦਿ ਰਤੇ ਵਡਹੰਸ 'ਹੈ' ਸਚੁ ਨਾਮੁ ਉਰਿਧਾਰਿ ॥੧॥

—ਵਡਹੰਸ ਕੀ ਵਾਰ ਮ ੪, ਪੰਨਾ ੫੮੫

ਗੁਰਮੁਖਿ ਭਗਤ ਸੋਹਹਿ ਦਰਬਾਰੇ ॥ ਸਚੀ ਬਾਣੀ ਸਬਦਿ ਸਵਾਰੇ ॥
ਅਨਦਿਨੁ ਗੁਣ 'ਗਾਵੈ' ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ ॥

੧੪॥੨॥੧੧॥ —ਮਾਰੂ ਮ: ੩, ਸੋਲਹੇ, ਪੰਨਾ ੧੦੫੫

(੧, ਉਤਰਹਿ—ਉਤਰਦੇ ਹਨ। ਚੁਗਹਿ—ਚੁਗਦੇ ਹਨ ਤਾਕਹਿ—ਤੱਕਦੇ ਹਨ। ਹਹਿ—ਹਨ।

(੨) ਪੇਖਹ—ਵੇਖਦੇ ਹਨ। ਗਾਵਹ—ਗਾਉਂਦੇ ਹਨ।

(੩) ਧਿਆਵਹੇ—ਧਿਆਉਂਦੇ ਹਨ। ਪਾਵਹੇ—ਪਾਉਂਦੇ ਹਨ। ਗਾਵਹੇ —ਗਾਉਂਦੇ ਹਨ। ਗਵਾਵਹੇ—ਗਵਾਉਂਦੇ ਹਨ।

(੪) ਚਾਲਹੀ—ਚੱਲਦੇ ਹਨ । ਸਮਾਹੀ—ਸਮਾਉਂਦੇ ਹਨ । ਜਾਣਹੀ—ਜਾਣਦੇ ਹਨ ।

(੫) ਜਾਨਿ—ਜਾਂਦੇ ਹਨ । ਪਾਇਨਿ—ਪਾਂਦੇ ਹਨ । ਬੋਲਨਿ—ਬੋਲਦੇ ਹਨ । ਸੇਵਨਿ—ਸੇਂਵਦੇ ਹਨ । ਕਰਨਿ—ਕਰਦੇ ਹਨ । ਸਵਾਰਨਿ—ਸਵਾਰਦੇ ਹਨ ।

(੬) ਜਾਣਨੀ—ਜਾਣਦੇ ਹਨ । ਪਾਇਨੀ—ਪਾਂਦੇ ਹਨ । ਆਵਨੀ—ਆਉਂਦੇ ਹਨ ।

(੭) ਮੰਨੇਨਿ—ਮੰਨਦੇ ਹਨ । ਲੁਟੇਨਿ—ਲੁੱਟਦੇ ਹਨ । ਲੋੜੇਨਿ—ਲੋੜਦੇ ਹਨ ।

(੮) ਪਾਇਨ੍ਹਿ—ਪਾਂਦੇ ਹਨ ।

(੯ ਗਾਵੈ—ਗਾਵੈਂ, ਗਾਉਂਦੇ ਹਨ । ਹੈ—ਹੈਂ, ਹਨ ।

**ਮੱਧਮ ਪੁਰਖ, ਇਕ-ਵਚਨ :—**

(੧) ਧਾਤੂ ਦੇ ਅੰਤ ਵਿਚ 'ਸਿ' :—

ਮੋ ਕਉ ਕਹਾ 'ਪੜ੍ਹਾਵਸਿ' ਆਲ ਜਾਲ ॥ ਮੇਰੀ ਪਟੀਆ ਲਿਖਿ ਦਿਹੁ ਸ੍ਰੀ ਗੋਪਾਲ ॥੧॥੪॥ —ਬਸੰਤੁ ਕਬੀਰ ਜੀਉ, ਪੰ: ੧੧੯੪

ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ 'ਬਿਲੋਵਸਿ' ਪਾਨੀ ॥੧॥ ਕਾਇਆ 'ਮਾਜਸਿ' ਕਉਨ ਗੁਨਾ ॥ ਜਉ ਘਟ ਭੀਤਰਿ ਹੈ ਮਲਨਾ ॥ ॥੧॥ਰਹਾਉ॥੮॥ —ਸੋਰਠਿ ਕਬੀਰ ਜੀ, ਪੰਨਾ ੬੫੬

(੨) ਧਾਤੂ ਦੇ ਅੰਤ ਵਿਚ 'ਹਿ' :—

ਜਿਉ ਤੂ 'ਰਾਖਹਿ' ਤਿਉ ਰਹਾ ਪ੍ਰਭ ਅਗਮ ਅਪਾਰੇ ॥੩॥੨੭॥੫੭॥ —ਬਿਲਾਵਲ ਮ: ੫, ਪੰ: ੮੧੫

ਜਿਉ ਤੂ 'ਚਲਾਇਹਿ' ਤਿਵ ਚਲਹ ਸੁਆਮੀ, ਹੋਰੁ ਕਿਆ ਜਾਣਾ ਗੁਣ ਤੇਰੇ ॥ ਕਰਿ ਕਿਰਪਾ ਜਿਨ ਨਾਮਿ 'ਲਾਇਹਿ' ਸਿ ਹਰਿ ਹਰਿ ਸਦਾ ਧਿਆਵਹੇ ॥ ਜਿਸ ਨੋ ਕਥਾ 'ਸੁਣਾਇਹਿ' ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥੧੫॥ —ਰਾਮਕਲੀ ਮ: ੩, ਅਨੰਦੁ, ਪੰ: ੯੧੯

ਧਾਤੂ ਦੇ ਅੰਤ ਵਿਚ 'ਹੇ' :—

ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ 'ਜਾਣਹੇ' ॥੧੨॥

—ਰਾਮਕਲੀ ਮ: ੩, ਅਨੰਦੁ, ਪੰਨਾ ੯੧੮

ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ 'ਪਾਵਹੇ' ॥
ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ 'ਚਲਾਵਹੇ' ॥੧੫॥

—ਰਾਮਕਲੀ ਮ: ੩ ਅਨੰਦੁ, ਪੰ: ੯੧੯

ਸਾਚਾ ਮੁਰਾਰੀ ਤਾਮਿ ਜਾਪਹਿ ਜਾਮਿ ਮੰਨਿ 'ਵਸਾਵਹੇ' ॥
ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ 'ਚੁਕਾਵਹੇ' ॥੫॥੨॥

—ਵਡਹੰਸੁ ਮ: ੧ ਛੰਤ, ਪੰ. ੫੬੭

(੪) ਧਾਤੂ ਦੇ ਅੰਤ ਵਿਚ 'ਹੀ' :—

ਪ੍ਰਭੁ ਭਗਤਿ ਵਛਲੁ ਨਹ 'ਸੇਵਹੀ' ਕਾਇਆ ਕਾਕ ਗ੍ਰਸਨਾ ਰਾਮ ॥
ਭ੍ਰਮਿ ਮੋਹੀ ਦੂਖ ਨ 'ਜਾਣਹੀ' ਕੋਟਿ ਜੋਨੀ ਬਸਨਾ ਰਾਮ ॥੩॥੧॥੪॥

—ਬਿਲਾਵਲੁ ਮ: ੫ ਛੰਤੁ ਮੰਗਲ, ਪੰ: ੮੪੮

ਦਰਿ ਸੇਵਕੁ ਦਰਵਾਨੁ ਦਰਦੁ ਤੂੰ 'ਜਾਣਹੀ' ॥
ਭਗਤਿ ਤੇਰੀ ਹੈਰਾਨੁ ਦਰਦੁ 'ਗਵਾਵਹੀ' ॥੩॥੨੧॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ. ੪੨੨

(੫) ਧਾਤੂ 'ਹੋਣਾ' ਤੋਂ ਮੱਧਮ-ਪੁਰਖ ਇਕ-ਵਚਨ 'ਹੈ' ਹੈ.—

ਹਮ ਬਾਰਿਕ ਤੂੰ ਗੁਰੁ ਪਿਤਾ 'ਹੈ' ਦੇ ਮਤਿ ਸਮਝਾਏ ॥੪॥੩॥੧੦॥

—ਆਸਾ ਮ: ੪ ਛੰਤ ਘਰੁ ੪, ਪੰ ੪੫੦

(੧) ਪੜ੍ਹਾਵਸਿ—ਤੂੰ ਪੜ੍ਹਾਉਂਦਾ ਹੈਂ। ਬਿਲੋਵਸਿ—ਤੂੰ ਬਿਲੋਂਦਾ ਹੈਂ। ਮਾਜਸਿ—ਤੂੰ ਮਾਜਦਾ ਹੈਂ।

(੨) ਤੂ ਰਾਖਹਿ— ਤੂੰ ਰੱਖਦਾ ਹੈਂ। ਤੂੰ ਚਲਾਇਹਿ—ਤੂੰ ਚਲਾਉਂਦਾ ਹੈਂ। ਲਾਇਹਿ—ਤੂੰ ਲਾਉਂਦਾ ਹੈਂ। ਸੁਣਾਇਹਿ—ਤੂੰ ਸੁਣਾਉਂਦਾ ਹੈਂ।

(੩) ਤੂ ਜਾਣਹੇ—ਤੂੰ ਜਾਣਦਾ ਹੈਂ। ਤੂ ਪਾਵਹੇ—ਤੂੰ ਪਾਉਂਦਾ ਹੈਂ। ਚਲਾਵਹੇ—ਤੂੰ ਚਲਾਉਂਦਾ ਹੈਂ। ਵਸਾਵਹੇ—ਤੂੰ ਵਸਾਉਂਦਾ ਹੈਂ।

ਚੁਕਾਵਹੰ—ਤੂੰ ਚੁਕਾਉਂਦਾ ਹੈਂ।

(੪) (ਤੂ) ਸੇਵਹੀ—ਤੂੰ ਸੇਂਵਦਾ ਹੈਂ। (ਤੂ) ਜਾਣਹੀ—ਤੂੰ ਜਾਣਦਾ ਹੈਂ। ਗਵਾਵਹੀ—ਤੂੰ ਗਵਾਉਂਦਾ ਹੈਂ।

(੫) ਹੈ—ਤੂੰ ਹੈਂ।

ਮੱਧਮ ਪੁਰਖ, ਬਹੁ-ਵਚਨ :—

ਧਾਤੂ ਦੇ ਅੰਤ ਵਿਚ 'ਹੁ' :—

ਝਗੜੇ ਝੇੜੂ 'ਕਰਹੁ' ਕਿਆ ਪ੍ਰਾਣੀ ਜੋ ਕਿਛੁ ਹੋਆ ਸਭੁ ਚਲਣਾ ॥੧੬॥

—ਆਸਾ ਮ: ੧ ਪਟੀ ਲਿਖੀ, ਪੰਨਾ ੪੩੩

ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ 'ਨਾਵਹੁ' ਕਾਹੀ ਜੀਉ ॥੩॥੯॥

—ਸੋਰਠਿ ਮ: ੧, ਪੰ: ੫੯੮

ਤੁਮ ਸੁਖਦਾਈ ਪੁਰਖ ਬਿਧਾਤੇ ਤੁਮ 'ਰਾਖਹੁ' ਅਪੁਨੇ ਬਾਲਾ ॥੩॥੬॥੧੭॥

—ਸੋਰਠਿ ਮ: ੫ ਘਰੁ ੨, ਪੰ. ੬੧੩

ਹਰਿ 'ਦੇਵਹੁ' ਦਾਨੁ ਦਇਆਲਿ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥੨੦॥

—ਸੋਰਠਿ ਕੀ ਵਾਰ, ਪੰ: ੬੫੦

ਨਿਮਖ ਨਿਮਖ ਤੁਮਹੀ 'ਪ੍ਰਤਿਪਾਲਹੁ' ਹਮ ਬਾਰਿਕ ਤੁਮਰੇ ਧਾਰੇ ॥੧॥੧੨॥

—ਧਨਾਸਰੀ ਮ' ੫, ਪੰ: ੬੭੪

ਕਰਹੁ—ਤੁਸੀਂ ਕਰਦੇ ਹੋ। ਨਾਵਹੁ—ਤੁਸੀਂ ਨ੍ਹਾਉਂਦੇ ਹੋ। ਰਾਖਹੁ—ਤੁਸੀਂ ਰੱਖਦੇ ਹੋ। ਦੇਵਹੁ—ਤੁਸੀਂ ਦੇਂਦੇ ਹੋ। ਪ੍ਰਤਿਪਾਲਹੁ—ਤੁਸੀਂ ਪਾਲਦੇ ਹੋ।

ਉੱਤਮ ਪੁਰਖ, ਇੱਕ-ਵਚਨ :—

(੧) ਧਾਤੂ ਦੇ ਅੰਤ ਵਿਚ 'ਉ' :—

ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ 'ਕਰਉ' ਬੀਚਾਰੁ ॥੪੬॥

—ਰਾਮਕਲੀ ਮਹਲਾ ੧ ਦਖਣੀ, ਓਅੰਕਾਰੁ, ਪੰ ੯੩੬

ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥
ਹੋਰ ਕਥਨੀ 'ਬਦਉ' ਨ ਸਗਲੀ ਛਾਰੁ ॥੨॥੪॥ —ਰਾਮਕਲੀ ਮ. ੧, ਪੰ. ੯੦੪

ਹਉ'ਮਾਗਉ'ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥੪॥੧॥੮॥

—ਆਸਾ ਮ: ੪ ਛੰਤ ਘਰੁ , ਪੰ. ੪੪੯

'ਮਿਲਉ' ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ ॥ ਬਿਨਉ 'ਕਰਉ' ਕਰ ਜੋੜਿ, ਹਰਿ ਹਰਿ ਨਾਮੁ ਦੇਹੁ ॥ ਹਰਿ ਨਾਮੁ 'ਮਾਗਉ' ਚਰਣ 'ਲਾਗਉ' ਮਾਨੁ 'ਤਿਆਗਉ' ਤੁਮ ਦਇਆ ॥ ਕਤਹੂੰ ਨ 'ਧਾਵਉ' ਸਰਣਿ 'ਪਾਵਉ' ਕਰੁਣਾਮੈ ਪ੍ਰਭਿ ਕਰਿ ਮਇਆ ॥੧॥੫॥੮॥

—ਆਸਾ ਮ' ੫ ਛੰਤ ਘਰੁ ੬, ਪੰ: ੪੫੭

ਜਹ 'ਦੇਖਉ' ਤਹ ਸੰਗਿ ਏਕੋ ਰਵਿ ਰਹਿਆ ॥੩॥੬॥੯॥

—ਆਸਾ ਮ: ੫ ਛੰਤ ਘਰੁ ੬, ਪੰਨਾ ੪੫੮

(੨) ਧਾਤੂ ਦੇ ਅੰਤ ਵਿਚ 'ਊ' :—

ਖਿਨੁ ਪਲੁ ਘੜੀ ਨ 'ਜੀਵਊ' ਬਿਨੁ ਦੇਖੇ ਮੇਰੀ ਮਾਇ ॥੨੯॥

—ਸਾਰੰਗ ਕੀ ਵਾਰ ਮਹਲਾ ੪, ਪੰ: ੧੨੪੮

ਆਪਿ ਕੁਚਜੀ ਦੋਸੁ ਨ 'ਦੇਊ' ਜਾਣਾ ਨਾਹੀ ਰਖੇ ॥੧॥੨॥੧੦॥

—ਬਸੰਤੁ ਹਿੰਡੋਲ ਮਹਲਾ ੧ ਘਰੁ ੨, ਪੰ: ੧੧੭੧

ਸੇਵਾ ਕਛੂ ਨਾ 'ਜਾਨਊ' ਨੀਚੁ ਮੂਰਖਾਰੇ ॥੧॥੪॥੩੪॥

—ਬਿਲਾਵਲੁ ਮ: ੫, ਪੰਨਾ ੮੦੯

(੩) ਧਾਤੂ ਦੇ ਅੰਤ ਵਿਚ 'ਾ' :—

ਜਿਉ ਤੂੰ ਰਾਖਹਿ ਤਿਉ 'ਰਹਾ' ਮੁਖਿ ਨਾਮੁ ਹਮਾਰੇ ॥੧੯॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੨੧

ਹਉ 'ਜੀਵਾ' ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ ॥੨॥੨੧॥

—ਆਸਾ ਮ: ੧ ਘਰੁ ੮ ਅਸਟਪਦੀਆ, ਪੰ: ੪੨੨

ਤੁਧੁ ਬਾਝੁ ਇਕੁ ਤਿਲੁ ਰਹਿ ਨ 'ਸਾਕਾ' ਕਹਣਿ ਸੁਨਣਿ ਨ ਧੀਜਏ ॥੨॥੧॥

—ਆਸਾ ਮ: ੧ ਛੰਤ, ਪੰ. ੪੩੭

ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ 'ਦੇਖਾ' ਤਹ ਸੋਈ ॥੨॥੩॥

—ਆਸਾ ਮ: ੧ ਛੰਤ, ਪੰ: ੪੩੬

ਪੰਥੁ 'ਦਸਾਵਾ' ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥੨॥੨॥੯॥

—ਆਸਾ ਮ: ੪ ਛੰਤ ਘਰੁ ੪, ਪੰ: ੪੪੯

ਦੇਖਿ ਦੇਖਿ 'ਜੀਵਾਂ' ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥
੧॥ਰਹਾਉ॥੫॥ —ਦੇਵਗੰਧਾਰੀ ਮ: ੪ ਘਰੁ ੧, ਪੰ: ੫੨੮

(੩) ਧਾਤੂ ਦੇ ਅੰਤ ਵਿਚ 'ੀ' :—

ਇਕਿ ਸੰਗਿ ਹਰਿ ਕੈ ਕਰਹਿ ਰਲੀਆ ਹਉ ਪੁਕਾਰੀ ਦਰਿ ਖਲੀ ॥੩॥੧॥
—ਆਸਾ ਮ: ੧ ਛੰਤ, ਪੰ ੪੩੬

ਤੂੰ ਸਭਨੀ ਥਾਈ ਜਿਥੈ ਹਉ 'ਜਾਈ' ਸਾਚਾ ਸਿਰਜਣਹਾਰੁ ਜੀਉ ॥੧॥੧॥੪॥
— ਆਸਾ ਮ: ੧ ਘਰੁ ੨ ਛੰਤ, ਪੰ ੪੩੮

ਤਿਸੁ 'ਜੋਹਾਰੀ' ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥੧॥੮॥
—ਆਸਾ ਦੀ ਵਾਰ

(੧) ਕਰਉ—ਮੈਂ ਕਰਦਾ ਹਾਂ। ਬਦਉ—ਮੈਂ ਬਦਦਾ ਹਾਂ। ਹਉ ਮਾਗਉ—ਮੈਂ ਮੰਗਦਾ ਹਾਂ। ਮਿਲਉ—ਮੈਂ ਮਿਲਦਾ ਹਾਂ। ਲਾਗਉ—ਮੈਂ ਲੱਗਦਾ ਹਾਂ। ਤਿਆਗਉ—ਮੈਂ ਤਿਆਗਦਾ ਹਾਂ।

(੨) ਜੀਵਊ—ਮੈਂ ਜੀਉਂਦਾ ਹਾਂ। ਦੇਊ—ਦੇਂਦਾ ਹਾਂ। ਜਾਨਊ—ਜਾਣਦਾ ਹਾਂ।

(੩) ਰਹਾ—ਮੈਂ ਰਹਿੰਦਾ ਹਾਂ। ਜੀਵਾ—ਮੈਂ ਜੀਉਂਦਾ ਹਾਂ। ਰਹਿ ਸਾਕਾ—ਮੈਂ ਰਹਿ ਸਕਦਾ ਹਾਂ। ਦੇਖਾ—ਮੈਂ ਦੇਖਦਾ ਹਾਂ। ਦਸਾਵਾ—ਮੈਂ ਪੁੱਛਦਾ ਹਾਂ।

(੪) ਪੁਕਾਰੀ—ਮੈਂ ਪੁਕਾਰਦੀ ਹਾਂ। ਜਾਈ—ਮੈਂ ਜਾਂਦਾ ਹਾਂ। ਜੋਹਾਰੀ—ਮੈਂ ਜੋਹਾਰਦਾ ਹਾਂ, ਮੈਂ ਨਮਸਕਾਰ ਕਰਦਾ ਹਾਂ।

ਉਤਮ ਪੁਰਖ, ਬਹੁ ਵਚਨ :—

(੧) ਧਾਤੂ ਦੇ ਅੰਤ ਵਿਚ 'ਹ' :—

ਤਿਨ ਹਮ ਚਰਣ 'ਸਰੇਵਹ' ਖਿਨੁ ਖਿਨੁ ਪਗ 'ਧੋਵਤ' ਜਿਨ ਹਰਿ ਮੀਠ ਲਗਾਨ ਜੀਉ ॥੨॥੩॥੫॥ ਆਸਾ ਮ. ੪ ਛੰਤ ਘਰੁ ੭, ਪੰ. ੪੪੬

ਹਰਿ ਨਾਮੁ 'ਸਲਾਹਹ' ਦਿਨੁ ਰਾਤਿ ਏਹਾ ਆਸ ਅਧਾਰੋ ॥੩॥੩॥੧੦॥

—ਆਸਾ ਮ: ੪ ਛੰਤ ਘਰੁ ੪, ਪੰ: ੪੫੦

ਸੋ ਹਮ 'ਕਰਹ' ਜੁ ਆਪਿ ਕਰਾਏ ॥੪॥੭॥੧੯॥

—ਗੂਜਰੀ ਮ: ੪ ਘਰੁ ੩, ਪੰ: ੪੯੪

ਜਿਉ ਚਲਾਏ ਤਿਉ 'ਚਾਲਹ' ਭਾਈ ਹੋਰ ਕਿਆ ਕੋ ਕਰੇ ਚਤੁਰਾਈ ॥੬॥੧॥

—ਸੋਰਠਿ ਮ: ੧ ਅਸ਼ਟਪਦੀਆ, ਪੰ. ੬੩੫

ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ 'ਗਾਵਹ' ਹਰਿ ਗੁਣ ਛੰਤਾ ॥
ਹਰਿ ਕੀਰਤਨੁ 'ਕਰਹ' ਹਰਿ ਜਸੁ 'ਸੁਣਹ' ਤਿਸੁ ਕਵਲਾਕੰਤਾ ॥੨੦॥

—ਸੋਰਠਿ ਕੀ ਵਾਰ, ਪੰ: ੬੫੦

(੨) ਧਾਤੂ ਦੇ ਅੰਤ ਵਿਚ 'ਹਿ' :—

ਹਮ ਭੂਲਿ 'ਵਿਗਾੜਹਿ' ਦਿਨਸੁਰਾਤਿ ਹਰਿ ਲਾਜ ਰਖਾਏ ॥੪॥੩॥੧੦॥

—ਆਸਾ ਮ: ੫ ਛੰਤੁ ੪, ਪੰ: ੪੫੦

ਜਿਉ ਬੋਲਾਵਹਿ ਤਿਉ 'ਬੋਲਹਿ' ਸੁਆਮੀ ਕੁਦਰਤਿ ਕਵਨ ਹਮਾਰੀ ॥

੮॥੧॥੮॥ ਗੂਜਰੀ ਮ: ੫ ਘਰੁ ੨, ਅਸ਼ਟਪਦੀਆ, ਪੰ: ੫੦੭

(੧) ਸਰੇਵਹ—ਅਸੀ ਸੇਂਵਦੇ ਹਾ। ਧੋਵਹ—ਅਸੀ ਧੋਂਦੇ ਹਾ। ਸਲਾਹਹ—ਅਸੀ ਸਲਾਹੰਦੇ ਹਾ। ਕਰਹ—ਅਸੀ ਕਰਦੇ ਹਾ। ਚਾਲਹ—ਅਸੀ ਚੱਲਦੇ ਹਾ। ਗਾਵਹ—ਅਸੀ ਗਾਉਂਦੇ ਹਾ। ਸੁਣਹ—ਅਸੀ ਸੁਣਦੇ ਹਾ।

(੨) ਵਿਗਾੜਹਿ—ਅਸੀ ਵਿਗਾੜਦੇ ਹਾ। ਬੋਲਹਿ—ਅਸੀ ਬੋਲਦੇ ਹਾ।

(੩) ਧਾਤੂ ਦੇ ਅੰਤ ਵਿਚ 'ਹਾ' :—

ਹਮ ਮੂਰਖ ਕਿਛੂਅ ਨ 'ਜਾਣਹਾ' ਕਿਵ ਪਾਵਹ ਪਾਰੋ ॥੩॥੩॥੧੦॥

—ਆਸਾ ਮ: ੪ ਛੰਤ ਘਰੁ ੪, ਪੰ. ੪੫੦

ਜਾਣਹਾ—ਅਸੀ ਜਾਣਨੇ ਹਾ।

(੬) ਵਰਤਮਾਨ ਕਾਰਦੰਤਕ (Present Participle) ਦੇ ਨਾਲ 'ਹੋਣਾ' ਧਾਤੂ ਦੇ ਵਰਤਮਾਨ ਰੂਪ ਲਗਾਇਆ ਭੀ ਵਰਤਮਾਨ ਕਾਲ ਬਣਾਇਆ ਜਾਦਾ ਹੈ; ਜਿਵੇ—

ਅੱਨ ਪੁਰਖ, ਇਕ-ਵਚਨ :—

ਮਾਟੀ ਕੋ ਪੁਤਰਾ ਕੈਸੇ 'ਨਚਤੁ' ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ 'ਫਿਰਤੁ' ਹੈ ॥੧॥ ਰਹਾਉ॥
ਜਬ ਕਛੁ ਪਾਵੈ ਤਬ ਗਰਬੁ 'ਕਰਤੁ' ਹੈ ॥
ਮਾਇਆ ਗਈ ਤਬ ਰੋਵਨੁ 'ਲਗਤੁ' ਹੈ ॥੧॥੬॥

—ਆਸਾ ਰਵਿਦਾਸ ਜੀ, ਪੰ. ੪੮੭

ਨਾਮੁ ਤੇਰਾ ਸਭ ਕੋਈ 'ਲੇਤੁ ਹੈ' ਜੇਤੀ ਆਵਣ ਜਾਣੀ ॥੫॥੧॥੨੩॥

— ਆਸਾ ਮ: ੩ ਅਸਟਪਦੀਆ, ਪੰ. ੪੨੩

ਸਿੰਚਨਹਾਰੇ ਏਕੈ ਮਾਲੀ॥ਖਬਰਿ 'ਕਰਤੁ' ਹੈ ਪਾਤ ਪਤ ਡਾਲੀ ॥੨॥੫॥੫੬॥

—ਆਸਾ ਮ: ੫ ਘਰੁ ੭, ਪੰ: ੩੮੫

ਜਨਨੀ ਜਾਨਤ ਸੁਤੁ ਬਡਾ 'ਹੋਤੁ' ਹੈ ॥ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ 'ਘਟਤੁ' ਹੈ ॥੧॥੧॥ —ਸਿਰੀ ਰਾਗ ਕਬੀਰ ਜੀ, ਪੰ. ੯੧

ਜਿਉ ਬੇਸੁਆ ਕੇ ਘਰਿ ਪੂਤੁ 'ਜਮਤੁ ਹੈ' ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥ ੧॥ਰਹਾਉ॥੬॥ —ਦੇਵ ਗੰਧਾਰੀ ਮ: ੪, ਪੰ. ੫੨੮

ਨਚਤੁ ਹੈ—ਨੱਚਦਾ ਹੈ। ਫਿਰਤੁ ਹੈ—ਫਿਰਦਾ ਹੈ। ਕਰਤੁ ਹੈ—ਕਰਦਾ ਹੈ। ਲਗਤੁ ਹੈ—ਲੱਗਦਾ ਹੈ। ਲੇਤੁ ਹੈ—ਲੈਂਦਾ ਹੈ। ਹੋਤੁ ਹੈ—ਹੁੰਦਾ ਹੈ। ਜਮਤੁ ਹੈ—ਜੰਮਦਾ ਹੈ।

ਨੋਟ :—ਕਦੇ ਕਦੇ ਨਿਰਾ ਵਰਤਮਾਨ ਕਾਰਦੰਤਕ ਹੀ ਵਰਤਮਾਨ ਕਾਲ ਦਾ ਕੰਮ ਦੇਂਦਾ ਹੈ, ਓਥੇ 'ਹੋਣਾ' ਧਾਤੂ ਦੇ ਰੂਪ ਦਾ ਲੋਪ ਸਮਝਿਆ ਜਾਂਦਾ ਹੈ; ਜਿਵੇਂ—

'ਪਾਵਤੁ' ਰਲੀਆ ਜੋਬਨਿ ਬਲੀਆ ॥
ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥੪॥੫੫॥

—ਆਸਾ ਮ: ੫ ਘਰੁ ੭, ਪੰ: ੩੮੫

ਮੋਹ ਚੀਕੜਿ ਫਾਥੇ ਨਿਘਰਤ ਹਮ 'ਜਾਤੇ' ਹਰਿ ਬਾਹ ਪ੍ਰਭੂ ਪਕਰਾਇ ਜੀਉ॥ ੪॥੩॥੫॥ —ਆਸਾ ਮ: ੪ ਛੰਤ ਘਰੁ ੨, ਪੰ: ੪੪੬

ਸੇਜੈ 'ਰਮਤੂ' ਨੈਨ ਨਹੁ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ॥੨੫॥

—ਆਸਾ ਕਬੀਰ ਜੀ, ਪੰ: ੪੮੨

## ਭੂਤ ਕਾਲ (Past Tense)

(੧) ਜੋ ਆਰੀਆ ਲੋਕ ਦੱਖਣ ਵਾਲੇ ਹਿੰਦੂਕੁਸ ਪਰਬਤ ਦੇ ਰਸਤੇ ਭਾਰਤ ਦੇਸ ਵਿਚ ਆਏ ਸਨ, ਇਨ੍ਹਾ ਤੋਂ ਛੁਟ ਥੋੜੇ ਜਿਹੇ ਆਰੀਆ ਅਜਿਹੇ ਭੀ ਸਨ, ਜੋ ਪਹਾੜ ਪਾਸੇ ਚਿਤਰਾਲ ਤੇ ਗਿਲਗਿਤ ਵੱਲ ਚਲੇ ਗਏ ਸਨ, ਅਤੇ ਉਧਰੋ ਦੱਖਣ ਵੱਲ ਉਤਰ ਆਏ ਸਨ।

ਭਾਰਤ ਦੀਆ ਵਰਤਮਾਨ ਬੋਲੀਆ ਦੀ ਖੋਜ ਕੀਤਿਆ ਇਹ ਪ੍ਰਤੱਖ ਮਲੂਮ ਹੋ ਜਾਦਾ ਹੈ ਕਿ ਕੁਝ ਬੋਲੀਆ ਪਹਿਲਾ ਆਏ ਆਰੀਆਂ ਦੀਆ ਬੋਲੀਆ ਨਾਲ ਸੰਬੰਧ ਰੱਖਦੀਆ ਹਨ, ਜੋ ਐਸ ਵੇਲੇ ਭੀ ਮੱਧ-ਦੇਸ ਦੇ ਚਹੁਵੀ ਪਾਸੀ ਖਿੱਲਰੀਆ ਹੋਈਆ ਹਨ, ਅਤੇ ਕੁਝ ਬੋਲੀਆ ਦਾ ਸੰਬੰਧ ਪਿਛੋਂ ਆਏ ਆਰੀਆ ਨਾਲ ਹੈ।

ਇਸ ਅਧਾਰ ਤੇ ਬੋਲੀਆ ਦੇ ਦੋ ਮੁਖ ਹਿੱਸੇ ਬਣਦੇ ਹਨ—

(੧) ਅੰਤਰੰਗ, ਮਧ ਦੇਸ ਦੇ ਅੰਦਰਲੇ ਪ੍ਰਾਤਾਂ ਵਿਚ ਬੋਲੀਆ ਜਾਣ ਵਾਲੀਆ;

(੨) ਬਹਿਰੰਗ, ਉਹ ਬੋਲੀਆ ਜੋ ਇਹਨਾ ਪ੍ਰਾਂਤਾ ਦੇ ਦੁਆਲੇ ਦੇ ਦੇਸਾ ਵਿਚ ਵਰਤੀਦੀਆ ਹਨ, ਜਿਵੇ ਕਸਮੀਰ, ਪੱਛਮੀ ਪੰਜਾਬ, ਸਿੰਧ, ਮਹਾਰਾਸਟਰ, ਮੱਧ ਭਾਰਤ, ਉੜੀਸਾ, ਬਿਹਾਰ, ਬੰਗਾਲ ਤੇ ਆਸਾਮ। ਕੇਵਲ ਗੁਜਰਾਤ ਹੀ ਇਕ ਅਜਿਹਾ ਇਲਾਕਾ ਹੈ ਜਿਸ ਦੀ ਬੋਲੀ ਦਾ ਸੰਬੰਧ ਅੰਤਰੰਗ ਬੋਲੀਆ ਨਾਲ ਹੈ।

'ਬਹਿਰੰਗ' ਬੋਲੀਆ ਦੀ ਭੂਤਕਾਲ ਕ੍ਰਿਆ ਦੇ ਸਧਾਰਨ ਰੂਪ ਤੋ ਹੀ ਉਹਨਾ ਦਾ ਪੁਰਖ (Person) ਜਾ ਵਚਨ (Number) ਮਲੂਮ ਹੋ ਜਾਦਾ ਹੈ; ਪਰ 'ਅੰਤਰੰਗ' ਬੋਲੀਆ ਦੇ ਸਾਰੇ 'ਪੁਰਖਾ' ਵਿਚ ਕ੍ਰਿਆ ਦਾ ਰੂਪ ਇਕੋ ਹੀ ਰਹਿੰਦਾ ਹੈ; ਜਿਵੇ 'ਮਰਾਠੀ' ਬੋਲੀ ਵਿਚ 'ਗੇਲੋਂ' ਤੋਂ ਹੀ 'ਮੈ ਗਿਆ' ਦਾ ਬੋਧ ਹੁੰਦਾ ਹੈ ਅਤੇ 'ਗੇਲਾ' ਤੋ 'ਉਹ

ਗਿਆ' ਦਾ—

ਨਾਦ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥—ਸੋਰਠਿ ਨਾਮਦੇਉ, ਪੰ. ੬੫੬

ਸਮਾਇਲੋ — ਮੈ ਸਮਾਇਆ ਹਾ । ਸਤਿਗੁਰੁ ਭੇਟਿਲੇ — ਗੁਰੂ ਮਿਲ੍ਹਿਆ ਹੈ ।

ਪਰੰਤੂ 'ਮੈਂ ਗਿਆ', 'ਤੂੰ ਗਿਆ', 'ਉਹ ਗਿਆ'—ਇਹਨਾ ਸਭਨਾ ਵਿੱਚ 'ਗਿਆ' ਸਮਾਨ ਹੈ ।

'ਅੰਤਰੰਗ' ਬੋਲੀਆ ਦੇ ਦੋ ਮੁਖ ਹਿੱਸੇ ਹਨ—ਪੱਛਮੀ ਤੇ ਉੱਤਰੀ ।

ਪੱਛਮੀ ਹਿੱਸੇ ਵਿਚ ਚਾਰ ਬੋਲੀਆ ਹਨ—ਪੱਛਮੀ ਹਿੰਦੀ, ਰਾਜਸਥਾਨੀ, ਗੁਜਰਾਤੀ ਤੇ ਪੰਜਾਬੀ ।

ਉੱਤਰੀ ਹਿੱਸੇ ਵਿਚ ਤਿੰਨ ਬੋਲੀਆ ਹਨ—ਪੱਛਮੀ ਪਹਾੜੀ, ਮੱਧ ਪਹਾੜੀ ਤੇ ਪੂਰਬੀ ਪਹਾੜੀ ।

'ਬਹਿਰੰਗ' ਬੋਲੀਆ ਦੇ ਤਿੰਨ ਮੁਖ ਹਿੱਸੇ ਹਨ—'ਉੱਤਰ-ਪੱਛਮੀ', ਦੱਖਣੀ ਤੇ ਪੂਰਬੀ ।

'ਉੱਤਰ-ਪੱਛਮੀ' ਵਿਚ ਚਾਰ ਬੋਲੀਆ ਹਨ—ਕਸਮੀਰੀ, ਕੋਹਿਸਤਾਨੀ, ਪੱਛਮੀ ਪੰਜਾਬੀ ਤੇ ਸਿੰਧੀ ।

ਦੱਖਣੀ ਵਿਚ—ਮਰਾਠੀ ।

ਪੂਰਬੀ ਵਿਚ ਉੜੀਆ, ਬਿਹਾਰੀ, ਬੰਗਲਾ ਤੇ ਆਸਾਮੀ ਹਨ ।

ਇਹਨਾ ਅੰਤਰੰਗ' ਅਤੇ 'ਬਹਿਰੰਗ' ਹਿੱਸਿਆ ਦੇ ਵਿਚਕਾਰ ਇਕ ਹੋਰ ਹਿੱਸਾ ਹੈ—ਪੂਰਬੀ ਹਿੰਦੀ ।

## ਪੱਛਮੀ ਪੰਜਾਬੀ.—

ਮੁਲਤਾਨ, ਝੰਗ, ਮਿੰਟਗੁਮਰੀ, ਬਹਾਵਲਪੁਰ ਆਦਿਕ ਵਿਚ ਬੋਲੀ ਜਾਣ ਵਾਲੀ 'ਬੋਲੀ' ਪੱਛਮੀ ਪੰਜਾਬੀ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਬਹਿਰੰਗ' ਬੋਲੀ (ਪੱਛਮੀ ਪੰਜਾਬੀ) ਦੇ ਭੂਤਕਾਲ ਦੇ ਬਹੁਤ ਪ੍ਰਮਾਣ ਮਿਲਦੇ ਹਨ; ਜਿਵੇਂ—

ਉੱਤਮ ਪੁਰਖ, ਇਕ-ਵਚਨ :—

ਬਨਿ ਭੀਹਾਵਲੈ ਹਿਕੁ ਸਾਥੀ 'ਲਧਮੁ' ਦੁਖ ਹਰਤਾ ਹਰਿ ਨਾਮਾ ॥੨॥੭॥

ਲਧਮੁ—ਮੈਂ ਲੱਧਾ। —ਗੂਜਰੀ ਕੀ ਵਾਰ ਮ. ੫, ਪੰ. ੫੧੯

ਤੈਡੇ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ 'ਡਿਠਮੁ' ਕੋਈ ॥

ਡਿਠਮੁ—ਮੈਂ ਡਿੱਠਾ। —ਗੂਜਰੀ ਕੀ ਵਾਰ ਮ: ੫, ਪੰ: ੫੨੦

ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ 'ਡਿਠੋਮਿ' ॥੨॥੨੨॥

'ਡਿਠੋਮਿ'—ਮੈਂ ਡਿੱਠਾ। —ਰਾਮਕਲੀ ਕੀ ਵਾਰ ਮ: ੫, ਪੰ: ੯੬੬

'ਢੂੰਢੇਲਿਮੁ' 'ਢੂਢਿਮੁ' ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥੧॥

'ਢੂਢਿਮੁ'—ਮੈਂ ਢੂੰਢਿਆ। —ਮਾਝ ਕੀ ਵਾਰ ਮ: ੧, ਪੰ: ੧੩੮.

ਈਧਣੁ ਕੀਤੋ ਮੂ ਘਣਾ ਭੋਰੀ 'ਦਿਤੀਮੁ' ਭਾਇ ॥੨॥੫॥

ਦਿਤੀਮੁ—ਮੈਂ ਦਿੱਤੀ। —ਜੈਤਸਰੀ ਕੀ ਵਾਰ, ਪੰ: ੭੦੬

ਪੰਖੰਦੜੋ ਕੀ ਭੁਲ ਤੁੰਮਾ 'ਦਿਸਮੁ' ਸੋਹਣਾ ॥੨॥੧੦॥

ਦਿਸਮੁ—ਮੈਨੂੰ ਦਿੱਸਿਆ। —ਜੈਤਸਰੀ ਕੀ ਵਾਰ, ਪੰ. ੭੦੮

ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ 'ਤਾਰਿਅਮੁ' ॥੨॥੧੯॥

ਤਾਰਿਅਮੁ—ਮੈਨੂੰ ਤਾਰਿਆ। ਜੈਤਸਰੀ ਕੀ ਵਾਰ, ਪੰ: ੭੧੦

ਮੱਧਮ ਪੁਰਖ, ਇਕ ਵਚਨ :—

ਕਕੈ ਕਾਮਿ ਕ੍ਰੋਧਿ 'ਭਰਮਿਓਹੁ' ਮੂੜੇ ਮਮਤਾ ਲਾਗੇ ਤੁਧੁ ਹਰਿ ਵਿਸਰਿਆ ॥
੮॥੧॥੨॥ —ਆਸਾ ਮ: ੩ ਪਟੀ, ਪੰ: ੪੩੫

ਤਤੈ ਤਾਮਸਿ 'ਜਲਿਓਹੁ' ਮੂੜੇ ਥਥੈ ਥਾਨੁ ਭਰਿਸਟੁ ਹੋਆ ॥੯॥
ਸਚੈ ਆਪਿ 'ਖੁਆਇਓਹੁ' ਮੂੜੇ ਇਹੁ ਸਿਰਿ ਤੇਰੈ ਲੇਖੁ ਪਇਆ ॥੧੦॥
ਭਭੈ ਭਵਜਲਿ 'ਡੁਬੋਹੁ' ਮੂੜੇ ਮਾਇਆ ਵਿਚਿ ਗਲਤਾਨੁ ਭਇਆ ॥
੧੧॥੧॥੨॥ —ਆਸਾ ਮ: ੩ ਪਟੀ, ਪੰ. ੪੩੫

ਹੰਸੁ ਚਲਿਆ ਤੂੰ ਪਿਛੈ 'ਰਹੀਏਹਿ' ਛੁਟੜਿ 'ਹੋਈਅਹਿ' ਨਾਰੀ ॥੨॥
ਤੂੰ ਕਾਇਆ 'ਰਹੀਅਹਿ' ਸੁਪਨੰਤਰਿ ਤੁਧੁ ਕਿਆ ਕਰਮੁ ਕਮਾਇਆ ॥੩॥੧੩॥
—ਗਉੜੀ ਚੇਤੀ ਮ: ੧, ਪੰ: ੧੫੫

ਨੋਟ :–(ਰਹੀਅਹਿ, ਰਹੀਏਹਿ, ਹੋਈਅਹਿ–ਇਹ ਤਿੰਨੇ ਇਸਤ੍ਰੀ ਲਿੰਗ ਹਨ)।

ਰੇ ਜਨ ਉਥਾਰੈ 'ਦਬਿਓਹੁ' ਸੁਤਿਆ ਗਈ ਵਿਹਾਇ ॥੧॥੨੩॥
—ਸੋਰਠਿ ਕੀ ਵਾਰ, ਪੰ. ੬੫੧

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
'ਬਧੋਹੁ' ਪੁਰਖਿ ਬਿਧਾਤੈ ਤਾ ਤੂ ਸੋਹਿਆ ॥੧੦॥ -ਫੁਨਹੇ ਮ: ੫, ਪੰ: ੧੩੬੨

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂੰ 'ਜਣਿਓਹਿ' ॥ ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ 'ਪਤੀਣੋਹਿ ॥੭੩॥ —ਸਲੋਕ ਫਰੀਦ ਜੀ, ਪੰ: ੧੩੮੧

ਫਰੀਦਾ ਪਿਛਲ ਰਾਤਿ ਨ 'ਜਾਗਿਓਹਿ' ਜੀਵਦੜਾ 'ਮੁਇਓਹਿ' ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ 'ਵਿਸਰਿਓਹਿ' ॥੧੦੭॥
—ਸਲੋਕ ਫਰੀਦ ਜੀ, ਪੰ: ੧੩੮੩

ਭਰਮਿਓਹੁ—ਤੂੰ ਭਰਮਿਆ । ਜਲਿਓਹੁ—ਤੂੰ ਜਲਿਆ। ਖੁਆਇਓਹੁ—ਤੂੰ ਖੁੰਝਾਇਆ ਗਿਆ। ਡੁਬੋਹੁ—ਤੂੰ ਡੁੱਬਾ। ਰਹੀਏਹਿ—ਤੂੰ ਰਹੀ। ਹੋਈਅਹਿ—ਤੂੰ ਹੋਈ। ਦਬਿਓਹੁ—ਤੂੰ ਦੱਬਿਆ ਗਿਆ। ਬਧੋਹੁ—ਤੂੰ ਬੱਧਾ ਗਿਆ। ਜਣਿਓਹੁ—ਤੈਨੂੰ ਜਣਿਆ। ਪਤੀਣੋਹਿ—ਤੂੰ ਪਤੀਜਿਆ। ਜਾਗਿਓਹੁ—ਤੂੰ ਜਾਗਿਆ। ਮੁਇਓਹਿ—ਤੂੰ ਮੁਇਆ। ਵਿਸਰਿਓਹੁ—ਤੂੰ ਵਿੱਸਰਿਆ।

## ਅੱਨ ਪੁਰਖ, ਇਕ ਵਚਨ :—

ਅੱਨ ਪੁਰਖ ਇਕ-ਵਚਨ ਦਾ ਪੜਨਾਂਵ 'ਉਹ' ਜਾ 'ਉਸ ਨੇ' ਹੈ। ਪੁਰਾਣੀ ਪੰਜਾਬੀ ਵਿਚ 'ਉਸ ਨੇ' ਦੇ ਥਾ 'ਉਨਿ' ਮਿਲਦਾ ਹੈ; ਜਿਵੇਂ—

'ਉਨਿ' ਮੋਹੇ ਬਹੁਤੇ ਬ੍ਰਹਮੰਡ ॥ ਰਾਮਜਨੀ ਕੀਨੀ ਖੰਡ ਖੰਡ ॥੩॥੧੮॥੨੯॥
—ਰਾਮਕਲੀ ਮ: ੫, ਪੰ: ੮੯੨

ਉਨਿ—ਉਸ ਨੇ।

ਇਸੇ ਤਰ੍ਹਾ 'ਉਸ ਨੂੰ' 'ਉਸ ਦਾ' ਜਾ 'ਉਸ ਦੇ ਵਾਸਤੇ' ਆਦਿਕ ਦੇ ਥਾ ਪੁਰਾਣੀ ਪੰਜਾਬੀ ਵਿਚ 'ਉਸੁ' ਮਿਲਦਾ ਹੈ; ਜਿਵੇ :—

ਖਸਮੁ ਮਰੈ ਤਉ ਨਾਰਿ ਨ ਰੋਵੈ ॥ 'ਉਸੁ' ਰਖਵਾਰਾ ਅਉਰੋ ਹੋਵੈ ॥੧॥੪॥੭॥
—ਗੋਂਡ ਕਬੀਰ, ਪੰ: ੮੭੧

ਉਸੁ—ਉਸ ਦਾ।

ਨਾ 'ਉਸੁ' ਸੋਚੁ ਨ ਹਮ ਕਉ ਸੋਚਾ ॥ ਨਾ 'ਉਸੁ' ਲੇਪੁ ਨ ਹਮ ਕਉ ਪੋਚਾ ॥
ਨਾ 'ਉਸੁ' ਭੂਖ ਨ ਹਮ ਕਉ ਤ੍ਰਿਸਨਾ॥ ਜਾ ਉਹੁ ਨਿਰਮਲੁ ਤਾ ਹਮ ਜਚਨਾ॥
੩॥੩੨॥੮੩॥ —ਆਸਾ ਮ: ੫, ਪੰ: ੩੯੧

ਉਸੁ—ਉਸ ਨੂੰ।

ਸੋ, ਇਹਨਾਂ ਦੋਹਾਂ ਪੜਨਾਵਾ 'ਉਸੁ' ਅਤੇ 'ਉਨਿ' ਦੇ ਅਨੁਸਾਰ ਭੂਤ-ਕਾਲ, ਅੱਨ-ਪੁਰਖ, ਇਕ-ਵਚਨ ਦੇ ਰੂਪ ਭੀ ਵੱਖਰੇ ਵੱਖਰੇ ਮਿਲਦੇ ਹਨ; ਜਿਵੇਂ—

ਜਾ 'ਸੁਧੋਸੁ' ਤਾਂ ਲਹਣਾ 'ਟਿਕਿਓਨੁ' ॥੪॥—ਸੱਤੇ ਬਲਵੰਡ ਕੀ ਵਾਰ, ਪੰ: ੯੬੭

ਸੁਧੋਸੁ—ਉਸ ਨੂੰ ਸੋਧਿਆ। ਟਿਕਿਓਨੁ—ਉਸ ਨੇ ਟਿੱਕਿਆ।

(੨) ਸਕਰਮਕ ਧਾਤੂਆ ਦੇ ਭੂਤ ਕਾਲ ਦਾ ਲਿੰਗ ਅਤੇ ਵਚਨ ਉਹਨਾਂ ਨਾਲ ਸੰਬੰਧ ਰੱਖਣ ਵਾਲੇ 'ਨਾਂਵ' ਕਰਮ, ਕਾਰਕ ਦੇ ਲਿੰਗ ਅਤੇ ਵਚਨ ਅਨੁਸਾਰ ਹੁੰਦਾ ਹੈ; ਜਿਵੇਂ—'ਮੈ ਰੋਟੀ ਖਾਧੀ', 'ਮੈ ਪਾਣੀ ਪੀਤਾ।' ਇਥੇ 'ਖਾਧੀ' ਇਸਤ੍ਰੀ-ਲਿੰਗ ਹੈ ਕਿਉਂਕਿ 'ਰੋਟੀ' ਇਸਤ੍ਰੀ ਲਿੰਗ ਹੈ; 'ਪੀਤਾ' ਪੁਲਿੰਗ ਹੈ ਕਿਉਂਕਿ 'ਪਾਣੀ' ਪੁਲਿੰਗ ਹੈ।

ਪੁਰਾਣੀ ਪੰਜਾਬੀ ਵਿਚ ਇਹ ਨਿਯਮ ਉੱਪਰਲੇ ਨਿਯਮ ਨਾਲ ਰਲਵਾ ਵਰਤਿਆ ਹੋਇਆ ਮਿਲਦਾ ਹੈ; ਭਾਵ, ਇਕ ਤਾ 'ਬਹਿਰੰਗ' ਬੋਲੀਆਂ ਵਾਂਗ ਭੂਤਕਾਲ ਦੇ ਰੂਪ ਦੇ ਵਿਚੇ ਹੀ ਕਰਤਾ, ਕਾਰਕ, ਪੁਰਖ ਦਾ ਰੂਪ ਮਿਲਦਾ ਹੈ, ਦੂਜੇ ਕਰਮ, ਕਾਰਕ, 'ਨਾਵ' ਦਾ ਲਿੰਗ ਭੀ ਵਿਚੇ ਹੀ ਮਿਲਿਆ ਹੋਇਆ ਹੈ।

(ੳ) ਹੇਠ-ਲਿਖੇ ਪ੍ਰਮਾਣਾ ਵਿਚ ਕ੍ਰਿਆ ਇਸਤ੍ਰੀ ਲਿੰਗ ਵਿਚ ਹੈ, ਕਿਉਂਕਿ ਕਰਮ ਕਾਰਕ ਇਸਤ੍ਰੀ ਲਿੰਗ ਹੈ:—

ਹੁਕਮੇ ਧਰਤੀ 'ਸਾਜੀਅਨੁ' ਸਚੀ ਧਰਮਸਾਲਾ ॥੧॥

—ਸੂਹੀ ਕੀ ਵਾਰ, ਪੰ: ੭੮੫

ਸਾਜੀਅਨੁ—ਉਸ ਨੇ ਸਾਜੀ।

ਆਪੇ ਸ੍ਰਿਸਟਿ 'ਉਪਾਈਅਨੁ' ਆਪੇ ਫੁਨਿ ਗੋਈ ॥੩॥

—ਸੂਹੀ ਕੀ ਵਾਰ, ਪੰਨਾ ੭੮੭

ਉਪਾਈਅਨੁ—ਉਸ ਨੇ ਉਪਾਈ।

ਜਿਸ ਨੋ ਹਰਿ ਭਗਤਿ ਸਚੁ 'ਬਖਸੀਅਨੁ' ਸੇ ਸਚਾ ਸਾਹੁ ॥੭॥

—ਬਿਲਾਵਲੁ ਕੀ ਵਾਰ, ਪੰ. ੮੫੨

ਬਖਸੀਅਨੁ—ਉਸ ਨੇ ਬਖਸੀ।

ਮਲੁ ਕੂੜੀ ਨਾਮਿ 'ਉਤਾਰੀਅਨੁ' ਜਪਿ ਨਾਮੁ ਹੋਆ ਸਚਿਆਰੁ ॥੨॥੬॥

—ਰਾਮਕਲੀ ਕੀ ਵਾਰ, ਪੰ ੯੫੦

ਉਤਾਰੀਅਨੁ—ਉਸ ਨੇ ਉਤਾਰੀ॥

ਆਪੇ ਤਾੜੀ 'ਲਾਈਅਨੁ' ਸਭ ਮਹਿ ਪਰਵੇਸਾ ॥੧੬॥

ਲਾਈਅਨੁ—ਉਸ ਨੇ ਲਾਈ। —ਰਾਮਕਲੀ ਕੀ ਵਾਰ ਮ. ੩, ਪੰ ੯੫੫

ਭੀੜਹੁ ਮੋਕਲਾਈ 'ਕੀਤੀਅਨੁ' ਸਭ ਰਖੇ ਕੁਟੰਬੈ ਨਾਲਿ॥

ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ ॥੧॥੩॥

—ਰਾਮਕਲੀ ਕੀ ਵਾਰ ਮ. ੫, ਪੰਨਾ ੯੫੭

ਕੀਤੀਅਨੁ—ਉਸ ਨੇ ਕੀਤੀ।

ਸਿਫਤਿ ਸਲਾਹਣੁ ਭਗਤਿ ਵਿਰਲੇ 'ਦਿਤੀਅਨੁ' ॥ ਸਉਪੇ ਜਿਸੁ ਭੰਡਾਰ ਫਿਰਿ ਪੁਛ ਨ 'ਲੀਤੀਅਨੁ' ॥੪॥ —ਰਾਮਕਲੀ ਕੀ ਵਾਰ ਮ: ੫, ਪੰ: ੯੫੮

ਦਿਤੀਅਨੁ—ਉਸ ਨੇ ਦਿੱਤੀ। ਲੀਤੀਅਨੁ—ਉਸ ਨੇ ਲੀਤੀ।

ਕੁਦਰਤਿ ਅਹਿ 'ਵੇਖਾਲੀਅਨੁ' ਜਿਣਿ ਐਵਡੁ ਪਿੜੁ ਠਿਣਕਿਓਨੁ ॥੪॥

ਵੇਖਾਲੀਅਨੁ—ਉਸ ਨੇ ਵੇਖਾਲੀ। —ਸੱਤੇ ਬਲਵੰਡ ਕੀ ਵਾਰ, ਪੰ: ੯੬੭

ਉਗਵਣਹੁ ਤੈ ਆਥਵਣਹੁ ਚਹੁ ਚਕੀ 'ਕੀਅਨੁ' ਲੋਆ ॥੮॥੧॥
—ਸੱਤੇ ਬਲਵੰਡ ਕੀ ਵਾਰ, ਪੰ: ੯੬੮

ਕੀਅਨੁ—ਉਸ ਨੇ (ਲੋਅ) ਕੀਤੀ।

ਹੇਠ-ਲਿਖੇ ਪ੍ਰਮਾਣਾ ਵਿਚ ਭੂਤ ਕਾਲ ਦਾ ਰੂਪ ਪੁਲਿੰਗ ਬਹੁ-ਵਚਨ ਹੈ, ਕਿਉਂਕਿ ਇਸ ਦਾ 'ਕਥਿਤ ਕਰਮ' (Direct Object) ਪੁਲਿੰਗ ਬਹੁ-ਵਚਨ ਹੈ।

ਆਪੇ ਆਪਿ 'ਉਪਾਇਅਨੁ' ਆਪਿ ਕੀਮਤਿ ਪਾਈ ॥੩॥

ਉਪਾਇਅਨੁ—ਉਸ ਨੇ ਉਪਾਏ ਹਨ। —ਸੂਹੀ ਕੀ ਵਾਰ, ਪੰ: ੭੮੬

ਇਕਿ ਆਪੇ ਹੀ ਆਪਿ 'ਲਾਇਅਨੁ' ਗੁਰ ਤੇ ਸੁਖੁ ਪਾਇਆ ॥੧੨॥

ਲਾਇਅਨੁ—ਉਸ ਨੇ ਲਾਏ ਹਨ। —ਸੂਹੀ ਕੀ ਵਾਰ, ਪੰ: ੭੮੬

ਇਕਿ ਦੂਜੈ ਭਾਇ 'ਖੁਆਇਅਨੁ' ਹਉਮੈ ਵਿਚਿ ਵਿਆਪੇ ॥੧੩॥

ਖੁਆਇਅਨੁ—ਉਸ ਨੇ ਖੁੰਝਾਏ ਹਨ। —ਸੂਹੀ ਕੀ ਵਾਰ, ਪੰ: ੭੮੬

ਅਪਣੇ ਬਾਲਕ ਆਪਿ 'ਰਖਿਅਨੁ' ਪਾਰਬ੍ਰਹਮ ਗੁਰਦੇਵ ॥
ਰੋਗ ਮਿਟਾਇ 'ਜੀਵਾਲਿਅਨੁ' ਜਾ ਕਾ ਵਡ ਪਰਤਾਪੁ ॥
ਦੋਖ ਹਮਾਰੇ 'ਬਖਸਿਅਨੁ' ਅਪਣੀ ਕਲ ਧਾਰੀ ॥
ਮਨ ਬਾਛਤ ਫਲ 'ਦਿਤਿਅਨੁ' ਨਾਨਕ ਬਲਿਹਾਰੀ ॥੧੬॥੮੦॥
—ਬਿਲਾਵਲੁ ਮ: ੫, ਪੰ: ੮੨੦

ਰਖਿਅਨੁ—ਉਸ ਨੇ ਰੱਖੇ। ਜੀਵਾਲਿਅਨੁ—ਉਸ ਨੇ ਜਿਵਾਲੇ।

ਬਖਸਿਅਨੁ—ਉਸ ਨੇ ਬਖਸੇ। ਦਿਤਿਅਨੁ—ਉਸ ਨੇ ਦਿੱਤੇ।

ਹਉਮੈ ਮਾਰਿ 'ਮਿਲਾਇਅਨੁ' ਗੁਰ ਕੈ ਸਬਦਿ ਸੁਚੇਇ ॥੨॥੪॥

—ਬਿਲਾਵਲ ਕੀ ਵਾਰ, ਪ: ੮੫੦

ਮਿਲਾਇਅਨੁ—ਉਸ ਨੇ ਮਿਲਾਏ ਹਨ।

ਨਾਨਕ ਤਿਨ੍ ਕਾ ਆਖਿਆ ਆਪਿ ਸੁਣੈ ਜਿ 'ਲਇਅਨੁ' ਪੰਨੈ ਪਾਇ ॥੧॥੯।

—ਬਿਲਾਵਲ ਕੀ ਵਾਰ, ਪੰ: ੮੫੩

ਲਇਅਨੁ—ਉਸ ਨੇ ਲਏ ਹਨ।

ਜੰਤ ਉਪਾਇ ਵਿਚਿ 'ਪਾਇਅਨੁ' ਕਰਤਾ ਅਲਗੁ ਅਪਾਰੁ ॥੪੯॥

ਪਾਇਅਨੁ—ਉਸ ਨੇ ਪਾਏ ਹਨ। —ਓਅੰਕਾਰੁ ਮ: ੧, ਪੰ ੯੩੭

ਰਾਤਿ ਦਿਨਸੁ 'ਉਪਾਇਅਨੁ' ਸੰਸਾਰ ਕੀ ਵਰਤਣਿ ।.੫॥

—ਰਾਮਕਲੀ ਕੀ ਵਾਰ ਮ ੩, ਪੰ ੯੪੮

ਉਪਾਇਅਨੁ—ਉਸ ਨੇ ਉਪਾਏ ਹਨ।

ਅੰਬਰੁ ਧਰਤਿ 'ਵਿਛੋੜਿਅਨੁ' ਵਿਚਿ ਸਚਾ ਅਸਰਾਉ ॥੬॥

—ਰਾਮਕਲੀ ਕੀ ਵਾਰ ਮ: ੩, ਪੰ. ੯੪੯

ਵਿਛੋੜਿਅਨੁ—ਉਸ ਨੇ ਵਿਛੋੜੇ ਹਨ।

ਸਿਮ੍ਰਿਤਿ ਸਾਸਤ 'ਸਾਜਿਅਨੁ' ਪਾਪ ਪੁੰਨ ਗਣਤ ਗਣੀਨੀ ॥੭॥

ਰਾਮਕਲੀ ਕੀ ਵਾਰ ਮ: ੩, ਪੰ: ੯੪੯

ਸਾਜਿਅਨੁ—ਉਸ ਨੇ ਸਾਜੇ ਹਨ।

ਹੇਠ ਲਿਖੇ ਪ੍ਰਮਾਣਾ ਵਿਚ 'ਕਰਮ' ਪੁਲਿੰਗ ਇਕ-ਵਚਨ ਹੈ, ਇਸ ਵਾਸਤੇ ਭੂਤਕਾਲ ਦਾ ਲਿੰਗ ਤੇ ਵਚਨ ਭੀ 'ਕਰਮ' ਦੇ ਅਨੁਸਾਰ ਪੁਲਿੰਗ ਇਕ-ਵਚਨ ਹੈ।

ਏਹੁ ਜਗੁ ਆਪਿ 'ਉਪਾਇਓਨੁ' ਕਰਿ ਚੋਜ ਵਿਡਾਨੁ ॥

ਉਪਾਇਓਨੁ—ਉਸ ਨੇ ਉਪਾਇਆ ਹੈ।

ਇਕਨ੍ਾ ਆਪਿ 'ਬੁਝਾਇਓਨੁ' ਗੁਰਮੁਖਿ ਹਰਿ ਗਿਆਨੁ ॥

ਭਗਤਿ ਖਜਾਨਾ 'ਬਖਸਿਓਨੁ' ਹਰਿ ਨਾਮੁ ਨਿਧਾਨੁ ॥੪॥

—ਸੂਹੀ ਕੀ ਵਾਰ, ਪੰ: ੭੮੬

ਬੁਝਾਇਓਨੁ—ਉਸ ਨੇ ਬੁਝਾਇਆ ਹੈ (ਗਿਆਨ)।

ਬਖਸਿਓਨੁ—ਉਸ ਨੇ ਬਖਸਿਆ ਹੈ।

ਜੇਹਾ ਧੁਰਿ ਲਿਖਿ 'ਪਾਇਓਨੁ' ਸੋ ਕਰਮ ਕਮਿਤਾ ॥੫॥

ਪਾਇਓਨੁ—ਉਸ ਨੇ ਪਾਇਆ ਹੈ। —ਸੂਹੀ ਕੀ ਵਾਰ, ਪੰ: ੭੮੬

ਸਚਾ ਅਮਰੁ 'ਚਲਾਇਓਨੁ' ਕਰਿ ਸਚੁ ਫੁਰਮਾਣੁ ॥੧੧॥

ਚਲਾਇਓਨੁ—ਉਸ ਨੇ ਚਲਾਇਆ ਹੈ। —ਸੂਹੀ ਕੀ ਵਾਰ, ਪੰ: ੭੮੯

ਸਭੁ ਜਗੁ ਖੇਲੁ 'ਰਚਾਇਓਨੁ' ਸਭੁ ਵਰਤੈ ਆਪੇ ॥੧੩॥

ਰਚਾਇਓਨੁ—ਉਸ ਨੇ ਰਚਾਇਆ ਹੈ। —ਸੂਹੀ ਕੀ ਵਾਰ, ਪੰ. ੭੯੦

ਹਉਮੈ ਝਗੜਾ 'ਪਾਇਓਨੁ' ਝਗੜੈ ਜਗੁ ਮੁਇਆ ॥
ਗੁਰਮੁਖਿ ਝਗੜੁ 'ਚੁਕਾਇਓਨੁ' ਇਕੋ ਰਵਿ ਰਹਿਆ ॥੧੪॥

ਚੁਕਾਇਓਨੁ—ਉਸ ਨੇ ਚੁਕਾਇਆ ਹੈ। —ਸੂਹੀ ਕੀ ਵਾਰ ਪੰ: ੭੯੦

ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ 'ਲਾਹਿਓਨੁ' ਸਭਨਾ ਕਾ ਅਭਿਮਾਨੁ ॥ ਪਉਦੀ ਭਿਤਿ ਦੇਖਿ ਕੈ ਸਭ ਆਇ ਪਏ ਸਤਿਗੁਰ ਕੀ ਪੈਰੀ 'ਲਾਹਿਓਨੁ' ਸਭਨਾ ਕਿਅਹੁ ਮਨਹੁ ਗੁਮਾਨੁ ॥

—ਬਿਲਾਵਲੁ ਕੀ ਵਾਰ, ਪੰ: ੮੫੩

ਲਾਹਿਓਨੁ—ਉਸ ਨੇ ਲਾਹਿਆ।

ਇਕਨਾ ਨੋ ਨਾਉ 'ਬਖਸਿਓਨੁ' ਅਸਥਿਰੁ ਹਰਿ ਸਤੀ ॥੩॥

—ਰਾਮਕਲੀ ਕੀ ਵਾਰ ਮ: ੩, ਪੰ. ੯੪੮

ਬਖਸਿਓਨੁ—ਉਸ ਨੇ ਬਖਸ਼ਿਆ।

ਘਟ ਅੰਤਰਿ ਅੰਮ੍ਰਿਤੁ 'ਰਖਿਓਨੁ' ਗੁਰਮੁਖਿ ਕਿਸੈ ਪਿਆਈ ॥੯॥

— ਰਾਮਕਲੀ ਕੀ ਵਾਰ ਮ: ੩, ਪੰ: ੯੫੧

ਰਖਿਓਨੁ—ਉਸ ਨੇ ਰੱਖਿਆ।

ਆਪਿ ਉਪਾਏ ਉਪਾਵਣਹਾਰੁ ॥ ਆਪੇ 'ਕੀਤੋਨੁ' ਗੁਰ ਵੀਚਾਰੁ ॥੮॥

—ਬਿਲਾਵਲੁ ਮ: ੩ ਵਾਰ ਸਤ, ਪੰ. ੮੪੨

ਕੀਤੋਨੁ—ਉਸ ਨੇ ਕੀਤਾ।

ਹੋਰਿਓ ਗੰਗ ਵਹਾਈਐ ਦੁਨਿਆਈ ਆਖੈ ਕਿ 'ਕਿਓਨੁ' ॥੪॥
ਚਉਦਹ ਰਤਨ ਨਿਕਾਲਿਅਨੁ 'ਕੀਤੋਨੁ' ਚਾਨਾਣੁ ॥੬॥

—ਸਤੇ ਬਲਵੰਡ ਕੀ ਵਾਰ, ਪੰ: ੯੬੮

ਕਿਓਨੁ, ਕੀਤੋਨੁ—ਉਸ ਨੇ ਕੀਤਾ।

ਖਾਣਾ ਪੀਣਾ ਪਵਿਤ੍ਰੁ ਹੈ 'ਦਿਤੋਨੁ' ਰਿਜਕੁ ਸੰਬਾਹਿ ॥
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥੧੮॥

—ਆਸਾ ਦੀ ਵਾਰ

ਜੇਹਾ 'ਕੀਤੋਨੁ' ਤੇਹਾ ਹੋਆ ਜੇਹੇ ਕਰਮ ਕਮਾਇ ॥੨॥੧੭॥੫੦॥

—ਸ੍ਰੀ ਰਾਗ ਮੁ: ੩, ਪੰ. ੩੩

ਨੋਟ :—ਜੇ ਉਪਰ-ਦਿਤੇ ਭੂਤ ਕਾਲ ਦੇ ਰੂਪ ਵਿਚੋਂ ਕਰਤਾ ਕਾਰਕ ਪੜਨਾਂਵ ਨਿਖੇੜਿਆ ਜਾਏ ਤਾਂ ਹੇਠ-ਲਿਖੀ ਸਕਲ ਬਣ ਜਾਏਗੀ :—

(ੳ) ਧਰਤੀ ਸਾਜੀਅਨੁ—ਉਨਿ ਧਰਤੀ ਸਾਜੀ।
ਭੀੜਹੁ ਮੋਕਲਾਈ ਕੀਤੀਅਨੁ—ਉਨਿ ਭੀੜਹੁ ਮੋਕਲਾਈ ਕੀਤੀ।
ਮਲੁ ਕੂੜੀ ਉਤਾਰੀਅਨੁ—ਉਨਿ ਮਲੁ ਕੂੜੀ ਉਤਾਰੀ।

ਇਥੇ 'ਧਰਤੀ', 'ਮੋਕਲਾਈ', 'ਮਲੁ' ਆਦਿਕ ਕਰਮ' ਦੇ ਇਸਤ੍ਰੀ ਲਿੰਗ ਹੋਣ ਦੇ ਕਾਰਨ 'ਸਾਜੀ', 'ਕੀਤੀ', 'ਉਤਾਰੀ' ਆਦਿਕ ਭੂਤਕਾਲ ਦਾ ਲਿੰਗ ਭੀ 'ਇਸਤ੍ਰੀ' ਹੀ ਹੈ, ਤੇ ਵਚਨ ਭੀ 'ਇੱਕ' ਹੀ ਹੈ।

(ਅ) ਬਾਲਕ ਰਖਿਅਨੁ—ਉਨਿ ਬਾਲਕ ਰੱਖੇ।
ਫਲ ਦਿਤਿਅਨੁ—ਉਨਿ ਫਲ ਦਿੱਤੇ।
ਰਾਤਿ ਦਿਨਸੁ ਉਪਾਇਅਨੁ—ਉਨਿ ਰਾਤਿ ਦਿਨਸੁ ਉਪਾਏ।
ਸਿਮ੍ਰਿਤਿ ਸਾਸਤ ਸਾਜਿਅਨੁ—ਉਨਿ ਸਿਮ੍ਰਿਤਿ ਸਾਸਤ ਸਾਜੇ।

ਇਥੇ 'ਬਾਲਕ' 'ਫਲ' ਆਦਿਕ 'ਕਰਮ' ਦੇ ਪੁਲਿੰਗ, ਬਹੁ-ਵਚਨ ਹੋਂਣ ਦੇ ਕਾਰਨ ਭੂਤਕਾਲ ਭੀ ਪੁਲਿੰਗ, ਬਹੁ-ਵਚਨ ਹੈ।

(ਇ) ਜਗੁ ਉਪਾਇਓਨੁ—ਉਨਿ ਜਗੁ ਉਪਾਇਆ। ਗਿਆਨੁ ਬੁਝਾਇਓਨੁ—ਉਨਿ ਗਿਆਨੁ ਬੁਝਾਇਆ। ਖਜਾਨਾ ਬਖਸਿਓਨੁ—ਉਨਿ ਖਜਾਨਾ ਬਖਸਿਆ। ਅੰਮ੍ਰਿਤੁ ਰਖਿਓਨੁ—ਉਨਿ ਅੰਮ੍ਰਿਤੁ ਰਖਿਆ। ਗੁਰ ਵੀਚਾਰੁ ਕੀਤੋਨੁ—ਉਨਿ ਗੁਰ ਵੀਚਾਰੁ ਕੀਤਾ।

ਨੋਟ : ਸੰਧੀ ਦੇ ਨਿਯਮਾ ਅਨੁਸਾਰ 'ਓ' ਦਾ 'ਸੰਧੀ-ਛੇਦ' ਆ+ਉ ਹੈ। ਸੋ ਇਸ ਨਿਯਮ ਅਨੁਸਾਰ ਕ੍ਰਿਆ ਵਿਚੋਂ ਸਹਿਜੇ ਹੀ ਅਖੀਰਲਾ ਪੜਨਾਵ ਵੱਖਰਾ ਕੀਤਾ ਜਾ ਸਕਦਾ ਹੈ; 'ਉਪਾਇਆ ਉਨ', 'ਬੁਝਾਇਆ ਉਨ', 'ਬਖਸਿਆ ਉਨ' ਆਦਿਕ।

ਇਥੇ 'ਜਗੁ', ਗਿਆਨੁ' ਆਦਿਕ 'ਕਰਮ' ਪੁਲਿੰਗ, ਇਕ-ਵਚਨ ਹੈ, ਇਸ ਵਾਸਤੇ ਭੂਤ ਕਾਲ ਕ੍ਰਿਆ ਵੀ ਪੁਲਿੰਗ, ਇਕ-ਵਚਨ ਹੈ।

(ਤ) ਹੇਠ-ਲਿਖੇ ਪ੍ਰਮਾਣਾ ਵਿਚ 'ਭੂਤ ਕਾਲ ਕ੍ਰਿਆ' ਦੇ ਨਾਲ ਪੜਨਾਵ 'ਉਸੁ' ਜੁੜਿਆ ਹੋਇਆ ਹੈ, ਪਰ ਇਸ ਦੀ ਵਰਤੋਂ ਉਪਰ-ਦਿੱਤੇ ਤਰੀਕੇ ਨਾਲੋਂ ਵੱਖਰੀ ਹੈ। ਉੱਪਰ ਤਾ ਪੜਨਾਵ 'ਉਨਿ' ਕਰਤਾ ਕਾਰਕ ਹੈ, ਪਰ ਹੇਠਲੇ ਪ੍ਰਮਾਣਾ ਵਿਚ ਪੜਨਾਵ 'ਉਸੁ' ਸੰਪ੍ਰਦਾਨ ਕਾਰਕ ਅਤੇ 'ਸੰਬੰਧ ਕਾਰਕ' ਹੈ। ਜਿਥੇ ਧਾਤੂ 'ਅਕਰਮਕ' ਹਨ, ਉਥੇ ਉਹਨਾ ਦਾ ਲਿੰਗ ਤੇ ਵਚਨ 'ਕਰਤਾ' ਦੇ ਅਨੁਸਾਰ ਹੈ ਅਤੇ ਜਿਥੇ ਧਾਤੂ 'ਸਕਰਮਕ' ਹੈ, ਉਥੇ ਕ੍ਰਿਆ ਦਾ ਲਿੰਗ ਤੇ ਵਚਨ 'ਕਰਮ' ਦੇ ਅਨੁਸਾਰ ਹੈ। ਵੇਖੋ—

ਜਾ 'ਸੁਧੋਸੁ' ਤਾ ਲਹਣਾ ਟਿਕਿਓਨੁ ॥੪॥ —ਸਤੇ ਬਲਵੰਡ ਦੀ ਵਾਰ, ੯੬੭

ਸਹਿ ਟਿਕਾ 'ਦਿਤੋਸੁ' ਜੀਵਦੈ ॥੧॥ —ਸਤੇ ਬਲਵੰਡ ਦੀ ਵਾਰ, ਪੰ ੯੬੬

ਪੁਤ੍ਰ ਮੀਤ ਧਨੁ ਕਿਛੂ ਨ 'ਰਹਿਓਸੁ' ਛੋਡਿ ਗਇਆ ਸਭ ਭਾਈ ਸਾਕ ॥
੨॥੧੮॥੧੦੪॥ —ਬਿਲਾਵਲੁ ਮ: ੫, ਪੰ. ੮੨੫

ਦੂਜੈ ਭਾਇ ਵਿਗੁਚੀਐ ਗਲਿ 'ਪਈਸੁ' ਜਮ ਕੀ ਫਾਸ ॥੫॥

—ਬਾਰਹਮਾਹਾ ਮਾਝ ਮ ੫, ਪੰ: ੧੩੪

ਸਭੇ ਧਿਰਾ 'ਨਿਖੁਟੀਅਸੁ' ਹਿਰਿ 'ਲਈਅਸੁ' ਧਰ ਤੇ ॥੩੨॥

—ਗਉੜੀ ਕੀ ਵਾਰ ਮ: ੪, ਪੰ: ੩੧੭

ਇਕ ਭਾਉ ਲਥੀ ਨਾਤਿਆ ਦੁਇਭਾ 'ਚੜੀਅਸੁ' ਹੋਰ ॥੨॥੧੨॥

—ਸੂਹੀ ਕੀ ਵਾਰ, ਪੰ: ੭੮੯

ਨੋਟ : ਜੇ ਉੱਪਰ-ਦਿੱਤੇ 'ਭੂਤ ਕਾਲ' ਕ੍ਰਿਆ ਦੇ ਰੂਪਾ ਵਿਚੋਂ ਪੜਨਾਵ 'ਉਸੁ' ਨਿਖੇੜਿਆ ਜਾਵੇ, ਤਾ ਹੇਠ-ਲਿਖੀ ਸਕਲ ਬਣ ਜਾਏਗੀ :—

ਸਹਿ ਟਿਕਾ ਦਿਤੋਸੁ—ਸਹਿ ਟਿਕਾ ਦਿਤਾ ਉਸੁ। ('ਉਸੁ' ਸੰਪ੍ਰਦਾਨ ਕਾਰਕ, ਇਕ-ਵਚਨ ਹੈ)। ਉਸ—ਉਸ ਨੂੰ।

ਕਿਛੂ ਨ ਰਹਿਓਸੁ—ਕਿਛੂ ਨ ਰਹਿਆ ਉਸੁ। 'ਉਸੁ' 'ਸੰਬੰਧ ਕਾਰਕ' ਇਕ-ਵਚਨ ਹੈ। ਉਸੁ—ਉਸ ਦਾ।

ਗਲਿ ਪਈਸੁ ਜਮ ਕੀ ਫਾਸ—ਜਮ ਕੀ ਫਾਸ ਪਈ ਉਸੁ ਗਲਿ। ('ਉਸੁ' 'ਸੰਬੰਧ ਕਾਰਕ' ਇਕ-ਵਚਨ ਹੈ ਅਤੇ 'ਪਈ' ਇਸਤ੍ਰੀ ਲਿੰਗ ਇਕ-ਵਚਨ ਹੈ ਆਪਣੇ ਕਰਤਾ 'ਫਾਸ' ਦੇ ਅਨੁਸਾਰ)।

ਸਭੇ ਧਿਰਾ ਨਿਖੁਟੀਅਸੁ—ਸਭੇ ਧਿਰਾ ਨਿਖੁਟੀਆ ਉਸੁ। ('ਉਸੁ' 'ਸੰਬੰਧ ਕਾਰਕ' ਇਕ-ਵਚਨ ਹੈ ਅਤੇ 'ਨਿਖੁਟੀਆ' ਇਸਤ੍ਰੀ ਲਿੰਗ, ਬਹੁ-ਵਚਨ ਆਪਣੇ ਕਰਤਾ 'ਧਿਰਾ' ਦੇ ਅਨੁਸਾਰ)।

ਇਸੇ ਤਰ੍ਹਾਂ—

ਆਪਿ 'ਵਿਛੋੜੇਨੁ' ਸੇ ਵਿਛੁੜੇ ਦੂਜੈ ਭਾਇ ਖੁਆਇ ॥੨॥੮॥

—ਸੋਰਠਿ ਕੀ ਵਾਰ, ਪੰ: ੬੪੫

ਵਿਛੋੜੇਨੁ—(ਜੋ ਜੋ) ਵਿਛੋੜੇ ਉਨਿ।

ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥੨੮॥ —ਸੋਰਠਿ ਕੀ ਵਾਰ, ਪੰ: ੬੫੩

ਬਹਾਲੀਓਨੁ—ਬਹਾਲੀਆ ਉਨਿ।

## ਮਰਾਠੀ—

(੪) ਮਰਾਠੀ ਵਿਸੇਸ ਕਰ ਕੇ ਬੰਬਈ ਪ੍ਰਾਤ ਦੀ ਬੋਲੀ ਹੈ, ਪਰ ਦੱਖਣ ਵਿਚ ਗੋਆ ਤਕ, ਉੱਤਰ ਵਿਚ ਬਰਾਰ ਤਕ ਅਤੇ ਮੱਧ ਦੇਸ ਦੇ ਅਨੇਕ ਥਾਵਾ ਵਿਚ ਇਹੀ ਬੋਲੀ ਕਈ ਰੂਪਾ ਵਿਚ ਬੋਲੀ ਜਾਦੀ ਹੈ।

ਮਰਾਠੀ ਵਿਚ ਇਕ ਵਿਸੇਸਤਾ ਇਹ ਹੈ ਕਿ ਇਸ ਦੀ ਕ੍ਰਿਆ ਦੇ ਭੂਤ ਕਾਲ ਰੂਪ ਦੇ ਅੰਤ ਵਿਚ 'ਲਾ' ਜਾ 'ਲ' ਵਰਤੀਦਾ ਹੈ, ਜਿਵੇਂ— 'ਉਠਿਲਾ' (=ਉਹ ਉੱਠਿਆ)।

ਇਹ 'ਲਾ' ਜਾ 'ਲ' ਪਿਛੇਤਰ ਆਮ ਤੌਰ ਤੇ ਸਾਰੀਆ 'ਬਹਿਰੰਗ' ਬੋਲੀਆ ਵਿਚ ਮਿਲਦਾ ਹੈ, ਜਿਵੇ—'ਉੜੀਆ' ਵਿਚ 'ਉਠਿਲਾ'; 'ਬੰਗਲਾ' ਵਿਚ 'ਉਠਿਲ' ਜਾ 'ਉਠਿਲੋ'; 'ਬਿਹਾਰੀ' ਵਿਚ 'ਉਠਲ' ਅਤੇ 'ਆਸਾਮੀ ਵਿਚ 'ਉਠਿਲ'।

ਪੁਰਾਣੀ ਪੰਜਾਬੀ ਵਿਚ ਭੀ ਇਸ ਦੀ ਵਰਤੋਂ ਬਹੁਤ ਮਿਲਦੀ ਹੈ; ਜਿਵੇ—

ਸੁਨਿਬੋ ਸਖੀ ਕੰਤਿ ਹਮਾਰੋ 'ਕੀਅਲੋ' ਖਸਮਾਨਾ ॥੭॥—ਆਸਾ ਮ: ੫,ਪੰ ੩੭੨

ਸਾਦ ਸਹਜ ਸੁਖ ਰਸ ਕਸ 'ਤਜੀਅਲੇ' ਕਾਪੜ ਛੋਡੇ ਚਮੜ ਲੀਏ ॥੩॥੧॥੩੩॥
—ਆਸਾ ਮ: ੫ ਘਰੁ ੪, ਪੰ: ੩੫੮

ਨਾਨਕ 'ਤਜੀਅਲੋ' ਅਵਰਿ ਜੰਜਾਲ ॥੪॥੫੨॥ —ਗਉੜੀ ਮ: ੫, ਪੰ: ੧੯੦

'ਮਰਾਠੀ' ਦੇ ਤਿੰਨ ਮੁਖ ਭਾਗ ਹਨ—ਦੇਸੀ, ਕੋਂਕਣੀ ਤੇ ਬਰਾਰੀ। ਅੱਜ-ਕਲ੍ਹ ਪੂਨੇ ਦੇ ਆਸ-ਪਾਸ ਦੀ ਬੋਲੀ ਹੀ ਸੁੱਧ ਮਰਾਠੀ ਮੰਨੀ ਜਾਦੀ ਹੈ। ਇਹ ਮਰਾਠੀ ਬੋਲੀ ਭਾਰਤ ਦੇ ਦੱਖਣ-ਪੱਛਮੀ ਭਾਗ ਦੀ ਅਖੀਰਲੀ ਆਰੀਆ ਬੋਲੀ ਹੈ।

ਮਰਾਠੀ ਬੋਲੀ ਵਿਚ ਭੂਤ ਕਾਲ ਬਨਾਣ ਲਈ ਧਾਤੂ ਦੇ ਪਿੱਛੇ 'ਲਾ' ਲਗਾਈਦਾ ਹੈ। ਦੱਖਣ ਵਿਚ ਇਹ 'ਲਾ' ਲਗਾਣ ਤੋਂ ਪਹਿਲਾ ਆਮ ਤੌਰ ਤੇ ਹਰੇਕ ਧਾਤੂ ਦੇ ਨਾਲ (ਿ) ਭੀ ਲਾਈ ਜਾਦੀ ਹੈ। 'ਸਕਰਮਕ' ਧਾਤੂਆਂ ਦੇ ਨਾਲ 'ਲਾ' ਦਾ ਵਰਤਣਾ 'ਕਰਤਰੀ ਪ੍ਰਯੋਗ'

(Active Voice) ਅਖਵਾਦਾ ਹੈ ਅਤੇ 'ਸਕਰਮਕ' ਧਾਤੂਆਂ ਨਾਲ 'ਲੇ' ਦਾ ਪ੍ਰਯੋਗ 'ਕਰਮ ਪ੍ਰਯੋਗ' (Passive) ਅਖਵਾਦਾ ਹੈ। ਵੇਖੋ—

ਛੀਪੇ ਕੇ ਘਰਿ ਜਨਮੁ 'ਦੈਲਾ' ਗੁਰ ਉਪਦੇਸੁ 'ਭੈਲਾ' ॥ ਸੰਤਹ ਕੈ ਪਰਸਾਦਿ ਨਾਮਾ ਹਰਿ 'ਭੇਟੁਲਾ' ॥੨॥੫॥ —ਆਸਾ ਨਾਮਦੇਵ ਜੀ, ਪੰ: ੪੮੬

ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ 'ਡੀਠੁਲਾ' ॥੩॥
—ਧਨਾਸਰੀ ਨਾਮਦੇਉ ਜੀ, ਪੰ. ੬੯੩

ਜੈਸੇ ਗਾਇ ਕਾ ਬਾਛਾ 'ਛੂਟਲਾ' ॥ ਥਨ ਚੋਖਤਾ ਮਾਖਨੁ 'ਘੂਟਲਾ' ॥੨॥੪॥
—ਗੋਂਡ ਨਾਮਦੇਉ ਜੀ, ਪੰ. ੮੭੪

ਨਾਮਾ ਸੁਲਤਾਨੇ 'ਬਾਧਿਲਾ' ॥ ਪਾਖੰਤਣ ਬਾਜ 'ਬਜਾਇਲਾ' ॥ ਗਰੁੜ ਚੜੇ ਗੋਬਿੰਦੁ 'ਆਇਲਾ' ॥੧੫॥੧੦॥ —ਭੈਰਉ ਨਾਮਦੇਉ ਜੀ, ਪੰ. ੧੧੬੫

ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ 'ਕੋਪਿਲਾ' ॥੧॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ 'ਹੋਇਲਾ' ॥੩॥੨।
—ਮਲਾਰ ਨਾਮਦੇਵ ਜੀ ਪੰਨਾ ੧੨੯੨

ਹਰਿ ਹਰਿ ਜਾਪੁ 'ਜਪਲਾ' ॥ ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ 'ਪਰਲਾ' ॥੨੭॥ —ਰਾਮਕਲੀ ਮ: ੫, ਪੰ ੮੯੧

ਜੀਅ ਅੰਦਰਿ ਜੀਉ ਸਭੁ ਕਿਛੁ 'ਜਾਣਲਾ' ॥੧੮॥
ਰਾਮਕਲੀ ਕੀ ਵਾਰ ਮ: ੫, ਪੰ: ੯੬੫

ਸੁੰਦਰ ਪੁਰਖ ਬਿਰਾਜਤਿ ਪੇਖਿ ਮਨੁ 'ਬੰਚਲਾ' ॥੧੩॥
—ਫੁਨਹੇ ਮ: ੫, ਪੰ: ੧੩੬੨

ਦੈਲਾ—ਦਿੱਤਾ। ਭੈਲਾ—ਭਇਆ। ਭੇਟੁਲਾ—ਭੇਟਿਆ।
ਡੀਠੁਲਾ—ਡਿੱਠਾ। ਛੂਟਲਾ—ਛੁੱਟਿਆ। ਘੂਟਲਾ—ਚੁੰਘਿਆ।
ਬਾਧਿਲਾ—ਬੰਨ੍ਹਿਆ। ਬਜਾਇਲਾ—ਵਜਾਇਆ। ਆਇਲਾ—ਆਇਆ।

ਨੋਟ—ਮਰਾਠੀ ਦੇ ਲਫ਼ਜ਼ 'ਆਇਲਾ' ਤੇ 'ਆਲਾ' ਵਿਚ ਫ਼ਰਕ ਚੇਤੇ ਰੱਖਣ ਦੀ ਲੋੜ ਹੈ।

'ਆਇਲਾ'—ਕ੍ਰਿਆ 'ਆ' ਤੋਂ 'ਭੂਤਕਾਲ' ਅੱਨ-ਪੁਰਖ ਦਾ ਇਕ-ਵਚਨ ਹੈ।

'ਆਲਾ'—ਸੰਸਕ੍ਰਿਤ ਦੇ 'ਆਲਯ' ਤੋਂ ਹੈ, ਜਿਸ ਦਾ ਅਰਥ ਹੈ 'ਘਰ'।

ਕੰਪਿਲਾ—ਗੁੱਸੇ ਹੋਇਆ। ਹੋਇਲਾ—ਹੋਈ। ਲਾਗਿਲਾ—ਲੱਗਿਆ। ਭੇਇਲਾ—ਭਇਆ। ਸਮਾਇਲਾ—ਸਮਾਇਆ। ਜਪਲਾ—ਜਪਿਆ। ਪਰਲਾ—ਪਿਆ। ਜਾਣਲਾ—ਜਾਣਿਆ। ਬੰਚਲਾ—ਠੱਗਿਆ ਗਿਆ।

ਜਿਨਿ ਤ੍ਰਿਭਵਣੁ 'ਡਸੀਅਲੇ' ਗੁਰ ਪ੍ਰਸਾਦਿ ਡੀਠੀ ॥੧੯॥
—ਆਸਾ ਕਬੀਰ ਜੀ, ਪੰ: ੪੮੦

ਦੇਵ ਪਾਹਨ 'ਤਾਰੀਅਲੇ' ॥ ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ 'ਤਾਰੀਅਲੇ' ॥ —ਗਉੜੀ ਚੇਤੀ ਨਾਮਦੇਉ ਜੀ, ਪੰ: ੩੪੫

ਮ ਇਆ ਮੋਹੁ ਤਬ ਬਿਸਰਿ ਗਇਆ ਜਾਂ 'ਤਜੀਅਲੇ' ਸੰਸਾਰੰ ॥੩॥੨॥
ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ 'ਪੇਖੀਅਲੇ' ਧਰਮਰਾਓ ॥੪॥੨॥
—ਸਿਰੀ ਰਾਗੁ ਤ੍ਰਿਲੋਚਨ ਜੀ, ਪੰ: ੯੨

ਰਾਮਾ ਭਗਤਹ 'ਚੇਤੀਅਲੇ' ਅਚਿੰਤ ਮਨੁ ਰਾਖਸੀ ॥੧॥੫॥
—ਆਸਾ ਨਾਮਦੇਉ, ਪੰ: ੪੮੬

ਤਾ ਤੇ 'ਸੇਵੀਅਲੇ' ਰਾਮਨਾ ॥੫॥ —ਆਸਾ ਕਬੀਰ ਜੀ, ਪੰ: ੪੭੬

ਮੂੰਦਿ ਲੀਏ ਦਰਵਾਜੇ ॥ 'ਬਾਜੀਅਲੇ' ਅਨਹਦ ਬਾਜੇ ॥੧॥੧੦॥
—ਸੋਰਠਿ ਕਬੀਰ, ਪੰ: ੬੫੬

ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ 'ਜਾਪੀਅਲੇ' ਰਾਮ ਚੇ ਨਾਮੰ ॥੬॥੧॥ —ਧਨਾਸਰੀ ਤ੍ਰਿਲੋਚਨ ਜੀ, ਪੰ: ੬੯੫

ਆਦਿ ਕਉ ਕਵਨੁ ਬੀਚਾਰੁ 'ਕਥੀਅਲੇ' ਸੁੰਨ ਕਹਾ ਘਰ ਵਾਸੋ ॥
ਕਾਲ ਕਾ ਠੀਗਾ ਕਿਉ 'ਜਲਾਈਅਲੇ' ਕਿਉ ਨਿਰਭਉ ਘਰਿ ਜਾਈਐ॥੨੧॥
—ਰਾਮਕਲੀ ਮ: ੧, ਸਿਧ ਗੋਸਟਿ, ਪੰ: ੯੪੦

ਇਹੁ ਮਨੁ ਨਿਹਚਲੁ ਹਿਰਦੈ 'ਵਸੀਅਲੇ' ਗੁਰਮੁਖਿ ਮੂਲੁ ਪਛਾਣਿ ਰਹੈ ॥੬੫॥
—ਰਾਮਕਲੀ ਮ: ੧, ਸਿਧ ਗੋਸਟਿ, ਪੰ: ੯੪੫

'ਆਨੀਲੇ' ਕੁੰਭ 'ਭਰਾਈਲੇ' ਊਦਕ ਠਾਕੁਰ ਕਉ ਇਸਨਾਨੁ ਕਰਉ ॥੧॥
'ਆਨੀਲੇ' ਫੂਲ 'ਪਰੋਈਲੇ' ਮਾਲਾ ਠਾਕੁਰ ਕੀ ਹਉ ਪੂਜ ਕਰਉ ॥੨॥
'ਆਨੀਲੇ' ਦੂਧ 'ਰੀਧਾਈਲੇ' ਖੀਰੰ ਠਾਕੁਰ ਕਉ ਨੈਵੇਦੁ ਕਰਉ ॥੩॥੨॥
—ਆਸਾ ਨਾਮਦੇਉ, ਪੰ: ੪੮੫

'ਤਜੀਲੇ' ਬਨਾਰਸਿ ਮਤਿ ਭਈ ਥੋਰੀ ॥੧੫॥ —ਗਉੜੀ ਕਬੀਰ ਜੀ, ਪੰ: ੩੨੬

ਪੰਥੁ ਨਿਹਾਰੈ ਕਾਮਨੀ ਲੋਚਨ ਭਰੀਲੇ' ਉਸਾਸਾ ॥੧॥੬੫॥
—ਗਉੜੀ ਕਬੀਰ, ਪੰ: ੩੩੭

ਮੇਰੈ ਮਾਥੈ 'ਲਾਗੀਲੇ' ਧੂਰਿ ਗੋਬਿੰਦ ਚਰਨਨ ਕੀ ॥੧॥ਰਹਾਉ॥੫॥
—ਧਨਾਸਰੀ ਨਾਮਦੇਵ ਜੀ, ਪੰ: ੬੯੪

'ਦਾਧੀਲੇ' ਲੰਕਾਗੜੁ 'ਉਪਾੜੀਲੇ' ਰਾਵਣਬਣੁ ਸਲਿਬਿਸਲਿ ਆਣਿ 'ਤੋਖੀਲੇ' ਹਰੀ ॥੫॥੧॥ —ਧਨਾਸਰੀ ਤ੍ਰਿਲੋਚਨ, ਪੰ. ੬੯੫

ਡਸੀਅਲੇ, ਤਾਰੀਅਲੇ, ਤਜੀਅਲੇ, ਪੇਖੀਅਲੇ, ਚੇਤੀਅਲੇ, ਸੇਵੀਅਲੇ, ਬਾਜੀਅਲੇ, ਜਾਪੀਅਲੇ, ਕਥੀਅਲੇ, ਜਲਾਈਅਲੇ, ਆਨੀਲੇ, ਭਰਾਈਲੇ, ਪਰੋਈਲੇ, ਰੀਧਾਈਲੇ, ਤਜੀਲੇ, ਭਰੀਲੇ, ਜਾਗੀਲੇ, ਦਾਧੀਲੇ, ਉਪਾੜੀਲੇ, ਤੋਖੀਲੇ।

ਬ੍ਰਜਭਾਖਾ—

ਇਸ ਬੋਲੀ ਦੀ ਮੁਖ ਵਿਸੇਸਤਾ ਇਹ ਹੈ ਕਿ ਇਸ ਦੇ ਆਕਾਰਾਂਤ ਪੁਲਿੰਗ 'ਨਾਂਵ', 'ਵਿਸੇਸਣ' ਤੇ 'ਭੂਤ ਕਾਰਦੰਤਕ' ਤੇ ਕਿਤੇ ਕਿਤੇ 'ਵਰਤਮਾਨ ਕਾਰਦੰਤਕ' ਭੀ ਓਕਾਰਾਂਤ (ੋ-ਅੰਤ) ਹੋ ਜਾਂਦੇ ਹਨ; ਜਿਵੇਂ—ਘੋੜੋ, ਚਲਿਓ (ਚਲਜੋ), ਕਿਯੋ।

| ਸੰ: | ਪ੍ਰਾ: | ਬ੍ਰਜ |
|---|---|---|
| ਘੋਟਕ· | ਘੋੜਓ | ਘੋੜੋ |
| ਚਲਿਤ | ਚਲਿਅਉ | ਚਲਜੋ (ਚਲਿਓ) |

ਭੂਤ ਕਾਲ, ਸਕਰਮਕ ਧਾਤੂ (ਕਰਨੋ; ਕਰਿਬੋ, ਕੀਬੋ)

ਸਭ ਪੁਰਖਾ ਵਾਸਤੇ—ਕਿਯੋ, ਕੀਨੋ੍ਹ, ਕਰਿਓ (ਕਰਯੋ)।

ਅਕਰਮਕ ਧਾਤੂ:—

ਜਾਨਾ

| | | ਪੁਲਿੰਗ | ਇ: ਲਿਗ |
|---|---|---|---|
| ਸਾਰੇ ਪੁਰਖਾਂ ਵਾਸਤੇ | ਇਕ-ਵਚਨ | ਗਯੋ | ਗਈ |
| | ਬਹੁ-ਵਚਨ | ਗਏ | ਗਈਂ |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਕ੍ਰਿਆ ਕਈ ਥਾਈਂ ਮਿਲਦੀ ਹੈ; ਵੇਖੋ—

ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ 'ਕੀਨੋ' ਮੈ ਫੇਰਾ ॥
੩॥੮॥ —ਰਾਮਕਲੀ ਕਬੀਰ ਜੀ, ਪੰਨਾ ੯੭੧

'ਕੀਓ' ਸਿੰਗਾਰੁ ਮਿਲਨ ਕੇ ਤਾਈ ॥੧॥੮॥੩੦॥
—ਆਸਾ ਕਬੀਰ ਜੀ, ਪੰਨਾ ੪੮੩

ਜੋ ਜੋ 'ਕੀਨੋ' ਆਪਨੋ ਤਿਸੁ ਅਭੈਦਾਨੁ ਦੀਤਾ ॥੨॥
ਸਿੰਘੁ ਬਿਲਾਈ ਹੋਇ 'ਗਇਓ' ਤ੍ਰਿਣੁ ਮੇਰੁ ਦਿਖੀਤਾ ॥੩॥੭॥੩੭॥
—ਬਿਲਾਵਲ ਮ: ੫, ਪੰਨਾ ੮੧੦

ਚਰਣ ਕਮਲ ਕਾ ਆਸਰਾ 'ਦੀਨੋ' ਪ੍ਰਭਿ ਆਪਿ ॥੧॥੩॥੬੭॥
—ਬਿਲਾਵਲ ਮ: ੫ ਘਰੁ ੫, ਪੰਨਾ ੮੧੭

ਮਨ ਰੇ 'ਸਰਿਓ' ਨ ਏਕੈ ਕਾਜਾ ॥ 'ਭਜਿਓ' ਨ ਰਘੁਪਤਿ ਰਾਜਾ ॥
੧॥ਰਹਾਉ॥੩॥ —ਸੋਰਠਿ ਕਬੀਰ ਜੀ, ਪੰਨਾ ੬੫੪

ਕੀਨੋ, ਕੀਓ, ਦੀਨੋ, ਗਇਓ, ਸਰਿਓ, ਭਜਿਓ।

ਅਵਧੀ :—

ਪੰਜਾਬੀ ਵਿਚ ਕਈ ਧਾਤੂ ਐਸੇ ਹਨ, ਜਿਨ੍ਹਾ ਦੇ 'ਭਾਵਾਰਥਕ ਕਾਰਦੰਤਕ' ਵਾਲੇ 'ਣ' ਤੋਂ ਪਹਿਲਾਂ 'ਉ' ਆਉਂਦਾ ਹੈ, ਜਿਵੇ—

ਆਉਣਾ, ਸਉਣਾ, ਨ੍ਹਾਉਣਾ। ਧਾਤੂਆ (Root) ਦੇ ਪ੍ਰੇਰਣਾਰਥਕ (Causative) ਰੂਪਾ ਵਿਚ ਤਾ ਸਦਾ ਅੰਤਲੇ 'ਣ' ਤੋ ਪਹਿਲਾ 'ਉ' ਆਉਂਦਾ ਹੈ; ਜਿਵੇ—ਪਾਉਣਾ, ਸਮਝਾਉਣਾ, ਕਰਾਉਣਾ ਆਦਿਕ। ਪੰਜਾਬੀ ਦੇ 'ਪ੍ਰੇਰਣਾਰਥਕ ਕ੍ਰਿਆ' ਦਾ ਇਹ 'ਉ' ਪ੍ਰਾਕ੍ਰਿਤ ਦੇ 'ਵ' ਤੋ ਬਦਲਿਆ ਹੋਇਆ ਹੈ। ਅਪਭ੍ਰੰਸ ਵਿਚ ਭੀ 'ਵ' ਹੀ ਹੈ। [ਵੇਖੋ 'ਪ੍ਰੇਰਣਾਰਥਕ ਕ੍ਰਿਆ' ਦਾ ਅੰਕ]।

ਪੰਜਾਬੀ ਵਿਚ ਤਾ ਪ੍ਰਾਕ੍ਰਿਤ ਅਤੇ ਅਪਭ੍ਰੰਸ ਦੇ ਪ੍ਰੇਰਣਾਰਥਕ ਕ੍ਰਿਆ ਦਾ 'ਉ' ਬਣ ਗਿਆ, ਪਰ ਹਿੰਦੀ ਦੀਆ ਉਪ-ਭਾਖਾਵਾ ਵਿਚ ਉਹ 'ਵ' ਤਬਦੀਲ ਨਹੀ ਹੋਇਆ। 'ਆਉਣਾ' ਆਦਿਕ ਧਾਤੂ ਦਾ ਉਚਾਰਨ ਭੀ 'ਉ' ਦੇ ਥਾ 'ਵ' ਨਾਲ ਹੀ ਹੈ; ਜਿਵੇ—ਆਵਨ, ਸਵਨ, ਨ੍ਹਾਵਨ।

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਭੂਤਕਾਲ' ਦਾ ਇਹ ਰੂਪ ਭੀ ਮਿਲਦਾ ਹੈ, ਜੋ ਪੰਜਾਬੀ ਵਿਚ ਪ੍ਰਚੱਲਤ ਨਹੀ ਹੈ।

ਇਹ ਰੂਪ ਬਹੁਤਾ ਅਵਧੀ ਬੋਲੀ ਵਿਚ ਪ੍ਰਚੱਲਤ ਹੈ। ਵੇਖੋ—

ਜਹਾ ਬੋਲ ਤਹ ਅਛਰ 'ਆਵਾ' ॥ ਜਹ ਅਬੋਲ ਤਹ ਮਨੁ ਨ 'ਰਹਾਵਾ' ॥੨॥ ਕਕਾ ਕਿਰਣਿ ਕਮਲ ਮਹਿ 'ਪਾਵਾ' ॥ ਸਸਿ ਬਿਗਾਸ ਸੰਪਟ ਨਹੀ 'ਆਵਾ' ॥ ਅਰੁ ਜੇ ਤਹਾ ਕੁਸਮ ਰਸ ਪਾਵਾ ॥ ਅਕਹ ਕਹਾ ਕਹਿ ਕਾ ਸਮਝਾਵਾ ॥੭॥ ਖਖਾ ਇਹੈ ਖੋੜ ਮਨ 'ਆਵਾ' ॥ ਖੋੜੇ ਛਾਡਿ ਨ ਦਹਦਿਸ 'ਧਾਵਾ' ॥੮॥ ਤਾ ਘਟ ਮਾਹਿ ਘਾਟ ਜਉ 'ਪਾਵਾ' ॥ ਸੋ ਘਟੁ ਛਾਡਿ ਅਵਘਟ ਕਤ 'ਧਾਵਾ' ॥੧੦॥ ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥ ਤਹਿ ਛਾਡਿ ਕਤ ਆਪੁ 'ਬਧਾਵਾ' ॥੧੨॥ ਕਤ ਝਖਿ ਝਖਿ ਅਉਰਨ 'ਸਮਝਾਵਾ' ॥ ਝਗਰੁ ਕੀਏ ਝਗਰਉ ਹੀ 'ਪਾਵਾ' ॥੧੫॥ ਦੇਖਿ ਅਟਲ ਟਲਿ ਕਤਹਿ ਨ 'ਜਾਵਾ' ॥ ਰਹੈ ਲਪਟਿ ਘਟਿ ਪਰਚਉ 'ਪਾਵਾ' ॥੧੭॥ ਜਿਨਿ ਠਗਿ ਠਗਿਆ ਸਗਲ ਜਗੁ 'ਖਾਵਾ' ॥

ਸੋ ਠਗੁ ਠਗਿਆ ਠਉਰ ਮਨੁ 'ਆਵਾ' ॥੧੮॥
—ਗਉੜੀ ਬਾਵਨ ਅਖਰੀ ਕਬੀਰ ਜੀ, ਪੰ: ੩੪੦

'ਇਨ੍ ਮੁੰਡੀਅਨ ਮੇਰਾ ਘਰੁ 'ਧੁੰਧਰਾਵਾ' ॥ ਬਿਟਵਹਿ ਰਾਮ ਰਮਊਆ 'ਲਾਵਾ'
॥੧॥ਰਹਾਉ॥੩੩॥ —ਆਸਾ ਕਬੀਰ ਜੀ, ਪੰ: ੪੮੬

ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ 'ਦਿਖਾਵਾ' ॥
ਗੀਤ ਨਾਦ ਮੁਖ ਰਾਗ ਅਲਾਪੇ ਮਨਿ ਨਹੀ ਹਰਿ ਹਰਿ 'ਗਾਵਾ' ॥੩॥੫੧॥
—ਮਾਰੂ ਮ: ੫ ਘਰੁ ੩, ਪੰ. ੧੦੦੩

ਨੋਟ :—ਪੰਜਾਬੀ ਵਿੱਚ ਉੱਪਰ-ਦਿੱਤੇ 'ਆਵਾ', 'ਪਾਵਾ' ਆਦਿਕ ਸਬਦਾਂ ਦਾ ਰੂਪ 'ਆਇਆ', 'ਪਾਇਆ' ਆਦਿਕ ਹੋ ਜਾਵੇਗਾ।

ਰਾਮਾਇਣ ਵਿਚੋਂ ਪ੍ਰਮਾਣ :—

ਸੁਨਿ ਗੁਰਬਚਨ ਚਰਣ ਸਿਰੁ 'ਨਾਵਾ' ॥ ਹਰਖ ਵਿਖਾਦ ਨ ਕਛੁ
ਉਰ 'ਆਵਾ' ॥੧੯੧॥ —ਰਾਮਾਇਣ, ਬਾਲ ਕਾਂਡ

ਕਹਹੁ ਕਾਹਿ ਯਹ ਲਾਭ ਨ 'ਭਾਵਾ' ॥
ਕਾਹੂ ਨ ਸੰਕਰ-ਚਾਪ 'ਚਢਾਵਾ' ॥੨੯੯॥ —ਬਾਲ ਕਾਂਡ

ਕਰਹੁ ਜਾਇ ਜਾ ਕਹ ਜੋਇ ਭਾਵਾ ॥
ਹਮ ਤੋ ਆਜੁ ਜਨਮ ਫਲ 'ਪਾਵਾ' ॥੨੯੩॥ —ਰਾਮਾਇਣ, ਬਾਲ ਕਾਂਡ

ਕਹਹੁ ਨਾਥ ! ਸੁੰਦਰ ਦੋਊ ਬਾਲਕ ॥ ਮੁਨਿਕੁਲ-ਤਿਲਕ ਕਿ ਨ੍ਰਿਪਕੁਲ-ਪਾਲਕ ॥ ਬ੍ਰਹਮ ਜੋ ਨਿਗਮ ਨੇਤਿ ਕਹਿ 'ਗਾਵਾ' ॥ ਉਭੈ ਵੇਸ ਧਰਿ ਸੋਇ ਕਿ 'ਆਵਾ' ॥੨੫੫॥ —ਰਾਮਾਇਣ, ਬਾਲ ਕਾਂਡ

ਪ੍ਰਾਕ੍ਰਿਤ :—

'ਭੂਤਕਾਲ' ਵਿਚ ਬ੍ਰਜਭਾਖਾ ਦੇ ਕੁਝ ਰੂਪ ਦੱਸਣ ਲੱਗਿਆ ਸੰਸਕ੍ਰਿਤ, ਪ੍ਰਾਕ੍ਰਿਤ ਤੇ ਬ੍ਰਜਭਾਖਾ ਦਾ ਟਾਕਰਾ ਕਰ ਕੇ ਪ੍ਰਾਕ੍ਰਿਤ ਭੂਤਕਾਲ ਦਾ ਰੂਪ ਦਿਖਾਇਆ ਜਾ ਚੁਕਿਆ ਹੈ। ਪਾਠਕਾ ਨੂੰ ਇਹ ਰੂਪ ਦ੍ਰਿੜ੍ਹ

ਕਰਾਣ ਲਈ ਹੋਰ ਉਦਾਹਰਣ ਹੇਠ ਦਿੱਤੇ ਜਾਂਦੇ ਹਨ। ਵੇਖੋ—

ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ 'ਪੀਅਉ' ਭਾਰੀ ॥੧॥੭॥੧੧॥
—ਜੈਤਸਰੀ ਮ: ੫, ਪੰ: ੭੦੨

ਸਾਧ ਸੰਗਤਿ ਕੈ ਪਾਛੈ 'ਪਰਿਅਉ' ਜਨ ਨਾਨਕ ਹਰਿ ਰਸੁ ਪਾਇਆ ॥
੪॥੨॥੪॥ —ਟੋਡੀ ਮ: ੫, ਪੰ: ੭੧੨

ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ 'ਭਯਉ' ॥
ਹਰਿ ਗੁਰੁ ਨਾਨਕੁ ਜਿਨ 'ਪਰਸਿਯਉ' ਸਿ ਜਨਮ ਮਰਣ ਦੁਹਥੇ ਰਹਿਓ ॥੫॥
—ਸਵਯੇ ਸ੍ਰੀਮੁਖ ਵਾਕੁ ਮ: ੫, ਪੰ: ੧੩੮੬

ਤੈ 'ਪਢਿਅਉ' ਇਕੁ ਮਨਿ 'ਧਰਿਅਉ' ਇਕੁ ਕਰਿ ਇਕੁ ਪਛਾਣਿਓ ॥੩॥੧੨॥
—ਸਵਈਏ ਮਹਲੇ ਤੀਜੇ ਕੇ, ਜਾਲਪ, ਪੰ: ੧੩੯੪

ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ' ॥
ਤਾਂ ਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ 'ਰਹਿਅਉ' ॥੧॥੧੫॥
—ਸਵਈਏ ਮਹਲੇ ਤੀਜੇ ਕੇ, ਪੰ. ੧੩੯੫

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ 'ਪਰਵਰਿਯਉ' ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ 'ਕਰਿਯਉ' ॥੨॥੧੬॥
—ਸਵਈਏ ਮਹਲੇ ਤੀਜੇ ਕੇ, ਪੰ: ੧੩੯੫

ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ 'ਕੀਅਉ' ॥
ਗੁਰੁ 'ਮਿਲ੍ਯਉ' ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ 'ਦੀਅਉ' ॥੧॥੧੯॥
—ਸਵਈਏ ਮਹਲੇ ਤੀਜੇ ਕੇ, ਪੰ: ੧੩੯੫

ਪੀਅਉ—ਪੀਤਾ। ਪਰਿਅਉ—ਪਇਆ। ਭਯਉ—ਭਇਆ। ਪਰਸਿਯਉ—ਪਰਸਿਆ। ਪਢਿਅਉ—ਪੜ੍ਹਿਆ। ਧਰਿਅਉ—ਧਰਿਆ। ਸੰਗ੍ਰਹਿਅਉ—ਸੰਗ੍ਰਹਿ ਕੀਤਾ। ਰਹਿਅਉ—ਰਹਿਆ। ਪਰਵਰਿਯਉ—ਪਰਵਿਰਤ ਹੋਇਆ। ਕਰਿਯਉ—ਕੀਤਾ। ਕੀਅਉ—ਕੀਤਾ। ਮਿਲ੍ਯਉ—ਮਿਲਿਆ। ਦੀਅਉ—ਦਿੱਤਾ।

ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੂਖ ਦਰਿਦ੍ਰ ਤਿਨ ਕੇ 'ਗਇਅ' ॥

ਸਤਿਗੁਰੂ ਚਰਨ ਜਿਨ ਪਰਸਿਆ ਸੇ ਪਸੁ ਪਰੇਤ ਸੁਰਿ ਨਰੁ 'ਭਇਅ' ॥੨॥੬॥

—ਸਵਈਏ ਮ: ਚਉਥੇ ਕੇ, ਨਲ, ਪੰ: ੧੩੯੯

ਗਇਅ } ਬਹੁ-ਵਚਨ=ਗਏ, ਭਏ।
ਭਇਅ

## ਭਵਿੱਖਤ ਕਾਲ (Future Tense)

### ਭਵਿੱਖਤ ਕਾਲ, ਰੂਪ-ਸਾਧਨਾ

| | ਇਕ-ਵਚਨ | ਬਹੁ-ਵਚਨ |
|---|---|---|
| ਅੱਨ ਪੁਰਖ Third Person | ਜਾਸੀ, ਛੂਟਸਿ, ਢਹਗਿ, ਲ਼ਹਗੁ, ਜਾਇਗਾ, ਜਾਇਗੋ, ਕਰਿ ਹੈ, ਸਿਧਾਈ; | ਪਉਸਨਿ, ਚਾਲਸਹਿ; |
| ਮੱਧਮ ਪੁਰਖ Second Person | ਹੋਵਹਿ, ਜਾਸਹਿ, ਉਧਰਸਿ, ਪਛੁਤਾਵਹੇ; | ਪਾਵਹੁ; |
| ਉੱਤਮ ਪੁਰਖ First Person | ਸੇਵਸਾ, ਲੈਹਉ, ਕਰਿਹਉ, ਸਤਾਵਉਗੋ, | ਕਰਸਹ; |

ਅੱਨ-ਪੁਰਖ, ਇਕ-ਵਚਨ :—

(੧) ਧਾਤੂ ਦੇ ਅੰਤ ਵਿਚ 'ਸੀ' :—

ਹਥੁ ਨ ਲਾਇ ਕਸੁੰਭੜੈ ਜਲਿ 'ਜਾਸੀ' ਢੋਲਾ ॥੧॥ਰਹਾਉ॥
ਕਹੈ ਫਰੀਦੁ ਸਹੇਲੀਹੋ ਸਹੁ 'ਅਲਾਏਸੀ' ॥ ਹੰਸੁ 'ਚਲਸੀ' ਡੁੰਮਣਾ ਅਹਿ ਤਨੁ ਢੇਰੀ 'ਥੀਸੀ' ॥੩॥੨॥

—ਸੂਹੀ ਫਰੀਦ ਜੀ, ਪੰ ੭੯੪

ਜੇ ਘਟੁ ਜਾਇ ਤ ਭਾਉ ਨ 'ਜਾਸੀ' ਹਰਿ ਕੇ ਚਰਨ ਨਿਵਾਸਾ ॥੨॥੪॥

—ਸੂਹੀ ਕਬੀਰ ਜੀ, ਪੰ ੭੯੩

ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ, ਸੋ ਪੀਐ ਜਿਸ ਰਾਮੁ 'ਪਿਆਸੀ'॥
ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ,
ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ 'ਚਖਾਸੀ' ॥

—ਸਾਰਗ ਮ: ੪ ਪੜਤਾਲ, ਪੰਨਾ ੧੨੦੨

ਓਨ੍ਾ ਦੀ ਆਪਿ ਪਤਿ 'ਰਖਸੀ' ਮੇਰਾ ਪਿਆਰਾ ਸਰਣਾਗਤਿ ਪਏ ਗੁਰਦੁਆਰੇ॥
੨॥੩੨॥ —ਸਾਰਗ ਕੀ ਵਾਰ ਮ: ੪, ਪੰਨਾ ੧੨੪੯

(੨) ਧਾਤੂ ਦੇ ਅੰਤ ਵਿਚ 'ਸਿ' :—

ਬਿਨੁ ਗੁਰ ਸਬਦ ਨ 'ਛੂਟਸਿ' ਕੋਇ ॥੨॥

—ਬਿਲਾਵਲੁ ਮ: ੧ ਘਰੁ ੧੦, ਪੰਨਾ ੮੩੯

ਧਰਮਰਾਇ ਜਬ 'ਪਕਰਸਿ' ਬਵਰੇ ਤਉ ਕਾਲਮੁਖਾ ਉਠਿ ਜਾਹੀ ॥੩॥੨॥੧੬॥

—ਸਾਰਗ ਮ: ੫, ਪੰ. ੧੨੦੭

ਬਿਨ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ 'ਉਤਰਸਿ' ਪਾਰਿ ॥੧॥੧੭॥

—ਸੂਹੀ ਕੀ ਵਾਰ, ਪੰਨਾ ੭੯੧

(੩) (ੳ) ਪੁਲਿੰਗ, ਕਰਤਾ ਕਾਰਕ ਦੇ ਨਾਲ :

ਧਾਤੂ ਦੇ ਅੰਤ ਵਿਚ 'ਗਾ' 'ਗੋ' 'ਗੁ' :

ਮਾਇਆ ਮੋਹੁ ਬਿਨਸਿ 'ਜਾਇਗਾ' ਉਬਰੇ ਸਬਦਿ ਵੀਚਾਰੀ ॥੨੮॥

—ਰਾਮਕਲੀ ਮ: ੩, ਪੰ: ੯੧੧

ਗਿਰਿ ਬਸੁਧਾ ਜਲ ਪਵਨ 'ਜਾਇਗੋ' ਇਕਿ ਸਾਧ ਬਚਨ ਅਟਲਾਧਾ ॥੧॥੬॥

—ਸਾਰਗ ਮ: ੫, ਪੰਨਾ ੧੨੦੪

ਅੰਤਰਿ ਲੋਭੁ ਝੂਠ ਅਭਿਮਾਨੁ ॥ ਬਿਨੁ ਨਾਵੈ ਪਾਜੁ 'ਲਹਗੁ' ਨਿਦਾਨਿ ॥
੧॥੧॥੩॥ —ਬਿਲਾਵਲੁ ਮ: ੩ ਅਸਟਪਦੀ ਘਰੁ ੧੦, ਪੰਨਾ ੮੩੨

ਆਦਿ ਜੁਗਾਦੀ ਹੈ ਭੀ 'ਹੋਗੁ' ॥੧੧॥ —ਬਿਲਾਵਲੁ ਮ: ੧ ਥਿਤੀ, ਪੰਨਾ ੮੪੦

(ਅ) ਇਸਤ੍ਰੀ ਲਿੰਗ, ਕਰਤਾ ਕਾਰਕ ਦੇ ਨਾਲ :—

ਧਾਤੂ ਦੇ ਅੰਤ ਵਿਚ 'ਗਿ' :

ਕਾਚੀ 'ਢਹਗਿ' ਦਿਵਾਲ ਕਾਹੇ ਗਚੁ ਲਾਵਹੁ ॥੧॥ਰਹਾਉ॥

—ਬਸੰਤੁ ਹਿੰਡੋਲ ਮ: ੧ ਘਰੁ ੨, ਪੰਨਾ ੧੧੭੧

ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ 'ਤਾਰਗਿ' ਰਾਮ ॥੩॥੩॥੬॥
—ਸੂਹੀ ਮ: ੫, ਪੰਨਾ ੭੮੧

ਕਰਣੀ ਉਪਰਿ 'ਹੋਵਗਿ' ਸਾਰ ॥੪॥੩॥ —ਬਸੰਤੁ ਮ: ੧, ਪੰਨਾ ੧੧੬੯

ਵਦੀ ਸੁ 'ਵਜਗਿ' ਨਾਨਕਾ ਸਚਾ ਵੇਖੈ ਸੋਇ ॥੩'। —ਆਸਾ ਦੀ ਵਾਰ

ਨੋਟ.—ਪਿੱਛੇ 'ਭੂਤਕਾਲ' ਦੇ ਹਾਲ ਵਿਚ ਅਸੀ ਭਾਰਤ ਦੀਆਂ ਕੁਝ 'ਅੰਤਰੰਗ' ਤੇ 'ਬਹਿਰੰਗ' ਬੋਲੀਆਂ ਦਾ ਥੋੜਾ ਜਿਹਾ ਹਾਲ ਪੜ੍ਹ ਆਏ ਹਾ, ਤੇ ਵੇਖ ਆਏ ਹਾ ਕਿ ਇਹਨਾ ਬੋਲੀਆਂ ਦੇ 'ਭੂਤਕਾਲ' ਦੇ ਕੁਝ ਰੂਪ ਪੁਰਾਣੀ ਪੰਜਾਬੀ ਵਿਚ ਭੀ ਵਰਤੇ ਗਏ ਹਨ। ਇਸੇ ਤਰ੍ਹਾਂ ਪੁਰਾਣੀ ਪੰਜਾਬੀ ਦੇ 'ਭਵਿੱਖਤ ਕਾਲ' ਦਾ ਸੰਬੰਧ ਭੀ ਉਹਨਾਂ ਬੋਲੀਆਂ ਦੇ 'ਭਵਿੱਖਤ ਕਾਲ' ਨਾਲ ਪੈਂਦਾ ਹੈ।

'ਰਾਜਸਥਾਨੀ' ਬੋਲੀ ਵਿਚ, ਕ੍ਰਿਆ ਦੇ ਰੂਪ ਆਮ ਤੌਰ ਤੇ 'ਪੱਛਮੀ ਹਿੰਦੀ' ਵਰਗੇ ਹੁੰਦੇ ਹਨ। 'ਭਵਿੱਖਤ ਕਾਲ' ਵਿਚ 'ਰਾਜਸਥਾਨੀ' ਦੇ ਰੂਪ ਦੋ ਕਿਸਮ ਦੇ ਹਨ :—

(੧) ਪ੍ਰਾਕ੍ਰਿਤ ਜਿਹੇ; ਜਿਵੇਂ—ਚਲਿੱਸਾਮਿ, ਚਲਸ੍ਯੂੰ, ਚਲਿਹਾਮਿ ।

(੨) 'ਗਾ' ਜਾਂ 'ਲਾ' ਵਰਤ ਕੇ; ਜਿਵੇ—ਚਲੂਲੋ, ਚਲਾਂਲਾ, ਚਲੂੰਲਾ, ਚਲੂੰਗੋ, ਚਲਾਗਾ ।

'ਰਾਜਸਥਾਨੀ' ਦੇ ਇਹਨਾਂ ਦੋਹਾਂ ਰੂਪਾਂ ਨਾਲ ਪੰਜਾਬੀ ਦੇ—ਚਲਸਾ, ਚਲਸੀ, ਚਲਾਗਾ—ਰੂਪ ਮਿਲਦੇ ਹਨ।

ਨੋਟ:—ਉਪਰਲੇ ਨਿੱਕੇ ਅੰਕ (੩ ਵਿਚ ਦਿੱਤੇ ਪ੍ਰਮਾਣਾਂ ਨੂੰ ਗਹੁ ਨਾਲ ਪੜ੍ਹਿਆ ਇਕ ਧਿਆਨ-ਜੋਗ ਨਿਯਮ ਮਿਲਦਾ ਹੈ; ਚਿਹਨ 'ਗੁ' ਪੁਲਿੰਗ ਵਾਸਤੇ ਹੈ, ਜਿਵੇ—'ਪਾਜੁ ਲਹਗੁ';

ਅਤੇ 'ਗਿ' ਇਸਤ੍ਰੀ ਲਿੰਗ ਵਾਸਤੇ ਹੈ; ਜਿਵੇ—
'ਕਾਚੀ ਢਹਗਿ ਦਿਵਾਲ'।

(੪) ਧਾਤੂ ਦੇ ਅੰਤ ਵਿਚ ( 'ਿ' ) ਲਗਾ ਕੇ 'ਹੈ' ਵਰਤਿਆਂ :—

ਇਹ ('ਿ') ਕਈ ਧਾਤੂਆ ਨਾਲ ਮਿਲ ਕੇ (ੈ) ਬਣ ਜਾਂਦੀ

ਹੈ; ਜਿਵੇਂ 'ਜੈ ਹੈ' ਵੇਖੋ—

ਰੇ ਮਨ ਕਉਨ ਗਤਿ 'ਹੋਇ ਹੈ' ਤੇਰੀ ॥ —ਜੈਜਾਵੰਤੀ ਮ ੯, ਪੰਨਾ ੧੩੫੨

ਨਾਨਕ ਕਹਤ ਚੇਤਿ ਚਿੰਤਾਮਨਿ 'ਹੋਇ ਹੈ' ਅੰਤਿ ਸਹਾਈ ॥੩॥੩॥੮੧॥

—ਰਾਮਕਲੀ ਮ: ੯, ਪੰ ੯੦੨

ਮੇਰਾ ਕੀਆ ਕਛੂ ਨ ਹੋਇ ॥ 'ਕਰਿ ਹੈ' ਰਾਮ 'ਹੋਇ ਹੈ' ਸੋਇ ॥੪॥੧॥੧੦॥

—ਭੈਰਉ ਨਾਮਦੇਵ ਜੀ, ਪੰ ੧੧੬੫

ਬੀਤਿ 'ਜੈ ਹੈ' ਬੀਤਿ 'ਜੈ ਹੈ' ਜਨਮੁ ਅਕਾਜ ਰੇ ॥ —ਜੈਜਾਵੰਤੀ ਮ:੯, ਪੰ.੧੩੫੨

ਆਜੁ ਕਾਲਿ ਫੁਨਿ ਤੋਹਿ 'ਗ੍ਰਸਿ ਹੈ' ਸਮਝਿ ਰਾਖਹੁ ਚੀਤਿ ॥੨॥੧॥

—ਸੋਰਠਿ ਮ: ੯, ਪੰ ੬੩੧

(੫) ਧਾਤੂ ਦੇ ਅੰਤ ਵਿਚ 'ਈ' :—

ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ 'ਸਿਧਾਈ' ॥੨॥੧੦॥

—ਰਾਮਕਲੀ ਮ ੫, ਪੰ ੮੮੫

ਰਾਮ ਨਾਮੁ ਸਿਮਰਿ ਤੂ ਜੀਵਹਿ, ਫਿਰਿ ਨ 'ਖਾਈ' ਮਹਾਕਾਲੁ ॥੧॥ ਰਹਾਉ॥

—ਰਾਮਕਲੀ ਮ: ੫, ਪੰ ੮੮੫

'ਪਛਮੀ ਅਵਧੀ' ਦੇ 'ਭਵਿੱਖਤ ਕਾਲ' ਵਿਚ ਅੱਨ-ਪੁਰਖ', 'ਇਕ-ਵਚਨ' ਦਾ ਰੂਪ 'ਬ੍ਰਜਭਾਖਾ' ਵਾਂਗ 'ਹੈ' ਹੁੰਦਾ ਹੈ, ਜਿਵੇਂ:—'ਕਰਿ ਹੈ', 'ਸੁਨਿ ਹੈ'। ਪਰ 'ਪੂਰਬੀ ਅਵਧੀ' ਵਿਚ 'ਹਿ' ਰਹਿ ਜਾਂਦਾ ਸੀ; ਜਿਵੇਂ— 'ਹੋਇਹ', 'ਆਇਹਿ' 'ਜਾਇਹਿ'। ਸਹਿਜੇ ਸਹਿਜੇ ਇਸ 'ਹਿ' ਦੇ 'ਹ' ਦਾ ਲੋਪ ਹੋ ਜਾਣ ਤੇ ਕੇਵਲ 'ਿ' ਰਹਿ ਗਿਆ, ਜੋ ਪਹਿਲੀ 'ਿ' ਨਾਲ ਮਿਲ ਕੇ 'ੀ' ਬਣ ਗਿਆ; ਜਿਵੇਂ—'ਆਈ', 'ਜਾਈ', 'ਕਰੀ', 'ਖਾਈ'।

ਬ੍ਰਜਭਾਖਾ ਦਾ ਭਵਿੱਖਤ :—

| | ਇਕ-ਵਚਨ | ਬਹੁ-ਵਚਨ |
|---|---|---|
| ਉੱਤਮ ਪੁਰਖ | ਦੇਖੂੰਗੋ, ਦੇਖਿਹੌਂ, | ਦੇਖੈਂਗੇ, ਦੇਖਿ ਹੈਂ। |
| ਮੱਧਮ ,, | ਦੇਖੈਗੋ, ਦੇਖਿ ਹੈ | ਦੇਖੋਗੇ, ਦੇਖਿ ਹੋ। |
| ਅੱਨ ,, | ,, ,, | ਦੇਖੈਂਗੇ, ਦੇਖਿ ਹੈਂ। |

ਹਿੰਦੀ ਦੀਆ ਤਿੰਨ ਪ੍ਰਧਾਨ ਉਪਭਾਖ਼ਾਂ ਹਨ—ਅਵਧੀ, ਬ੍ਰਜਭਾਖਾ ਤੇ ਖੜੀ।

'ਖੜੀ' ਅਤੇ 'ਬ੍ਰਜਭਾਖਾ' ਵਿਚ 'ਇ' ਅਤੇ 'ਉ' ਦੇ ਪਿਛੋਂ 'ਆ' ਨਹੀਂ ਆਉਂਦਾ। ਇਸੇ ਤਰ੍ਹਾਂ 'ਅ' ਅਤੇ 'ਆ' ਦੇ ਪਿਛੋਂ 'ਇ' ਭੀ ਨਹੀਂ ਵਰਤਦੇ। ਸੋ ਅਵਧੀ ਵਿਚ ਭਵਿੱਖਤ—ਆਇ ਹੈ, ਜਾਇ ਹੈ, ਕਰਇ ਹੈ।

'ਬ੍ਰਜ' ਵਿਚ ਆਯ ਹੈ, ਜਾਯ ਹੈ।

ਜਾ

ਅਯ ਹੈ = ਐ ਹੈ, ਜਯ ਹੈ = ਜੈ ਹੈ।

'ਅਵਧੀ' ਤੇ 'ਬ੍ਰਜ' ਦੋਹਾਂ ਵਿਚ ਭਵਿੱਖਤ ਦੇ ਕਾਰਦੰਤਕ ਰੂਪ (Participles) ਇਕੋ ਜਿਹੇ ਹਨ; ਜਿਵੇਂ—ਕਰਿ ਹੈ, ਚਲਿ ਹੈ, ਹੋਯ ਹੈ।

ਅਪਭ੍ਰੰਸ਼ ਕਰਿ ਹਇ, ਚਲਿ ਹਇ, ਹੋਇ ਹਇ;
ਪ੍ਰਾਕ੍ਰਿਤ ਕਰਿੱਸਇ, ਚਲਿੱਸਇ, ਹੋਇੱਸਇ;
ਸੰਸਕ੍ਰਿਤ: ਕਰਿਸ਼ਯਤਿ, ਚਲਿਸ਼ਯਤਿ, ਭਵਿਸ਼ਯਤਿ;

'ਅਵਧੀ' ਵਿਚ ਉੱਚਾਰਨ 'ਅਪਭ੍ਰੰਸ਼' ਵਾਂਗ ਹੈ, ਪਰ 'ਬ੍ਰਜ' ਵਿਚ 'ਇ' ਦੇ ਥਾਂ 'ਯ' ਹੋ ਜਾਂਦਾ ਹੈ; ਕਰਿਹਯ, ਹੋਯ ਹਯ।

ਸੋ, ਉੱਪਰਲੇ ਅੰਕ (੪) ਅਤੇ (੫) ਵਿਚ ਦਿੱਤੇ ਗਏ 'ਭਵਿੱਖਤ ਕਾਲ' ਦੇ ਰਪ ਹਿੰਦੀ ਦੀ 'ਅਵਧੀ' ਸਾਖ਼ ਦੇ 'ਭਵਿੱਖਤ-ਕਾਲ' ਨਾਲ ਮਿਲਦੇ ਹਨ।

(੧) ਜਾਸੀ—ਜਾਇਗਾ। ਅਲਾਏਸੀ—ਅਲਾਏਗਾ। ਚਲਸੀ—ਚੱਲੇਗਾ। ਥੀਸੀ—ਹੋਇਗਾ। ਪਿਆਸੀ—ਪਿਲਾਏਗਾ। ਚਖਾਸੀ—ਚੱਖਸੀ—ਚੱਖੇਗਾ। ਰਖਸੀ—ਰੱਖੇਗਾ।

(੨) ਛੂਟਸਿ—ਛੁੱਟੇਗਾ। ਪਕਰਸਿ—ਪਕੜੇਗਾ। ਉਤਰਸਿ—ਉਤਰੇਗਾ।

(੩) (ੳ) ਜਾਇਗਾ, ਜਾਇਗੋ, } ਪੁਲਿੰਗ ਨਾਂਵ ਦੇ ਨਾਲ।
ਲਹਗੁ ਹੋਗੁ

(ਅ) ਢਹਗਿ—ਢਹੇਗੀ। } ਇਸਤ੍ਰੀ-ਲਿੰਗ ਨਾਂਵ ਦੇ ਨਾਲ।
ਤਾਰਗਿ—ਤਾਰੇਗੀ।
ਹੋਵਗਿ—ਹੋਵੇਗੀ।
ਵਜਗਿ—ਵੱਜੇਗੀ।

(੪) ਹੋਇ ਹੈ—ਹੋਇਗੀ। ਹੋਇ ਹੈ—ਹੋਇਗਾ। ਕਰਿ ਹੈ—ਕਰੇਗਾ। ਜੈ ਹੈ—ਜਾਇਗਾ। ਗ੍ਰਸਿ ਹੈ—ਗ੍ਰਸੇਗਾ।

(੫) ਸਿਧਾਈ—ਸਿਧਾਇਗਾ। ਖਾਈ—ਖਾਇਗਾ।

ਅੱਨ ਪੁਰਖ, ਬਹੁ-ਵਚਨ :—

(੧) ਧਾਤੂ ਦੇ ਅੰਤ ਵਿਚ 'ਸਨਿ' :—

ਤਲਬਾ 'ਪਉਸਨਿ' ਆਕੀਆ ਬਾਕੀ ਜਿਨਾ ਰਹੀ ॥੨॥੧੩॥
—ਰਾਮਕਲੀ ਕੀ ਵਾਰ ਮ: ੪, ਪੰ. ੯੫੩

ਮਨਮੁਖ ਸਬਦੁ ਨ ਜਾਣਨੀ 'ਜਾਸਨਿ' ਪਤਿ ਗਵਾਇ ॥੩॥੧੯॥੫੨॥
—ਸਿਰੀ ਰਾਗੁ ਮ: ੩, ਪੰ: ੩੩

ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ 'ਕਹਸਨਿ' ਪ੍ਰੇਤੁ ॥੭॥
—ਬਾਰਾਮਾਹਾ ਮਾਝ ਮ: ੫, ਪੰ: ੧੩੪

ਬਿਨੁ ਸਤਿਗੁਰ ਭਰਮਿ ਭੁਲਾਣੀਆ ਕਿਆ ਮੁਹੁ 'ਦੇਸਨਿ' ਆਗੈ ਜਾਏ ॥
੩॥੪॥ —ਵਡਹੰਸ ਮ: ੩ ਅਲਾਹਣੀਆ, ਪੰ ੫੮੫

ਸਾਧੂ ਜਨ ਕੀ ਨਿੰਦਾ ਵਿਆਪੇ 'ਜਾਸਨਿ' ਜਨਮੁ ਗਵਾਈ ॥੩॥੫॥
—ਸੋਰਠਿ ਮ: ੩, ਪੰ: ੬੦੧

(੨) ਧਾਤੂ ਦੇ ਅੰਤ ਵਿਚ 'ਸਹਿ' :—

ਇਕਿ ਚਾਲੇ ਇਕਿ 'ਚਾਲਸਹਿ' ਸਭਿ ਅਪਨੀ ਵਾਰ ॥੩॥੧॥੩੧॥
—ਬਿਲਾਵਲੁ ਮ:੫ ਘਰੁ ੫, ਪੰ: ੮੦੮

(੧) ਪਉਸਨਿ—ਪੈਣਗੀਆਂ। ਜਾਸਨਿ—ਜਾਣਗੇ। ਕਹਸਨਿ—ਕਹਿਣਗੇ। ਦੇਸਨਿ—ਦੇਣਗੇ।

(੨) ਚਾਲਸਹਿ—ਚਲੇ ਜਾਣਗੇ।

ਮੱਧਮ ਪੁਰਖ, ਇਕ-ਵਚਨ :—

(੧) ਧਾਤੂ ਦੇ ਅੰਤ ਵਿਚ 'ਹਿ' :—

ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥
ਕਹੈ ਨਾਨਕ ਮੁਕਤਿ 'ਹੋਵਹਿ' ਜੋਗੀ ਸਾਚੇ 'ਰਹਹਿ' ਸਮਾਇ ॥੧੨॥੧॥

—ਰਾਮਕਲੀ ਮ: ੩ ਅਸਟਪਦੀਆ, ਪੰ: ੯੦੯

ਰਾਮ ਨਾਮੁ ਸਿਮਰਿ ਤੂ 'ਜੀਵਹਿ' ਫਿਰਿ ਨ ਖਾਈ ਮਹਾਕਾਲੁ ॥੧॥ਰਹਾਉ॥

—ਰਾਮਕਲੀ ਮ: ੫, ਪੰ ੮੮੫

ਹਰਿ ਸਰਣਾਈ ਭਜਿ ਪਉ 'ਪਾਇਹਿ' ਮੋਖ ਦੁਆਰੁ ॥੩॥੧੩॥੩੫॥

—ਆਸਾ ਮ: ੩ ਅਸਟਪਦੀਆ, ਪੰ. ੪੨੯

(੨) ਧਾਤੂ ਦੇ ਅੰਤ ਵਿਚ 'ਸਹਿ' :—

ਏਹ ਵੇਲਾ ਨ 'ਲਹਸਹਿ' ਮੂੜੇ ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥

—ਆਸਾ ਮ: ੩ ਪਟੀ, ਪੰ: ੪੩੫

ਬਿਨੁ ਸਾਚੇ ਹੋਰੁ ਸਾਲਾਹਣਾ 'ਜਾਸਹਿ' ਜਨਮੁ ਸਭੁ ਖੋਇ ॥੨॥੧॥

—ਵਡਹੰਸੁ ਮ: ੩ ਅਸਟਪਦੀਆ, ਪੰ ੫੬੫

(੩) ਧਾਤੂ ਦੇ ਅੰਤ ਵਿਚ 'ਸਿ' :—

ਅਵਰ ਸਿਆਣਪ ਛਾਡਿ ਦੇਹਿ ਨਾਨਕ 'ਉਧਰਸਿ' ਨਾਇ ॥੨॥੧੦॥

—ਰਾਮਕਲੀ ਕੀ ਵਾਰ ਮ: ੫, ਪੰ: ੯੬੨

(੪) ਧਾਤੂ ਦੇ ਅੰਤ ਵਿਚ 'ਹੇ' :—

ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ 'ਪਛੁਤਾਵਹੇ' ॥
ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ 'ਗਵਾਵਹੇ' ॥
ਮਨਮੁਖ ਮੁਗਧ ਚੇਤਹਿ ਨਾਹੀ ਅਗੈ ਗਇਆ 'ਪਛੁਤਾਵਹੇ' ॥ ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ 'ਜਾਵਹੇ' ॥੬॥੭॥

—ਆਸਾ ਮ: ੩ ਛੰਤ ਘਰੁ ੩, ਪੰ: ੪੪੧

(੧) ਹੋਵਹਿ—ਤੂੰ ਹੋਹਿੰਗਾ। ਰਹਹਿ—ਤੂੰ ਰਹੇਂਗਾ। ਜੀਵਹਿ—ਤੂੰ ਜੀਵੇਂਗਾ। ਪਾਇਹਿ—ਤੂੰ ਪਾਵੇਂਗਾ।

(੨) ਲਹਸਹਿ—ਤੂੰ ਲਹੇਂਗਾ। ਜਾਸਹਿ—ਤੂੰ ਜਾਹਿੰਗਾ।

(੩) ਉਧਰਸਿ—ਤੂੰ ਉਧਰੇਂਗਾ।

(੪) ਪਛੁਤਾਵਹੇ—ਤੂੰ ਪਛੁਤਾਏਂਗਾ।

ਗਵਾਵਹੇ—ਤੂੰ ਗਵਾਇੰਗਾ। ਜਾਵਹੇ—ਤੂੰ ਜਾਹਿੰਗਾ।

## ਮੱਧਮ ਪੁਰਖ, ਬਹੁ-ਵਚਨ :—

(੧) ਧਾਤੂ ਦੇ ਅੰਤ ਵਿਚ 'ਹੁ' :—

ਮਰਿ ਜਾਇਬੇ ਕਉ ਕਿਆ 'ਕਰਹੁ' ਅਭਾਗੇ ॥੧॥ —ਸੂਹੀ ਕਬੀਰ ਜੀ, ੭੯੨

ਤਿਸੈ 'ਸਰੇਵਹੁ' ਤਾ ਸੁਖੁ 'ਪਾਵਹੁ' ਸਰਬ ਨਿਰੰਤਰਿ ਰਵਿ ਰਹਿਆ ॥੧੬॥

—ਆਸਾ ਮ: ੧ ਪਟੀ ਲਿਖੀ, ਪੰ: ੪੩੩

ਕਰਹੁ—ਤੁਸੀ ਕਰੋਗੇ। ਸਰੇਵਹੁ—ਤੁਸੀ ਸੇਵੋਗੇ। ਪਾਵਹੁ—ਤੁਸੀ ਪਾਉਗੇ।

## ਉੱਤਮ ਪੁਰਖ, ਇਕ-ਵਚਨ :—

(੧) ਧਾਤੂ ਦੇ ਅੰਤ ਵਿਚ 'ਸਾ' :—

ਹਉ ਨਾਹੀ ਕਿਛੁ ਮੈ ਕਿਆ 'ਹੋਸਾ', ਸਭ ਤੁਮ ਹੀ ਕਲ ਧਾਰੀ ॥੨॥੨॥੨੫॥

—ਸਾਰਗੁ ਮ: ੫ ਘਰੁ ੪ ਪੰ: ੧੨੦੯

ਜਿਨਿ ਨਾਮੁ ਦੀਆ ਤਿਸੁ 'ਸੇਵਸਾ' ਤਿਸੁ ਬਲਿਹਾਰੈ ਜਾਉ ॥੩੧॥

—ਰਾਮਕਲੀ ਮ: ੧ ਓਅੰਕਾਰੁ, ਪੰ. ੯੩੪

ਪਿਆਰੇ ਹਰਿ ਬਿਨ ਪ੍ਰੇਮੁ ਨ 'ਖੇਲਸਾ' ॥ ਕਿਉ ਪਾਈ ਗੁਰੁ, ਜਿਤੁ ਲਗਿ ਪਿਆਰਾ 'ਦੇਖਸਾ' ॥ ਹਰਿ ਦਾਤੜੇ, ਮੇਲਿ ਗੁਰੂ, ਮੁਖਿ ਗੁਰਮੁਖਿ 'ਮੇਲਸਾ' ॥ ੬॥੧॥੧੪॥੨੧॥ —ਆਸਾ ਮ: ੪ ਛੰਤ ਘਰੁ ੫, ਪੰ ੪੫੨

(੨) ਅੱਨ-ਪੁਰਖ, ਇਕ-ਵਚਨ ਦੇ ਅੰਕ (੪) ਵਾਂਗ, ਧਾਤੂ ਦੇ ਅੰਤ ਵਿਚ ('ਿ') ਲਗਾ ਕੇ 'ਹਉ' ਵਰਤਿਆ :—

ਹਉ ਤਉ ਏਕ ਰਮਈਆ 'ਲੈ ਹਉ' ॥ ਆਨ ਦੇਵ ਬਦਲਾਵਨਿ 'ਦੈ ਹਉ' ॥
੨॥੬॥ —ਗੋਂਡ ਨਾਮਦੇਵ ਜੀ, ਪੰ: ੮੭੪

ਤਨੁ ਰੈਨੀ ਮਨੁ ਪੁਨਰਪਿ 'ਕਰਿ ਹਉ' ਪਾਚਉ ਤਤ ਬਰਾਤੀ ॥
ਰਾਮ ਰਾਇ ਸਿਉ ਭਾਵਰਿ 'ਲੈ ਹਉ' ਆਤਮ ਤਿਹ ਰੰਗਿ ਰਾਤੀ ॥੧॥੨॥੨੪॥
—ਆਸਾ ਕਬੀਰ ਜੀ, ਪੰ ੪੮੨

ਤੋ ਪਹਿ ਦੁਗਣੀ ਮਜੂਰੀ ਦੈ ਹਉ' ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥੨॥
—ਸੋਰਠਿ ਨਾਮਦੇਉ, ਪੰ. ੬੫੭

(੩) 'ਵਰਤਮਾਨ ਕਾਲ', ਉੱਤਮ-ਪੁਰਖ, ਇਕ-ਵਚਨ ਦੇ ਅੰਤ ਵਿਚ 'ਗੋ' :—

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ 'ਗਾਵਉਗੋ' ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ 'ਬਜਾਵਉਗੋ' ॥੧॥੨॥
—ਰਾਮਕਲੀ ਨਾਮਦੇਉ ਜੀ, ਪੰ: ੯੭੨

(੪) ਅੰਕ (੩) ਵਾਲਾ 'ਗੋ' ਹਟਾਇਆ ਨਿਰਾ 'ਵਰਤਮਾਨ ਕਾਲ' ਹੀ ਕਦੇ 'ਭਵਿੱਖਤ ਕਾਲ' ਦਾ ਕੰਮ ਦੇ ਜਾਂਦਾ ਹੈ—

ਤੀਰਥ ਦੇਖਿ ਨ ਜਲ ਮਹਿ 'ਪੈਸਉ' ਜੀਅ ਜੰਤ ਨ ਸਤਾਵਉਗੋ ॥੩॥੨॥
—ਰਾਮਕਲੀ ਨਾਮਦੇਵ ਜੀ, ਪੰ: ੯੭੩

(੧) ਹੋਸਾ—ਮੈਂ ਹੋਵਾਗਾ। ਸੇਵਸਾ—ਮੈਂ ਸੇਵਾਗਾ। ਖੇਲਸਾ—ਮੈਂ ਖੇਲਾਗਾ। ਦੇਖਸਾ—ਮੈਂ ਦੇਖਾਂਗਾ। ਮੇਲਸਾ—ਮੈਂ ਮੇਲਾਂਗਾ।

(੨) ਲੈ ਹਉ—ਮੈਂ ਲਵਾਂਗਾ। ਦੈ ਹਉ—ਮੈਂ ਦਿਆਗਾ। ਕਰਿ ਹਉ—ਮੈਂ ਕਰਾਗਾ।

(੩) ਗਾਵਉਗੋ—ਮੈਂ ਗਾਵਾਗਾ । ਬਜਾਵਉਗੋ—ਮੈਂ ਬਜਾਵਾਗਾ ।

(੪) ਪੈਸਉ—ਮੈਂ ਪਵਾਗਾਂ।

## ਉੱਤਮ ਪੁਰਖ, ਬਹੁ-ਵਚਨ :—

(੧) ਧਾਤੂ ਦੇ ਅੰਤ ਵਿਚ 'ਸਹ' :—

ਦੁਸਟ ਸਭਾ ਮਿਲਿ ਮੰਤਰੁ ਉਪਾਇਆ 'ਕਰਸਹ' ਅਉਧ ਘਨੇਰੀ ॥੩॥੩॥੯॥

—ਭੈਰਉ ਨਾਮਦੇਵ ਜੀ, ਪੰ. ੧੧੬੫

ਕਰਸਹ—ਅਸੀ ਕਰਾਗੇ ।

'ਅਵਧੀ' ਵਿਚ ਸਧਾਰਨ ਧਾਤੂ ਦੇ ਅੰਤ ਵਿਚ 'ਨਾ' ਜਾ 'ਣ' ਦੇ ਥਾ 'ਬ' ਹੁੰਦਾ ਹੈ, ਜਿਵੇ—

ਰਹਉ 'ਚੜ੍ਹਾਉਬ' 'ਤੋਰਬ' ਭਾਈ ॥ ਤ੍ਰਿਲ ਭਰਿ ਭੂਮਿ ਨ ਸਕੇ ਛੁੜਾਈ ॥੨੮੯॥ ਰਾਮਾਇਣ, ਬਾਲਕਾਂਡ

ਭਾਵ, ਹੇ ਭਾਈ ! (ਧਨੁਖ ਨੂੰ) ਚੜ੍ਹਾਉਣਾ ਤੇ ਤੋੜਨਾ ਤਾ ਕਿਤੇ ਰਿਹਾ ।

ਪ੍ਰਭੂੰਹਿ ਦੇਖਿ ਸਭ ਨ੍ਰਿਪ ਹਿਯ ਹਾਰੇ ॥ ਜਨੁ ਰਾਕੇਸ-ਉਦੇ ਭਏ ਤਾਰੇ ॥
ਅਸ ਪ੍ਰਤੀਤਿ ਸਭ ਕੇ ਮਨ ਮਾਹੀ ॥ ਰਾਮ ਚਾਪ 'ਤੋਰਬ' ਸਕ ਨਾਹੀ ॥
ਬਿਨੁ ਭੰਜੇਹੁ ਭਵ-ਧਨੁਖ ਵਿਸਾਲਾ ॥ ਮੇਲ ਹਿ ਸੀਯ ਰਾਮ-ਉਰ ਮਾਲਾ ॥੨੮੩ ।

—ਰਾਮਾਇਣ, ਬਾਲਕਾਂਡ

ਇਹ 'ਬ' 'ਅਵਧੀ' ਦੇ 'ਭਵਿੱਖਤ ਕਾਲ' ਵਿਚ ਭੀ ਵਰਤਿਆ ਜਾਂਦਾ ਹੈ; ਉੱਤਮ-ਪੁਰਖ ਅਤੇ ਮੱਧਮ-ਪੁਰਖ ਵਿਚ ਤਾ ਇਹ ਬੋਲਿਆ ਭੀ ਜਾਂਦਾ ਹੈ; ਪਰ ਸਾਹਿੱਤ ਵਿਚ ਇਹ ਕੇਵਲ ਅੱਨ-ਪੁਰਖ ਵਿਚ ਹੀ ਵਰਤੀਦਾ ਹੈ । ਵੇਖੋ—

ਦੇਵਿ ! ਤਜੀਏ ਸੰਸੈ ਅਸ ਜਾਨੀ ॥ 'ਭੰਜਬ' ਧਨੁਖ ਰਾਮ, ਸੁਨੁ ਰਾਨੀ ॥
੨੯੪॥ ਰਾਮਾਇਣ, ਬਾਲਕਾਂਡ

ਭੰਜਬ—ਤੋੜੇਗਾ ।

ਪਰਵਸ ਸਖਿਨ ਲਖੀ ਜਬ ਸੀਤਾ ॥ ਭਇਓ ਗਹਰੁ ਸਭ ਕਹੰਹਿ ਸਭੀਤਾ ॥
ਪੁਨਿ 'ਆਉਬ' ਇਹ ਬਿਰਯਾ ਕਾਲੀ ॥ ਅਸ ਕਹਿ ਮਨਿ ਵਿਹੰਸੀ ਇਕ ਆਲੀ ॥੨੭੩॥ —ਰਾਮਾਇਣ, ਬਾਲਕਾਂਡ

ਆਉਬ—ਆਵੇਗੀ।

ਗੁਰਬਾਣੀ ਵਿਚੋਂ ਉਦਾਹਰਣ—

ਜਉ ਪੈ ਰਸਨਾ ਰਾਮੁ ਨ 'ਕਹਿਬੋ' ॥ ਉਪਜਤ ਬਿਨਸਤ ਰੋਵਤ 'ਰਹਿਬੋ' ॥
੧॥ਰਹਾਉ॥੮॥ —ਗਉੜੀ ਕਬੀਰ ਜੀ, ਪੰ: ੩੨੫

ਕਹਿਬੋ—ਕਹੇਗਾ। ਰਹਿਬੋ—ਰਹੇਗਾ।

ਮੈ ਨ ਮਰਉ 'ਮਰਿਬੋ' ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥
੧॥ਰਹਾਉ॥੧੨॥ —ਗਉੜੀ ਕਬੀਰ ਜੀ, ਪੰ. ੩੨੫

ਮਰਿਬੋ—ਮਰੇਗਾ।

ਪਾਰੁ ਕੈਸੇ 'ਪਾਇਬੋ' ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥
ਜਾ ਤੇ ਆਵਾਗਵਨੁ ਬਿਲਾਇ ॥੧॥ਰਹਾਉ॥
ਸੁਧ ਕਵਨ ਪਰ 'ਹੋਇਬੋ' ਸੁਚ ਕੁੰਚਰ ਬਿਧਿ ਬਿਉਹਾਰ ॥੪॥੧॥
—ਗਉੜੀ ਬੈਰਾਗਣਿ ਰਵਿਦਾਸ ਜੀ, ਪੰ. ੩੪੬

ਪਾਇਬੋ—ਪਾਏਗਾ। ਹੋਇਬੋ—ਹੋਇਗਾ।

ਇੰਦ੍ਰ ਲੋਕ ਸਿਵ ਲੋਕਹਿ 'ਜੈਬੋ' ॥ ਓਛੇ ਤਪ ਕਰਿ ਬਾਹਰਿ 'ਐਬੋ' ॥੧॥੪॥
—ਧਨਾਸਰੀ ਕਬੀਰ ਜੀ, ਪੰ ੬੯੨

ਜੈਬੋ—ਜਾਇਗਾ। ਐਬੋ—ਆਇਗਾ।

ਨਾ ਕਛੁ 'ਆਇਬੋ' ਨਾ ਕਛੁ 'ਜਾਇਬੋ' ਰਾਮ ਕੀ ਦੁਹਾਈ ॥੧॥ਰਹਾਉ॥੧॥
—ਧਨਾਸਰੀ ਪੀਪਾ ਜੀ; ਪੰ. ੬੯੫

ਆਇਬੋ—ਆਇਗਾ। ਜਾਇਬੋ—ਜਾਇਗਾ।

ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ 'ਬਕਿਬੋ' ਹਸਤੀ ਤੋਰੁ ॥੧॥
ਰਹਾਉ॥੧॥੪॥ —ਗੋਂਡ ਕਬੀਰ ਜੀ, ਪੰ ੮੭੦

ਬਕਿਬੋ—ਆਖੇਗਾ।

ਕੂਚ ਬਿਚਾਰੇ ਫੂਏ ਫਾਲ ॥ ਇਆ ਮੁੰਡੀਆ ਸਿਰ 'ਚਢਿਬੋ' ਕਾਲ ॥੧॥੩॥੬॥
—ਗੋਂਡ ਕਬੀਰ ਜੀ, ਪੰ. ੮੭੧

ਚਢਿਬੋ—ਚੜ੍ਹੇਗਾ।

ਧਨੁ ਓਇ ਸੰਤ ਜਿਨ ਐਸੀ ਜਾਨੀ ॥ ਤਿਨ ਕਉ 'ਮਿਲਬੋ' ਸਾਰਿੰਗਪਾਨੀ ॥
੧॥੮॥੧੧॥ —ਗੋਂਡ ਕਬੀਰ, ਪੰ ੮੭੩

ਮਿਲਬੋ—ਮਿਲੇਗਾ।

ਜਉ ਗੁਰਦੇਉ, ਪੰਚ ਤੇ ਦੂਰਿ ॥ ਜਉ ਗੁਰਦੇਉ, ਨ 'ਮਰਿਬੋ' ਝੂਰਿ ੨।੨।੧੧।

ਮਰਿਬੋ—ਮਰੇਗਾ। —ਭੈਰਉ ਨਾਮਦੇਵ ਜੀ, ਪੰ ੧੧੬੬

ਖਲ ਮੂਰਖ ਤੇ ਪੰਡਿਤੁ 'ਕਰਿਬੋ' ਪੰਡਿਤ ਤੇ ਮੁਗਧਾਰੀ ॥੩॥੨॥

ਕਰਿਬੋ—ਕਰੇਗਾ। —ਸਾਰਿੰਗ ਕਬੀਰ ਜੀ, ਪੰ ੧੨੫੨

ਜੋ ਕਿਛੁ ਕਰਹਿ ਸੋਈ 'ਪਰੁ ਹੋਇਬਾ' ਅਵਰੁ ਨ ਕਰਣਾ ਜਾਇ।੧।ਰਹਾਉ।੮।
— ਪ੍ਰਭਾਤੀ ਮ: ੧, ਪੰ. ੧੩੨੯

ਪਰੁ ਹੋਇਬਾ—ਜ਼ਰੂਰ ਹੋਏਗਾ।

## ਹੁਕਮੀ ਭਵਿੱਖਤ ਕਾਲ

### (Imperative Mood)

ਸੰਸਕ੍ਰਿਤ ਦੇ ਕੁੱਲ ਧਾਤੂ ਦਸ 'ਗਣਾ' ਵਿਚ ਵੰਡੇ ਹੋਏ ਹਨ। ਹਰੇਕ 'ਗਣ' ਦੀ ਵਖੋ ਵੱਖਰੀ ਨਿਸਾਨੀ ਹੈ, ਜੋ 'ਕ੍ਰਿਆ' ਬਨਾਣ ਵੇਲੇ ਧਾਤੂ (Root) ਦੇ ਅੰਤ ਵਿਚ ਲਗਾਈ ਜਾਂਦੀ ਹੈ; ਜਿਵੇਂ—

| ਧਾਤੂ | ਗਣ | ਨਿਸਾਨੀ | ਵਰਤਮਾਨ ਕਾਲ |
|---|---|---|---|
| ਤਨ | ੮-ਵਾ ਗਣ | ਉ | ਤਨੋਤਿ |
| ਚਿ | ੫-ਵਾਂ ਗਣ | ਨੁ | ਚਿਨੋਤਿ |
| ਚਲ | ੧-ਲਾ ਗਣ | ਅ | ਚਲਤਿ |
| ਤ੍ਵਰ | ,, | ,, | ਤ੍ਵਰਤੇ |

ਇਹ ਸਾਰੇ 'ਗਣ' ਦੋ ਹਿੱਸਿਆ ਵਿਚ ਵੰਡੇ ਹੋਏ ਹਨ—'ਪਰੱਸਮੈ-ਪਦ' ਅਤੇ 'ਆਤਮਨੇ ਪਦ'।

ਧਾਤੂ ਤੋਂ 'ਵਰਤਮਾਨ', 'ਭੂਤ', 'ਭਵਿੱਖਤ', 'ਹੁਕਮੀ ਭਵਿੱਖਤ' ਆਦਿਕ 'ਕਾਲ' ਬਨਾਣ ਵਾਸਤੇ ਇਹਨਾ ਦੋਹਾ 'ਪਦਾ' ਦੇ ਵਖੋ ਵੱਖਰੇ ਚਿਹਨ ਹਨ; ਜਿਵੇ :—

ਹੁਕਮੀ ਭਵਿੱਖਤ ਕਾਲ 'ਪਰੱਸਮੈ ਪਦ' .—

| | ਇਕ-ਵਚਨ | ਬਹੁ-ਵਚਨ |
|---|---|---|
| ਅੱਨ-ਪੁਰਖ | ਤੁ | ਅੰਤੁ |
| ਮੱਧਮ-ਪੁਰਖ | x, ਜਾਂ 'ਹਿ' | ਤ |
| ਉੱਤਮ-ਪੁਰਖ | ਆਨਿ | ਆਮ |

'ਆਤਮਨੇ ਪਦ'

| | ਇਕ-ਵਚਨ | ਬਹੁ-ਵਚਨ |
|---|---|---|
| ਅੱਨ-ਪੁਰਖ | ਤਾਂ | ਅੰਤਾਂ |
| ਮੱਧਮ ,, | ਸ੍ਵ | ਧ੍ਵੰ |
| ਉਤਮ ,, | ੈ | ਮਹੈ |

ਪਹਿਲੇ, ਚੌਥੇ, ਛੇਵੇਂ ਅਤੇ ਦਸਵੇਂ 'ਗੁਣ' ਦੇ ਕਿਸੇ ਧਾਤੂ ਤੋਂ ਜੇ ਹੁਕਮੀ ਭਵਿੱਖਤ ਮੱਧਮ-ਪੁਰਖ, ਇਕ-ਵਚਨ ਬਨਾਣਾ ਹੋਵੇ ਤਾ ਧਾਤੂ ਦੇ ਨਾਲ ਕੇਵਲ ਉਸ 'ਗਣ' ਦਾ ਖਾਸ 'ਚਿਹਨ' ਲਗਾਇਆ ਜਾਦਾ ਹੈ; 'ਹੁਕਮੀ ਭਵਿੱਖਤ' ਦਾ ਕੋਈ ਹੋਰ 'ਚਿਹਨ' ਨਹੀਂ ਵਰਤਿਆ ਜਾਦਾ।

ਬਾਕੀ ਦੇ ਗਣਾ' ਵਾਸਤੇ 'ਹੁਕਮੀ ਭਵਿੱਖਤ' (ਮੱਧਮ-ਪੁਰਖ, ਇਕ-ਵਚਨ) ਦਾ ਚਿਹਨ 'ਹਿ' ਹੈ।

ਜਿਵੇਂ 'ਕ੍ਰਿਆ-ਵਿਸ਼ੇਸਣ' (Adverd) 'ਹਿ' ਦੇ 'ਹ' ਦਾ ਕਈ ਵਾਰੀ ਲੋਪ ਹੋ ਕੇ ਕੇਵਲ 'ਿ' ਰਹਿ ਜਾਦਾ ਹੈ, ਇਸੇ ਤਰ੍ਹਾ 'ਹੁਕਮੀ ਭਵਿੱਖਤ' ਦੇ ਇਸ 'ਹਿ' ਦਾ ਪੁਰਾਣੀ ਪੰਜਾਬੀ ਵਿਚ ਅੱਪੜ ਕੇ ਲੋਪ ਹੋ ਜਾਦਾ ਹੈ।

ਨੋਟ :—ਪਹਿਲੇ, ਚਉਥੇ, ਛੇਵੇਂ ਅਤੇ ਦਸਵੇ 'ਗਣ' ਦਾ 'ਖਾਸ' ਚਿਹਨ' ਅ, ਯ, ਅ, ਅਯ ਹੈ।

ਸੋ ਇਸ ਤਰ੍ਹਾ 'ਹੁਕਮੀ ਭਵਿੱਖਤ ਕਾਲ' (ਮੱਧਮ-ਪੁਰਖ, ਇਕ-ਵਚਨ) ਦੇ ਦੋ ਰੂਪ ਬਣ ਗਏ :—

(੧) ਉਹ ਜਿਨ੍ਹਾ ਦੇ ਅੰਤ ਵਿਚ 'ਅ' (ਮੁਕਤਾ) ਆਉਂਦਾ ਹੈ।

(੨) ਉਹ, ਜਿਨ੍ਹਾ ਦੇ ਅੰਤ ਵਿਚ (ਿ) ਆਉਂਦੀ ਹੈ।

ਨੋਟ —ਪੁਰਾਤਨ ਪੰਜਾਬੀ ਵਿਚ ਸੰਸਕ੍ਰਿਤ ਦੀ ਪਹਿਲੀ ਕਿਸਮ ਦੇ 'ਹੁਕਮੀ ਭਵਿੱਖਤ' ਦੇ 'ਅ' (ਮੁਕਤੇ) ਦੇ ਥਾ (ੁ) ਹੋ ਗਿਆ।

ਜਿਵੇਂ ਦਸਵੇਂ 'ਗਣ' ਦਾ ਖਾਸ ਚਿਹਨ 'ਅਯ' ਹੈ, ਤਿਵੇ ਪ੍ਰੇਰਣਾਰਥਕ ਕ੍ਰਿਆ (Causative Verb) ਭੀ ਸਧਾਰਨ ਧਾਤੂ ਦੇ ਨਾਲ 'ਅਯ' ਲਗਾਇਆਂ ਹੀ ਬਣਦਾ ਹੈ। ਸੋ, ਇਸ ਕ੍ਰਿਆ ਦਾ ਭੀ 'ਹੁਕਮੀ ਭਵਿੱਖਤ' (ਮੱਧਮ-ਪੁਰਖ, ਇਕ-ਵਚਨ) ਦਸਵੇਂ 'ਗਣ' ਦੇ ਧਾਤੂ ਵਾਗ ਹੀ ਬਣਾਇਆ ਜਾਦਾ ਹੈ, ਭਾਵ, 'ਹੁਕਮੀ ਭਵਿੱਖਤ' ਦਾ ਕੋਈ ਖਾਸ 'ਚਿਹਨ' ਨਹੀਂ ਵਰਤਿਆ ਜਾਦਾ; ਜਿਵੇਂ—

ਪਠ—ਪੜ੍ਹਨਾ—੧-ਲਾ ਗਣ।

ਪਠਾਵਯ—ਪੜ੍ਹਾਉਣਾ—ਪ੍ਰੇਰਣਾਰਥਕ ਕ੍ਰਿਆ।

ਪਠਾਵਯ—ਹੁਕਮੀ ਭਵਿੱਖਤ, ਮੱਧਮ-ਪੁਰਖ, ਇਕ-ਵਚਨ।

ਪੁਰਾਤਨ ਪੰਜਾਬੀ ਵਿਚ 'ਪ੍ਰੇਰਣਾਰਥਕ ਕ੍ਰਿਆ ਦੇ ਅਖੀਰਲੇ 'ਯ' ਦਾ ਅੰਤਲਾ 'ਅ' ਉੱਡ ਕੇ ਕੇਵਲ 'ਇ' ਰਹਿ ਜਾਦਾ ਹੈ। ਸੋ 'ਪ੍ਰੇਰਣਾਰਥਕ ਕ੍ਰਿਆ' ਦੇ 'ਹੁਕਮੀ ਭਵਿੱਖਤ' (ਮੱਧਮ-ਪੁਰਖ, ਇਕ-ਵਚਨ) ਦੇ ਅੰਤ ਵਿਚ ਸਦਾ 'ਇ' ਆਉਂਦੀ ਹੈ।

ਇਸ ਤਰ੍ਹਾ, ਸਾਡੇ ਪਾਸ ਪੁਰਾਣੀ ਪੰਜਾਬੀ ਵਿਚ 'ਹੁਕਮੀ ਭਵਿੱਖਤ' (ਮੱਧਮ-ਪੁਰਖ, ਇਕ-ਵਚਨ) ਤਿੰਨ ਕਿਸਮ ਦੇ ਹੋ ਗਏ :—

(੧) ਉਹ, ਜਿਨ੍ਹਾ ਦੇ ਅੰਤ ਵਿਚ (ੁ) ਹੈ,

(੨) ਉਹ, ਜਿਨ੍ਹਾ ਦੇ ਅੰਤ (ਿ) ਹੈ,

(੩) (ਪ੍ਰੇਰਣਾਰਥਕ) ਜਿਨ੍ਹਾ ਦੇ ਅੰਤ ਵਿਚ 'ਇ' ਹੈ।

ਕਿਹੜਾ ਧਾਤੂ ਕਿਹੜੇ 'ਗੁਣ' ਜਾ 'ਪਦ' ਵਿਚ ਹੈ ਜਾ ਹੋ ਸਕਦਾ ਹੈ—ਇਸ ਦੇ ਪਛਾਣਨ ਵਾਸਤੇ ਕੋਈ ਖਾਸ ਨਿਯਮ ਨਹੀ ਹੈ। ਖਾਸ ਖਾਸ ਧਾਤੂ ਖਾਸ ਖਾਸ 'ਗਣਾ' ਵਿਚ ਹਨ, ਇਹਨਾ ਨੂੰ ਯਾਦ ਰੱਖਣ ਵਾਸਤੇ ਕੇਵਲ 'ਅਭਿਆਸ' ਹੀ ਸਹਾਇਤਾ ਕਰਦਾ ਹੈ। ਇਸੇ ਵਾਸਤੇ, ਇਹਨਾ ਧਾਤੂਆ ਦੇ ਪੰਜਾਬੀ-ਰੂਪ ਦੇ 'ਹੁਕਮੀ ਭਵਿੱਖਤ' (ਮੱਧਮ-ਪੁਰਖ, ਇਕ-ਵਚਨ) ਨੂੰ ਭੀ 'ਅਭਿਆਸ' ਨਾਲ ਹੀ ਚੇਤੇ ਰੱਖ ਸਕੀਦਾ ਹੈ। ਪਾਠਕਾ ਦੇ ਸੌਖ ਵਾਸਤੇ ਉਹ ਸਾਰੇ ਰੂਪ ਹੇਠ ਦਿੱਤੇ ਜਾਦੇ ਹਨ।

ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ :—

(੧) ( ੁ-ਅੰਤ)

ਉਚਰੁ, ਉਤਰੁ, ਉਧਰੁ। ਆਉ, ਆਖੁ। ਸਉ, ਸੋਉ, ਸਹੁ, ਸਿਖੁ, ਸਮਝੁ, ਸੰਮਲੁ। ਹੋਹੁ, ਹਰੁ। ਕਹੁ, ਕਢੁ। ਖੋਹੁ। ਗਰਬੁ। ਘਤੁ, ਘਟੁ। ਚਾਖੁ ਚਲੁ, ਚਾਲੁ। ਜੀਉ, ਜਾਗੁ, ਜਾਚੁ, ਜਾਣੁ, ਜਾਨੁ, ਜੋਰੁ, ਜਲੁ, ਜਾਲੁ। ਝੂਰੁ। ਤਾਸੁ, ਤਰੁ, ਤੋਰੁ, ਥੀਉ। ਦੇਖੁ। ਨਿਕਸੁ, ਨਾਚੁ। ਪਉ, ਪੀਉ, ਪੀਓ, ਪਿਖੁ, ਪੇਖੁ, ਪਛਾਣੁ, ਪਛਾਨੁ, ਪਰੁ, ਪੜੁ, ਪਰਹਰੁ, ਪਰਵੜੁ। ਬੈਸੁ, ਬਿਸਰੁ, ਬੁਝੁ, ਬੂਝੁ, ਬੀਚਾਰੁ, ਬਿਚਰੁ, ਬਾਚੁ, ਬੈਠੁ, ਬੰਨ੍ਹ। ਭਜੁ, ਭੰਨੁ, ਭੁਲੁ, ਭੂਲੁ। ਮਾਗੁ, ਮਿਟੁ, ਮਰੁ, ਮਿਲੁ। ਰਉ, ਰਹੁ ਰਖੁ, ਰਾਖੁ। ਲਿਖੁ, ਲੂਝੁ। ਵਸੁ, ਵਿਸਾਹੁ, ਵਿਸਰੁ, ਵੇਖੁ, ਵਿਗਸੁ, ਵ਼ੰਞੁ, ਵਧੁ।

(੨) (ਿ-ਅੰਤ)

ਉਠਿ, ਉਧਾਰਿ, ਉਲਾਹਿ। ਆਹਿ, ਆਰਾਧਿ, ਅਰਪਿ। ਸਉਪਿ, ਸੰਚਿ, ਸਾਜਿ, ਸਿਞਿ, ਸਾਧਿ, ਸੋਧਿ, ਸਮਾਲਿ, ਸਮਾਰਿ, ਸਾਰਿ, ਸਲਾਹਿ, ਸਾਲਾਹਿ, ਸੇਵਿ, ਸਵਾਰਿ। ਹਨਿ, ਹੋਮਿ। ਕਟਿ, ਕਾਟਿ, ਕਬੂਲਿ, ਕਮਾਇ। ਖੋਜਿ, ਖਾਟਿ। ਗੁਜਾਰਿ, ਗਵਾਇ। ਛੋਡਿ, ਛੇਦਿ। ਜਾਹਿ, ਜਾਰਿ। ਤਜਿ, ਤ੍ਰਾਹਿ, ਤ੍ਰਾਘਿ, ਤਾਰਿ, ਤੋਲਿ। ਦਸਿ।

ਧਰਿ, ਧਾਰਿ । ਨਿਹਾਲਿ, ਨਮਸਕਾਰਿ, ਨੀਰਿ, ਨਿਵਾਰਿ । ਪਾਇ, ਪਛਾੜਿ, ਪੂਜਿ, ਪੂਰਿ । ਫੇਰਿ । ਬੋਇ, ਬਿਸਾਰਿ, ਬਖਸਿ, ਬਿਦਾਰਿ, ਬਾਲਿ, ਬੋਲਿ । ਭਾਲਿ । ਮਉਲਿ, ਮੇਟਿ, ਮੰਨਿ, ਮੇਲਿ, ਮਾਰਿ । ਰੰਗਿ । ਲੇਇ, ਲਾਇ, ਲਾਹਿ, ਲਖਿ, ਲਾਦਿ, ਲੋੜਿ, ਵੇਛੋੜਿ ।

(ੜ) ਕਈ ਧਾਤੂ ਐਸੇ ਹਨ, ਜਿਨ੍ਹਾ ਦਾ ਹੁਕਮੀ ਭਵਿੱਖਤ (ਮੱਧਮ-ਪੁਰਖ, ਇਕ-ਵਚਨ) ਦੋਹਾ ਚਿਹਨਾ ਨਾਲ ਬਣਦਾ ਹੈ :—

ਉਤਾਰੁ, ਉਤਾਰਿ । ਸੁਨੁ, ਸੁਣਿ । ਕਰੁ, ਕਰਿ । ਗਾਉ, ਗਾਇ । ਗਹੁ, ਗਹਿ । ਚੇਤੁ, ਚੇਤਿ । ਚਿਤਾਰੁ, ਚਿਤਾਰਿ । ਜਪੁ, ਜਪਿ । ਜਾਪੁ, ਜਾਪਿ । ਤਿਆਗੁ, ਤਿਆਗਿ । ਦੇਹੁ, ਦੇਹਿ । ਧਿਆਉ, ਧਿਆਇ । ਪਾਹੁ, ਪਾਹਿ । ਬਰਸੁ, ਬਰਸਿ । ਭਾਖੁ, ਭਾਖਿ । ਭੂੰਚੁ, ਭੂੰਚਿ । ਮਾਨੁ, ਮਾਨਿ । ਰਾਚੁ, ਰਾਚਿ । ਲਹੁ, ਲੇਹਿ । ਲਾਗੁ, ਲਾਗਿ । ਲੇਖੁ, ਲੇਖਿ ।

ਸਧਾਰਨ ਤੌਰ ਤੇ 'ਹੁਕਮੀ ਭਵਿੱਖਤ' ਕਾਲ ਮੱਧਮ-ਪੁਰਖ ਵਿਚ ਹੀ ਵਰਤਿਆ ਜਾਂਦਾ ਹੈ; ਪਰ ਸੰਸਕ੍ਰਿਤ ਵਿਚ ਅੱਨ-ਪੁਰਖ ਅਤੇ ਉੱਤਮ-ਪੁਰਖ ਵਿਚ ਭੀ ਵਰਤੀਦਾ ਹੈ । ਪੁਰਾਣੀ ਪੰਜਾਬੀ ਵਿਚ ਭੀ ਇਸ ਦੀ ਵਰਤੋਂ ਤਿੰਨਾ ਹੀ 'ਪੁਰਖਾਂ' ਵਿਚ ਮਿਲਦੀ ਹੈ ।

ਸੰਸਕ੍ਰਿਤ ਵਿਚ 'ਵਰਤਮਾਨ ਕਾਲ' ਅੱਨ-ਪੁਰਖ, ਇਕ-ਵਚਨ ਦਾ ਚਿਹਨ ਪਰੱਸਮੈਪਦ ਵਿਚ 'ਤਿ' ਹੈ; ਪ੍ਰਾਕ੍ਰਿਤ ਅਤੇ ਪੁਰਾਣੀ ਪੰਜਾਬੀ ਵਿਚ ਇਸ ਦੇ ਵਿਅੰਜਨ 'ਤ' ਦੇ ਥਾਂ 'ਸੁਰ' 'ਇ' ਹੋ ਜਾਂਦਾ ਹੈ, ਜਿਵੇਂ— 'ਪਾਠ' ਧਾਤੂ ਦੇ 'ਪਠਤਿ' ਤੋਂ 'ਪਠਾਇ' ਪ੍ਰਾਕ੍ਰਿਤ ਰੂਪ ਹੈ, ਪੰਜਾਬੀ ਵਿਚ 'ਪਠਾਇ' ਅਤੇ 'ਪਠੈ' ਹਨ ।

ਇਸੇ ਤਰ੍ਹਾ ਸੰਸਕ੍ਰਿਤ ਦੇ 'ਹੁਕਮੀ ਭਵਿੱਖਤ' ਅੱਨ-ਪੁਰਖ, ਇਕ-ਵਚਨ ਦੇ ਚਿਹਨ 'ਤੁ' ਦਾ ਵਿਅੰਜਨ 'ਤ' ਪ੍ਰਾਕਿਤ ਅਤੇ ਪੰਜਾਬੀ ਵਿਚ ਉੱਡ ਜਾਂਦਾ ਹੈ ਤੇ ਉਸ ਦੇ ਥਾਂ 'ਸੁਰ' 'ਉ' ਹੋ ਜਾਂਦਾ ਹੈ । 'ਪਠ' ਧਾਤੂ ਤੋਂ ਸੰਸਕ੍ਰਿਤ 'ਹੁਕਮੀ ਭਵਿੱਖਤ' ਅੱਨ-ਪੁਰਖ, ਇਕ-ਵਚਨ 'ਪਠਤੁ' ਹੈ, ਪ੍ਰਾਕ੍ਰਿਤ ਅਤੇ ਪੁਰਾਣੀ ਪੰਜਾਬੀ ਵਿਚ 'ਪਠਉ' ਬਣ ਜਾਏਗਾ ।

ਸੰਸਕ੍ਰਿਤ ਵਿਚ 'ਵਰਤਮਾਨ-ਕਾਲ' ਅੱਨ-ਪੁਰਖ, ਬਹੁ-ਵਚਨ ਦਾ ਚਿਹਨ 'ਅੰਤਿ' ਹੈ; ਪ੍ਰਾਕ੍ਰਿਤ ਅਤੇ ਪੁਰਾਣੀ ਪੰਜਾਬੀ ਵਿਚ ਇਸ ਚਿਹਨ ਦਾ ਅੰਤਲਾ ਵਿਅੰਜਨ ('ਤ') ਉੱਡ ਜਾਦਾ ਹੈ, ਤੇ ਚਿਹਨ 'ਅੰਤਿ' ਦੇ ਥਾ 'ਅਨਿ' ਰਹਿ ਜਾਂਦਾ ਹੈ; ਜਿਵੇਂ 'ਪਠ' ਧਾਤੂ ਤੋਂ ਸੰਸਕ੍ਰਿਤ 'ਵਰਤਮਾਨ ਕਾਲ' ਅੱਨ-ਪੁਰਖ, ਬਹੁ ਵਚਨ 'ਪਠੰਤਿ' ਹੈ, ਪ੍ਰਾਕ੍ਰਿਤ ਅਤੇ ਪੁਰਾਣੀ ਪੰਜਾਬੀ ਵਿਚ ਇਸ ਦਾ 'ਪਠਨਿ' ਬਣ ਗਿਆ।

ਇਸੇ ਤਰ੍ਹਾ ਸੰਸਕ੍ਰਿਤ ਦੇ 'ਹੁਕਮੀ ਭਵਿੱਖਤ' ਅੱਨ-ਪੁਰਖ, ਬਹੁ-ਵਚਨ ਦੇ ਚਿਹਨ 'ਅੰਤੁ' ਦਾ ਅੰਤਲਾ 'ਤ' ਉੱਡ ਕੇ ਉਸ ਦੇ ਥਾ ਚਿਹਨ 'ਅਨੁ' ਰਹਿ ਜਾਂਦਾ ਹੈ। 'ਪਠ' ਧਾਤੂ ਤੋਂ ਸੰਸਕ੍ਰਿਤ 'ਹੁਕਮੀ ਭਵਿੱਖਤ' ਅੱਨ-ਪੁਰਖ, ਬਹੁ-ਵਚਨ 'ਪਠੰਤੁ' ਹੈ, ਪ੍ਰਾਕ੍ਰਿਤ ਅਤੇ ਪੁਰਾਣੀ ਪੰਜਾਬੀ ਵਿਚ ਇਸ ਦਾ 'ਪਠਨੁ' ਬਣ ਗਿਆ।

## ਗੁਰਬਾਣੀ ਵਿਚੋਂ ਉਦਾਹਰਣ

(ੳ) ਅੱਨ ਪੁਰਖ, ਇਕ-ਵਚਨ—

ਕਲਮ 'ਜਲਉ' ਸਣ ਮਸਵਾਣੀਐ ਕਾਗਦੁ ਭੀ 'ਜਲਿ ਜਾਉ' ॥
ਲਿਖਣ ਵਾਲਾ 'ਜਲਿ ਬਲਉ' ਜਿਨਿ ਲਿਖਿਆ ਦੂਜਾ ਭਾਉ ॥੧॥੬॥
—ਸਲੋਕ ਮ: ੩, ਸਿਰੀ ਰਾਗ ਕੀ ਵਾਰ, ਪੰ: ੮੪

ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥ਜੁਗ ਜੁਗ'ਜੀਵਉ' ਮੇਰੀ ਅਬ ਕੀ ਬਰੀ॥ ੨॥੩੨॥ —ਆਸਾ ਕਬੀਰ ਜੀ, ਪੰ: ੪੮੩

ਨਿਮਖ ਨ 'ਬਿਸਰਉ' ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੪॥
—ਗੂਜਰੀ ਮ: ੫, ਪੰ: ੪੯੬

ਕੋਈ ਭਲਾ 'ਕਹਉ' ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥੪॥
—ਦੇਵਗੰਧਾਰੀ ਮ: ੪ ਘਰੁ ੧, ਪੰ: ੫੨੮

ਜਿਨਿ ਜਿਹਵਾ ਹਰਿ ਰਸੁ ਨ ਚਾਖਿਓ ਸਾ ਜਿਹਵਾ ਜਲਿ 'ਜਾਉ' ॥੩॥੨॥
—ਵਡਹੰਸੁ ਮ: ੩ ਘਰੁ ੧, ਪੰ: ੫੫੮

ਜੇ ਸਉ ਕੂੜੀਆ ਕੂੜੁ ਕਬਾੜੁ ॥ ਭਾਵੈ ਸਭੁ 'ਆਖਉ' ਸੰਸਾਰੁ ॥
ਤੁਧੁ ਭਾਵੈ ਅਧੀ ਪਰਵਾਣੁ ॥ ਨਾਨਕ ਜਾਣੈ ਜਾਣੁ ਸੁਜਾਣੁ ॥੪॥੪॥੬॥

—ਧਨਾਸਰੀ ਮ: ੧ ਘਰੁ ੨, ਪੰ. ੬੬੨

ਕਿਤੈ ਪ੍ਰਕਾਰਿ ਨ 'ਤੂਟਉ' ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥੧॥
ਚਰਨ ਕਮਲ ਸਿਉ 'ਲਾਗਉ' ਨੇਹੁ ॥ ਨਾਨਕ ਕੀ ਬੇਨੰਤੀ ਏਹ ॥੨॥੪॥੫੮॥

—ਧਨਾਸਰੀ ਮ: ੫ ਘਰੁ ੧੨, ਪੰ. ੬੮੪

ਆਗਿਆ ਤੁਮਰੀ ਮੀਠੀ 'ਲਾਗਉ' ਕੀਓ ਤੁਹਾਰੋ 'ਭਾਵਉ' ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ 'ਧਾਵਉ' ॥੨॥੩॥੫॥

—ਟੋਡੀ ਮ ੫, ਪੰ ੭੧੩

ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ 'ਕਰਿਉ' ਜੇ ਕਿਛੁ ਕੀਤਾ ਹੋਵੈ ॥੩॥੪॥੧੫॥੨੪॥ —ਸੂਹੀ ਮ: ੪ ਘਰੁ ੭, ਪੰ ੭੩੬

ਰਾਮ ਨਾਮੁ ਹੋਆ ਰਖਵਾਰਾ ॥ ਝਖ 'ਮਾਰਉ' ਸਾਕਤੁ ਵੇਚਾਰਾ॥੨॥੧੩॥੧੮॥

—ਬਿਲਾਵਲੁ ਮ ੫ ਘਰੁ ੪, ਪੰ ੮੦੬

ਮੈ ਬਿਗਰੇ ਆਪਨੀ ਮਤਿ ਖੋਈ ॥ ਮੇਰੇ ਭਰਮਿ 'ਭੂਲਉ' ਮਤਿ ਕੋਈ ॥੩॥੨॥

—ਬਿਲਾਵਲੁ ਕਬੀਰ, ਪੰ ੮੫੫

ਆਗਿ 'ਲਗਉ' ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥੧੫॥

—ਸਲੋਕ ਕਬੀਰ ਜੀ, ਪੰ ੧੩੬੫

ਨਾਨਕ ਨਾਮੁ ਨ 'ਵੀਸਰਉ' ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥

—ਸਿਰੀ ਰਾਗੁ ਮ: ੫, ਪੰ ੪੭

ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥
ਜਿਹਵਾ 'ਜਲਉ' ਜਲਾਵਣੀ ਨਾਮੁ ਨ ਜਪੈ ਰਸਾਇ ॥੫॥੧੦॥

—ਸਿਰੀ ਰਾਗੁ ਮ: ੧ ਅਸਟਪਦੀਆ, ਪੰ ੫੯

ਜਲਉ—ਜਲ ਜਾਏ । ਜਲਿ ਜਾਉ—ਜਲ ਜਾਏ । ਜੀਵਉ—ਜੀਵੇ, ਜੀਉਂਦਾ ਰਹੇ । ਨ ਬਿਸਰਉ—ਨ ਵਿੱਸਰ ਜਾਏ । ਕਹਉ—ਕਹੇ, ਕਹੀ ਜਾਏ । ਆਖਉ—ਆਖੇ, ਆਖੀ ਜਾਏ । ਤੂਟਉ-ਤੁੱਟੇ, ਤ੍ਰੁੱਟ

ਜਾਏ । ਲਾਗਉ—ਲੱਗੇ, ਲੱਗਾ ਰਹੇ। ਭਾਵਉ—ਭਾਵੇ, ਚੰਗਾ ਲੱਗੇ। ਧਾਵਉ—ਧਾਵੇ, ਦੌੜੇ। ਕਰਿਉ—ਕਰੈ, ਕਰ ਵਿਖਾਏ। ਮਾਰਉ—ਮਾਰੇ, ਮਾਰੀ ਜਾਏ । ਭੂਲਉ—ਭੁੱਲੇ, ਭੁੱਲ ਜਾਏ । ਲਗਉ—ਲੱਗ ਜਾਏ। ਨ ਵੀਸਰਉ—ਨ ਵਿੱਸਰ ਜਾਏ ।

ਨੋਟ :—ਇਸ ਰੂਪ ਦੇ ਨਾਲ ਨਾਲ ਨਵੀਨ ਪੰਜਾਬੀ ਵਾਲਾ ਰੂਪ ਭੀ ਵਰਤੋਂ ਵਿਚ ਆਇਆ ਮਿਲਦਾ ਹੈ, ਜਿਵੇਂ :—

ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥
ਅੰਕੁ 'ਜਲਉ' ਤਨੁ ਜਾਲੀਅਉ ਮਨੁ ਧਨੁ ਜਲਿ 'ਬਲਿ ਜਾਇ' ॥੭॥੨॥

—ਸਿਰੀ ਰਾਗੁ ਮ. ੧ ਅਸਟਪਦੀਆ, ਪੰ ੫੪

ਉਸਤਤਿ ਨਿੰਦਾ 'ਕਰੈ' ਨਰੁ ਕੋਈ ॥ ਨਾਮੇ ਸ੍ਰੀ ਰੰਗੁ ਭੇਟਲ ਸੋਈ ॥੪॥੪॥

—ਭੈਰਉ ਨਾਮਦੇਵ ਜੀ, ਪੰ: ੧੧੬੪

ਇਥੇ 'ਬਲਿ ਜਾਇ' ਅਤੇ 'ਕਰੈ' ਨਵੀਨ ਰੂਪ ਹਨ ।

ਅੱਨ ਪੁਰਖ, ਇਕ-ਵਚਨ :—

ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ 'ਮਾਰਨੁ' ਦੁਸਟ ਕੁਪਤੇ ਰਾਮ ॥੩॥੫॥ —ਬਿਹਾਗੜਾ ਛੰਤ ਮ: ੪, ਪੰ: ੫੪੧

ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ ਝਖ 'ਮਾਰਨੁ' ਸਭਿ ਨਿੰਦਕ ਘੰਡਾ ਰਾਮ ॥੪॥੫॥ —ਬਿਹਾਗੜਾ ਛੰਤ ਮ: ੪, ਪੰ ੫੪੧

ਜੇ ਸਹ ਕੰਠਿ ਨ ਲਗੀਆ 'ਜਲਨੁ' ਸਿ ਬਾਹੜੀਆਹਾ ॥੧॥੩॥

—ਵਡਹੰਸ ਮ: ੧ ਘਰੁ ੨, ਪੰ. ੫੫੮

ਸਭੇ ਗਾਲਾ 'ਵਿਸਰਨੁ' ਇਕੋ ਵਿਸਰਿ ਨ ਜਾਉ ॥
ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ ॥੧॥੫॥੭੫॥

—ਸਿਰੀ ਰਾਗੁ ਮ ੫, ਪੰ ੪੩

ਨੋਟ :—ਪੰਜਾਬੀ ਦੇ 'ਵਰਤਮਾਨ ਕਾਲ' ਅੱਨ-ਪੁਰਖ, ਬਹੁ-ਵਚਨ ਦਾ ਚਿਹਨ 'ਅਨਿ' ਹੈ; ਇਸ ਦੇ 'ਨ' ਦੇ ਥਾ 'ਹ' ਭੀ ਵਰਤਿਆ ਜਾਂਦਾ ਹੈ; ਜਿਵੇਂ—ਮਰਨਿ, ਮਰਹਿ ।

ਇਸੇ ਤਰ੍ਹਾਂ 'ਹੁਕਮੀ ਭਵਿੱਖਤ' ਵਿਚ ਭੀ 'ਅਨੁ' ਦੇ 'ਨ' ਦੇ ਥਾਂ 'ਹ' ਹੋ ਜਾਂਦਾ ਹੈ; ਜਿਵੇਂ :—

ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ 'ਮਰਹੁ' ਸੇ ਵਾਢੀਆ ॥੧॥੧॥੪॥

—ਸੂਹੀ ਮ: ੫ ਘਰੁ ੧੦ ਅਸਟਪਦੀਆ, ਪੰ. ੭੬੧

ਨੋਟ :—'ਵਰਤਮਾਨ ਕਾਲ, ਅੱਨ-ਪੁਰਖ, ਬਹੁ-ਵਚਨ, ਅਤੇ 'ਹੁਕਮੀ ਭਵਿੱਖਤ, ਅੱਨ-ਪੁਰਖ, ਬਹੁ-ਵਚਨ ਦਾ ਫਰਕ ਖਾਸ ਤੌਰ ਤੇ ਧਿਆਨ ਰੱਖਣ-ਜੋਗ ਹੈ। 'ਵਰਤਮਾਨ' ਵਿਚ ਚਿਹਨ 'ਨਿ' ਹੈ ਅਤੇ 'ਹੁਕਮੀ ਭਵਿੱਖਤ' ਵਿਚ 'ਨੁ' ਹੈ।

| ਵਰਤਮਾਨ ਕਾਲ | ਹੁਕਮੀ ਭਵਿੱਖਤ |
|---|---|
| ਮਾਰਨਿ, ਕਰਨਿ, | ਮਾਰਨੁ, ਵਿਸਰਨੁ, ਜਲਨੁ। |
| ਸੇਵਨਿ, ਸਵਾਰਨਿ। | |

ਫਰੀਦਾ ਜੋ ਤੈ 'ਮਾਰਨਿ' ਮੁਕੀਆ ਤਿਨਾ ਨ ਮਾਰੇ ਘੁੰਮਿ ॥

—ਸਲੋਕ ਫਰੀਦ, ਪੰ ੧੩੭੮

'ਮਾਰਨਿ'—ਵਰਤਮਾਨ ਕਾਲ, ਅੱਨ-ਪੁਰਖ, ਬਹੁ-ਵਚਨ।

ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ ਝਖ 'ਮਾਰਨੁ' ਸਭਿ ਨਿੰਦਕ ਘੰਡਾ ਰਾਮ ॥ —ਬਿਹਾਗੜਾ ਮ: ੪, ਪੰ: ੫੪੧

'ਮਾਰਨੁ'–ਹੁਕਮੀ ਭਵਿੱਖਤ, ਅੱਨ-ਪੁਰਖ, ਬਹੁ-ਵਚਨ।

## ਉੱਤਮ ਪੁਰਖ, ਬਹੁ-ਵਚਨ :—

ਆਉ ਸਖੀ ਸੰਤ ਪਾਸਿ ਸੇਵਾ 'ਲਾਗੀਐ' ॥ ਪੀਸਉ ਚਰਣ ਪਖਾਰਿ ਆਪੁ 'ਤਿਆਗੀਐ' ॥ ਤਜਿ ਆਪੁ ਮਿਟੈ ਸੰਤਾਪੁ ਆਪੁ ਨਹ 'ਜਾਣਾਈਐ' ॥ ਸਰਣਿ 'ਗਹੀਜੈ' ਮਾਨਿ 'ਲੀਜੈ' ਕਰੇ ਸੋ ਸੁਖੁ 'ਪਾਈਐ' ॥ ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ 'ਜਾਗੀਐ' ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ 'ਲਾਗੀਐ' ॥੩॥੪॥੭॥

—ਆਸਾ ਮਹਲਾ ੫ ਛੰਤ ਘਰੁ ੬, ਪ: ੪੫੭

ਸਦਾ ਸਦਾ 'ਸਾਲਾਹੀਐ' ਸਚੇ ਕਉ ਬਲਿ ਜਾਉ ॥੨॥੧੯॥

—ਗੂਜਰੀ ਕੀ ਵਾਰ ਮ: ੩, ਪੰ: ੫੧੬

ਕਾਮੁ ਕ੍ਰੋਧੁ ਲੋਭੁ 'ਛੋਡੀਐ' 'ਦੀਜੈ' ਅਗਨਿ ਜਲਾਇ ॥
ਜੀਵਦਿਆ ਨਿਤ 'ਜਾਪੀਐ' ਨਾਨਕ ਸਾਚਾ ਨਾਉ ॥੧॥੫॥

—ਗੂਜਰੀ ਕੀ ਵਾਰ ਮ: ੫, ਪੰ: ੫੧੯

ਮੇਰੀ ਸਖੀ ਸਹੇਲੜੀਹੋ ਪ੍ਰਭ ਕੈ ਚਰਣਿ 'ਲਗਹ' ॥
ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ 'ਮੰਗਹ' ॥੨॥੧॥

—ਬਿਹਾਗੜਾ ਮ: ੫ ਛੰਤ ਘਰੁ ੨, ਪੰ: ੫੪੪

(੧) ਲਾਗੀਐ—ਆਓ, ਅਸੀ ਲੱਗੀਏ। ਤਿਆਗੀਐ—ਆਓ, ਅਸੀ ਤਿਆਗੀਏ। ਪਾਈਐ, ਜਾਗੀਐ, ਸਾਲਾਹੀਐ।

(੨) ਗਹੀਜੈ। ਲੀਜੈ।

(੩) ਲਗਹ। ਮੰਗਹ।

'ਹੁਕਮੀ ਭਵਿੱਖਤ ਕਾਲ' ਦੀ ਇਕ ਅਜੀਬ ਸੁਆਦਲੀ ਵਰਤੋਂ ਸੰਸਕ੍ਰਿਤ ਵਿਚ ਮਿਲਦੀ ਹੈ। ਇਸ ਸੰਬੰਧ ਵਿਚ ਇਕ ਵੱਈਆਕਰਣ ਵੀ. ਐਸ. ਐਪਟੇ ਲਿਖਦੇ ਹਨ ਕਿ—

ਜਦੋਂ ਕਿਸੇ ਕੰਮ ਦਾ ਮੁੜ ਮੁੜ ਕੀਤਾ ਜਾਣਾ ਪਰਗਟ ਕਰਨਾ ਹੋਵੇ, ਤਾਂ 'ਹੁਕਮੀ ਭਵਿੱਖਤ ਕਾਲ' ਮੱਧਮ-ਪੁਰਖ, ਇਕ-ਵਚਨ ਨੂੰ ਦੋ ਵਾਰੀ ਲਿਖਿਆ ਜਾਂਦਾ ਹੈ, ਭਾਵੇਂ 'ਪ੍ਰਧਾਨ ਕ੍ਰਿਆ' ਦਾ 'ਕਰਤਾ' ਵੱਖਰਾ ਹੋਵੇ ਅਤੇ ਕ੍ਰਿਆ ਭੀ ਭਾਵੇਂ ਕਿਸੇ ਹੀ 'ਕਾਲ' ਵਿਚ ਹੋਵੇ; ਜਿਵੇਂ—

ਯਾਹਿ ਯਾਹਿ ਇਤਿ ਯਾਤਿ—ਭਾਵ, ਉਹ ਮੁੜ ਮੁੜ ਜਾਂਦਾ ਹੈ।

'ਹੁਕਮੀ ਭਵਿੱਖਤ' ਦੀ ਇਹ ਵਰਤੋਂ ਮਰਾਠੀ ਤੇ ਸੰਸਕ੍ਰਿਤ ਵਿਚੋਂ ਨਿਕਲੀਆਂ ਹੋਰ ਬੋਲੀਆਂ ਵਿਚ ਭੀ ਮਿਲਦੀ ਹੈ। ਜਦੋਂ ਕਿਸੇ ਇਕੋ ਹੀ ਮਨੁੱਖ ਦੇ ਕੀਤੇ ਹੋਏ ਕਈ ਕੰਮ ਦੱਸੇ ਜਾਣ, ਤਦੋਂ ਭੀ 'ਹੁਕਮੀ ਭਵਿਖੱਤ' ਇਸੇ ਤਰ੍ਹਾਂ ਵਰਤਿਆ ਜਾਂਦਾ ਹੈ; ਜਿਵੇਂ—

ਸਕਤੂਨ ਪਿਵ, ਧਾਨਾਹ ਖਾਦਿ, ਇਤਿ ਅੱਭਿਅਵਹਰਤਿ; ਭਾਵ, ਸੱਤੂ ਪੀ, ਧਾਣਾਂ ਚੱਬ, ਉਹ ਮਨੁੱਖ ਇਉਂ ਚਰਦਾ ਹੀ ਰਹਿੰਦਾ ਹੈ।

'ਹੁਕਮੀ ਭਵਿੱਖਤ ਕਾਲ' ਨੂੰ ਦੁਹਰਾਉਣ ਦਾ ਰਿਵਾਜ ਪੁਰਾਣੀ ਪੰਜਾਬੀ ਵਿਚ ਭੀ ਮਿਲਦਾ ਹੈ, ਜਿਵੇਂ—

'ਮਾਰੁ ਮਾਰੁ' ਸ੍ਰਪਨੀ ਨਿਰਮਲ ਜਲਿ ਪੈਠੀ ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥੧॥ਰਹਾਉ॥੬॥੧੯॥

—ਆਸਾ ਕਬੀਰ ਜੀ, ਪੰ ੪੮੦

ਜਨ 'ਤ੍ਰਾਹਿ ਤ੍ਰਾਹਿ' ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ ॥੩॥੨॥ —ਬਿਹਾਗੜਾ ਮ. ੪ ਛੰਤ, ਪੰ ੫੩੬

ਗੁਰੂ ਅਮਰਦਾਸ ਜੀ ਦੇ ਸਮੇ ਦਾ ਪ੍ਰਸਿੱਧ ਪੰਜਾਬੀ ਕਵੀ 'ਦਮੋਦਰ' ਭੀ 'ਹੁਕਮੀ ਭਵਿੱਖਤ ਕਾਲ' ਦੇ ਇਸ ਰੂਪ ਨੂੰ ਇਉਂ ਵਰਤਦਾ ਹੈ.

ਤਾ ਖਾਨੁ ਯਾਕੂਬੁ ਵੜਾਇਚੁ ਵੱਡਾ ਆਹਾ ਰ ਠੁ ਜਣਾਇਆ।
'ਕਰਿ ਕਰਿ ਮੌਜਮਿ ਫਿਕਰੁ ਜੁ ਕੀਤਾ' ਬਾਮ੍ਹਣੁ ਡੂਮੁ ਚਲਾਇਆ।
'ਨਿਵ ਨਿਵ ਨੀਵਾ ਹੋਵੈ' ਮੌਜਮੁ ਗਲ ਵਿਚਿ ਪਲਾ ਪਾਇਆ।
ਚੋਰੀ ਲੋਕਾ ਕੋਲੋਂ ਮੌਜਮਿ ਬਹਿ ਕਰਿ ਖਤੁ ਲਿਖਾਇਆ।੧੧੫।

—'ਹੀਰ' ਦਮੋਦਰ

ਮੌਜਮਿ ਫਿਕਰੁ ਜੁ ਕਰਿ ਕਰਿ ਕੀਤਾ—ਜਦੋਂ ਮੌਜਮ ਨੇ ਮੁੜ ਮੁੜ ਫ਼ਿਕਰ ਕੀਤਾ।

ਨਿਵ ਨਿਵ ਨੀਵਾ ਹੋਵੈ ਮੌਜਮੁ—ਮੌਜਮ ਮੁੜ ਮੁੜ ਨੀਵਾਂ ਹੋਵੇ।

## ਕਰਮ ਵਾਚ

### (Passive Voice)

(੧) ਸੰਸਕ੍ਰਿਤ ਵਿਚ 'ਕਰਤਰੀ ਵਾਚ' (Active Voice) ਤੋਂ 'ਕਰਮ ਵਾਚ' ਬਨਾਣ ਵਾਸਤੇ 'ਧਾਤੂ' ਦੇ ਅੰਤ ਵਿਚ 'ਯ' ਲਗਾਇਆ ਜਾਂਦਾ ਹੈ, ਇਸ ਤੋਂ ਉਪਰੰਤ 'ਵਰਤਮਾਨ ਕਾਲ', 'ਭੂਤ ਕਾਲ' ਆਦਿਕ

ਦੇ 'ਚਿਹਨ' ਲਗਾਏ ਜਾਂਦੇ ਹਨ।

ਇਸ 'ਯ' ਦੇ ਲਗਾਣ ਤੋਂ ਪਹਿਲਾਂ ਕਈ ਧਾਤੂਆ ਦੇ ਅਸਲੀ ਰੂਪ ਦੇ ਅੰਤ ਵਿਚ ਕੋਈ ਕੋਈ ਤਬਦੀਲੀ ਭੀ ਕੀਤੀ ਜਾਂਦੀ ਹੈ, ਜਿਵੇਂ— 'ਆ-ਅੰਤ' ਵਾਲੇ ਧਾਤੂਆ ਦੇ 'ਅ' ਦਾ ( ੀ) ਹੋ ਜਾਂਦਾ ਹੈ:—

'ਦਾ' ਦੇਣਾ), ਤੋਂ 'ਦੀਯ'।

'ਪਾ' (ਪੀਣਾ), ਤੋਂ 'ਪੀਯ'।

ਸੰਸਕ੍ਰਿਤ ਅੱਖਰ 'ਯ' ਦੋ ਸੁਰਾਂ (Vowels) 'ੲ' ਅਤੇ 'ਅ' ਦਾ ਮੇਲ ਹੈ। ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਬਹੁਤੀ ਥਾਈਂ ਸੰਸਕ੍ਰਿਤ ਦੇ 'ਯ' ਤੋਂ 'ੲ' ਅਤੇ 'ਅ' ਬਣ ਜਾਂਦਾ ਹੈ, ਅਤੇ ਫਿਰ ਅੰਤਲਾ 'ਅ' ਉੱਡ ਜਾਂਦਾ ਹੈ (ਵੇਖੋ, ਅੱਗੇ, 'ਪੂਰਬ ਪੂਰਨ ਕਾਰਦੰਤਕ')।

ਪੁਰਾਣੀ ਪੰਜਾਬੀ ਵਿਚ 'ਕਰਤਰੀ ਵਾਚ' ਤੋਂ 'ਕਰਮ ਵਾਚ' ਬਨਾਣ ਵਾਸਤੇ ਭੀ ਆਮ ਤੌਰ ਤੇ ਸੰਸਕ੍ਰਿਤ ਦੇ ਇਸ 'ਯ' ਨੂੰ 'ੲ' ਅਤੇ 'ਅ' ਵਿਚ ਬਦਲਾਇਆ ਜਾਂਦਾ ਸੀ, ਅਤੇ 'ੲ' ਨੂੰ ' ੀ'-ਰੂਪ ਵਿਚ ਵਰਤੀਦਾ ਸੀ। ਇਸ 'ਕਰਮ ਵਾਚ-ਰੂਪ' ਨੂੰ ਜਿਸ 'ਕਾਲ' (Tense) ਵਿਚ ਵਰਤਣਾ ਹੋਵੇ, ਉਸ 'ਕਾਲ' ਦੇ ਚਿਹਨ ਇਸ ਦੇ ਅੰਤ ਵਿਚ ਲਗਾਏ ਜਾਂਦੇ ਸਨ। ਵੇਖੋ—

ਵਰਤਮਾਨ ਕਾਲ:—

ਅੱਨ-ਪੁਰਖ, ਬਹੁ-ਵਚਨ :—

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ 'ਪਾਈਅਹਿ' ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ 'ਭਵਾਈਅਹਿ' ॥੨॥

—ਜਪੁਜੀ

ਨਦੀਆ ਅਤੇ ਵਾਹ ਪਵਹਿ ਸਮੁੰਦਿ ਨ 'ਜਾਣੀਅਹਿ' ॥੨੩॥

—ਜਪੁਜੀ

ਕੇਤੇ ਬਰਮੇ ਘਾੜਤਿ 'ਘੜੀਅਹਿ' ਰੂਪ ਰੰਗ ਕੇ ਵੇਸ ॥੩੫॥ —ਜਪੁਜੀ

ਜਗ ਮਹਿ ਉਤਮ 'ਕਾਢੀਅਹਿ' ਵਿਰਲੇ ਕੇਈ ਕੇਇ ॥੧॥੧॥

—ਗੂਜਰੀ ਕੀ ਵਾਰ ਮ: ੫, ਪੰ: ੫੧੭

ਨਾਨਕ ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ 'ਮਾਰੀਅਹਿ' ਮੁਹਿ ਕਾਲੈ ਉਠਿ ਜਾਹਿ ॥੧॥੧੧॥ —ਬਿਹਾਗੜੇ ਕੀ ਵਾਰ, ਪੰਨਾ ੫੫੨

ਇਤੁ ਮਦਿ ਪੀਤੈ ਨਾਨਕਾ ਬਹੁਤੇ 'ਖਟੀਅਹਿ' ਬਿਕਾਰ ॥੨॥੧੨॥

—ਬਿਹਾਗੜੇ ਕੀ ਵਾਰ, ਪੰ: ੫੫੩

ਨਾਨਕ ਮੁਇ ਨ 'ਆਖੀਅਹਿ' ਜਿ ਗੁਰ ਕੈ ਸਬਦਿ ਸਮਾਹਿ ॥੨॥੨॥

—ਸੋਰਠਿ ਕੀ ਵਾਰ, ਪੰ: ੬੪੩

ਮਨਮੁਖ ਜਮ ਮਗਿ 'ਪਾਈਅਨਿ' ਜਿਨ੍ਹਾ ਦੂਜਾ ਭਾਉ ਪਿਆਰਾ ॥
ਜਮਪੁਰਿ ਬਧੇ 'ਮਾਰੀਅਨਿ' ਜਿਨ੍ਹਾ ਦੂਜਾ ਭਾਉ ਪਿਆਰਾ ॥
ਜਮਪੁਰਿ ਬਧੇ 'ਮਾਰੀਅਨਿ' ਕੋ ਸੁਣੈ ਨ ਪੂਕਾਰਾ ॥੧੨॥

—ਗੂਜਰੀ ਕੀ ਵਾਰ ਮ: ੩, ਪੰ. ੫੧੩

ਦਿੜੈ ਕਿਤੈ ਨ 'ਸੰਤੋਖੀਅਨਿ' ਅੰਤਰਿ ਤ੍ਰਿਸਨਾ ਬਹੁਤੁ ਅਗ੍ਹਾਨੁ ਅੰਧਾਰੁ ॥ ੧॥੨॥ —ਬਿਹਾਗੜੇ ਕੀ ਵਾਰ, ਪੰ: ੫੪੯

ਖੋਟੇ ਖਰੇ ਸਭਿ 'ਪਰਖੀਅਨਿ' ਤਿਤੁ ਸਚੈ ਕੈ ਦਰਬਾਰਾ ਰਾਮ ॥
ਖੋਟੇ ਦਰਗਹ 'ਸੁਟੀਅਨਿ' ਊਭੇ ਕਰਨਿ ਪੁਕਾਰਾ ਰਾਮ ॥੩॥੪॥

— ਵਡਹੰਸੁ ਮ: ੩ ਛੰਤ, ਪੰ: ੫੭੦

ਕੇਤੇ ਰਾਗ ਪਰੀ ਸਿਉ 'ਕਹੀਅਨਿ' ਕੇਤੇ ਗਾਵਣਹਾਰੇ ॥੨੭॥ —ਜਪੁ

(੧) ਪਾਈਅਹਿ—ਪਾਈਦੇ ਹਨ । ਭਵਾਈਅਹਿ—ਭਵਾਈਦੇ ਹਨ । ਜਾਣੀਅਹਿ—ਜਾਣੀਦੇ, ਹਨ । ਘੜੀਅਹਿ—ਘੜੇ ਜਾਂਦੇ ਹਨ । ਕਾਢੀਅਹਿ—ਕਹੇ ਜਾਂਦੇ ਹਨ । ਮਾਰੀਅਹਿ—ਮਾਰੀਦੇ ਹਨ । ਖਟੀਅਹਿ—ਖੱਟੀਦੇ ਹਨ । ਆਖੀਅਹਿ—ਆਖੀਦੇ ਹਨ ।

(੨) ਪਾਈਅਨਿ—ਪਾਈਦੇ ਹਨ । ਮਾਰੀਅਨਿ—ਮਾਰੀਦੇ ਹਨ । ਸੰਤੋਖੀਅਨਿ—ਸੰਤੋਖੀਦੇ ਹਨ । ਪਰਖੀਅਨਿ—ਪਰਖੀਦੇ ਹਨ । ਸੁਟੀਅਨਿ—ਸੁੱਟੀਦੇ ਹਨ । ਕਹੀਅਨਿ—ਕਹੀਦੇ ਹਨ ।

ਨੋਟ :—ਉੱਪਰ-ਦਿੱਤੇ ਸਾਰੇ ਲਫਜਾ ਵਿਚ ਸੰਸ੍ਕ੍ਰਿਤ ਦਾ ਕਰਮ-ਵਾਚ ਦਾ 'ਯ' 'ੀ' ਅਤੇ 'ਅ' ਬਣ ਕੇ (ੀ) ਪਹਿਲੇ ਅੱਖਰ ਨਾਲ ਮਿਲ ਗਈ ਹੈ, ਅਤੇ 'ਅ' ਵੱਖਰਾ ਰਹਿ ਗਿਆ ਹੈ ।

ਅੱਨ ਪੁਰਖ, ਇਕ-ਵਚਨ :—

ਨਾਨਕ ਏਵੈ 'ਜਾਣੀਐ' ਸਭੁ ਆਪੇ ਸਚਿਆਰੁ ॥੪॥ —ਜਪੁਜੀ

ਸਤਿਗੁਰ ਤੇ ਸਚੁ 'ਪਛਾਣੀਐ' ਸਚਿ ਸਹਜਿ ਪਛਾਣੀ ॥੧੭॥

—ਗੂਜਰੀ ਕੀ ਵਾਰ ਮ: ੩, ਪੰ: ੫੧੫

ਨਾਨਕੁ ਵਾਹੁ ਵਾਹੁ ਗੁਰਮੁਖਿ 'ਪਾਈਐ' ਅਨਦਿਨੁ ਨਾਮੁ ਲਏਇ ॥੧॥੧੮॥

—ਗੂਜਰੀ ਕੀ ਵਾਰ ਮ: ੩, ਪੰ: ੫੧੬

ਏਤੁ ਰਾਹਿ ਪਤਿ ਪਵੜੀਆ 'ਚੜੀਐ ਹੋਇ ਇਕੀਸ ॥ ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥ ਨਾਨਕ ਨਦਰੀ 'ਪਾਈਐ' ਕੂੜੀ ਕੂੜੈ ਠੀਸ ॥੩੨॥

—ਜਪੁਜੀ

ਤਿਥੈ ਘਾੜਤਿ 'ਘੜੀਐ' ਬਹੁਤੁ ਅਨੂਪ ॥੩੬॥ —ਜਪੁਜੀ

ਜਾਣੀਐ—ਜਾਣਿਆ ਜਾਂਦਾ ਹੈ । ਪਛਾਣੀਐ—ਪਛਾਣਿਆ ਜਾਂਦਾ ਹੈ । ਪਾਈਐ—ਪਾਇਆ ਜਾਂਦਾ ਹੈ । ਚੜੀਐ—ਚੜ੍ਹੀਦਾ ਹੈ । ਘੜੀਐ—ਘੜੀਦਾ ਹੈ ।

ਨੋਟ :—ਉੱਪਰ-ਲਿਖੇ ਪ੍ਰਮਾਣਾ ਵਿਚ (ੈ) 'ਵਰਤਮਾਨ ਕਾਲ, ਅੱਨ-ਪੁਰਖ, ਇਕ-ਵਚਨ' ਦਾ ਚਿਹਨ ਹੈ, ਇਸ ਤੋਂ ਪਹਿਲਾ (ੀ) ਅਤੇ (ਅ) ਹਨ, ਜੋ ਸੰਸਕ੍ਰਿਤ 'ਕਰਮ ਵਾਚ' (Passive Voice) ਦੇ 'ਚਿਹਨ' 'ਯ' ਤੋਂ ਬਦਲ ਕੇ ਪੁਰਾਤਨ ਪੰਜਾਬੀ ਵਿਚ ਆਏ ਹਨ ।

ਭਵਿੱਖਤ ਕਾਲ :—

ਅੱਨ ਪੁਰਖ, ਇਕ-ਵਚਨ :—

ਹੋਂਦਾ 'ਫੜੀਅਗੁ' ਨਾਨਕ ਜਾਣੁ ॥੨॥੨੪॥ —ਮਲਾਰ ਕੀ ਵਾਰ, ਪੰ: ੧੨੮੯

'ਫੜੀਅਗੁ'—ਫੜਿਆ ਜਾਏਗਾ ।

ਲਫ਼ਜ਼ 'ਫੜੀਅਗੁ' ਦਾ ਅਖੀਰਲਾ 'ਗੁ' ਭਵਿੱਖਤ ਕਾਲ ਦਾ ਚਿਹਨ ਹੈ; ਇਸ ਤੋਂ ਪਹਿਲਾ (ੀ) ਅਤੇ (ਅ) ਹਨ ਜੋ 'ਕਰਮ ਵਾਚ' ਦੇ ਸੰਸਕ੍ਰਿਤ ਚਿਹਨ 'ਯ' ਤੋਂ ਵਟੀਜ ਕੇ ਇਸ ਰੂਪ ਵਿਚ ਆਏ ਹਨ।

ਹੁਕਮੀ ਭਵਿੱਖਤ ਕਾਲ :—

ਅੱਨ ਪੁਰਖ, ਇਕ-ਵਚਨ :—

ਅੰਕੁ ਜਲਉ ਤਨੁ 'ਜਾਲੀਅਉ' ਮਨੁ ਧਨੁ ਜਲਿ ਬਲਿ ਜਾਇ ॥੭॥੨॥

—ਸਿਰੀ ਰਾਗੁ ਮ: ੧ ਅਸਟਪਦੀਆ, ਪੰ: ੫੪

ਜਾਲੀਅਉ—ਜਾਲਿਆ ਜਾਏ।

ਲਫਜ਼ 'ਜਾਲੀਅਉ' ਦਾ ਅੰਤਲਾ (ਉ) 'ਹੁਕਮੀ ਭਵਿੱਖਤ ਕਾਲ' (Imperative mood) ਅੱਨ ਪੁਰਖ, ਇਕ ਵਚਨ ਦਾ ਚਿਹਨ ਹੈ। ਇਸ ਤੋਂ ਪਹਿਲਾ (ੀ) ਅਤੇ (ਅ) 'ਕਰਮ-ਵਾਚ' ਦੇ ਸੰਸਕ੍ਰਿਤ-ਚਿਹਨ 'ਯ' ਤੋਂ ਬਦਲੇ ਹੋਏ ਹਨ, ਅਤੇ ਧਾਤੂ (Root) 'ਜਾਲ' ਦੇ ਨਾਲ ਵਰਤੇ ਹੋਏ ਹਨ।

ਪਿੱਛੇ 'ਭਵਿੱਖਤ ਕ਼ਾਲ' ਦੇ ਪ੍ਰਕਰਣ ਵਿਚ ਪੜ੍ਹ ਆਏ ਹਾਂ ਕਿ 'ਅਵਧੀ' ਬੋਲੀ ਵਿਚ ਇਸ ਦਾ ਰੂਪ 'ਕਰਿ ਹੈ' ਆਦਿਕ ਹੈ, ਜੋ ਕ੍ਰਿਆ ਦੇ ਅੰਤ ਵਿਚ ('ਿ') ਲਗਾ ਕੇ ਅੰਤ ਵਿਚ 'ਹੈ', 'ਹੈਂ', 'ਹਉ' ਆਦਿਕ ਲਗਾਇਆਂ ਬਣਾਇਆ ਜਾਂਦਾ ਹੈ।

'ਭਵਿੱਖਤ ਕਾਲ' ਦੇ ਇਸ ਰੂਪ ਤੋਂ ('ਿ') ਦੇ ਥਾਂ ('ੀ') ਕਰ ਕੇ, ਅਤੇ ਅੰਤਲਾ 'ਅ' ਉਡਾ ਕੇ 'ਕਰਮ ਵਾਚ' ਬਣਾਇਆ ਹੋਇਆ ਹੈ। ਵੇਖੋ—

ਅੱਨ ਪੁਰਖ, ਬਹੁ-ਵਚਨ :—

ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ 'ਗਈ ਹੈ' ॥
ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂੰਡ 'ਲੁਕਈ ਹੈ' ॥੧॥੧॥੧॥

—ਗੂਜਰੀ ਕਬੀਰ ਜੀ, ਪੰ. ੫੨੪

ਗਈ ਹੈ—ਗਾਏ ਜਾਣਗੇ। ਲੁਕਈ ਹੈ—ਲੁਕਾਇਆ ਜਾਇਗਾ।

(੨) ਸੰਸਕ੍ਰਿਤ ਸ਼ਬਦਾਂ ਦੇ ਮੁੱਢ ਦਾ ਅੱਖਰ 'ਯ' ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਆਮ ਤੌਰ ਤੇ 'ਜ' ਬਣ ਜਾਂਦਾ ਹੈ; ਜਿਵੇਂ—

ਯਮੁਨਾ ਤੋਂ ਜਮੁਨਾ। ਯਵ ਤੋਂ ਜਉਂ। ਯਦਾ ਤੋਂ ਜਦੋਂ। ਯਸਹ ਤੋਂ ਜਸ। ਯਮ ਤੋਂ ਜਮ।

ਕਈ ਵਾਰੀ ਸਬਦ ਦਾ ਅੰਤਲਾ 'ਯ' ਭੀ 'ਜ' ਬਣ ਜਾਂਦਾ ਹੈ; ਜਿਵੇਂ—

ਕਾਰਯ ਤੋਂ ਕਾਜ। ਅਦਯ ਤੋਂ ਅੱਜ।

ਇਸੇ ਤਰ੍ਹਾਂ 'ਕਰਮ ਵਾਚ' ਦਾ ਚਿਹਨ 'ਯ' ਭੀ 'ਜ' ਬਣ ਕੇ 'ਕਰਮ ਵਾਚ' ਦਾ ਇਕ ਹੋਰ ਰੂਪ ਆਮ ਵਰਤੋਂ ਵਿਚ ਆਇਆ ਮਿਲਦਾ ਹੈ; ਜਿਵੇਂ—

ਵਰਤਮਾਨ ਕਾਲ—

ਅੱਨ ਪੁਰਖ, ਇਕ-ਵਚਨ :—

ਹਰਿ ਕੈ ਭਾਣੈ ਗੁਰੁ ਮਿਲੈ ਸੇਵਾ ਭਗਤਿ 'ਬਨੀਜੈ'॥ ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ 'ਪੀਜੈ' ॥੧੯॥ —ਗੂਜਰੀ ਕੀ ਵਾਰ ਮ: ੩, ਪੰ: ੫੧੫

(ੳ) ਕਿਸੇ ਨੂੰ ਕੋਈ ਕੰਮ ਕਰਨ ਲਈ ਆਖਣ ਵਾਸਤੇ ਜੇ ਆਦਰ ਤੇ ਸਤਕਾਰ ਭੀ ਜਾਹਰ ਕਰਨਾ ਹੋਵੇ ਤਾਂ ਸੰਸਕ੍ਰਿਤ ਵਿਚ 'ਹੁਕਮੀ ਭਵਿੱਖਤ' ਦਾ ਮੱਧਮ ਪੁਰਖ ਵਰਤਣ ਦੇ ਥਾਂ 'ਅੱਨ ਪੁਰਖ ਇਕ ਵਚਨ, ਕਰਮ ਵਾਚ' ਆਮ ਤੌਰ ਤੇ ਵਰਤੀਦਾ ਹੈ; ਉਥ ਇਹ 'ਮੱਧਮ ਪੁਰਖ' ਦਾ ਹੀ ਕੰਮ ਦੇਂਦਾ ਹੈ; ਜਿਵੇਂ, 'ਦਾ' ('ਦੇਣਾ') ਤੋਂ 'ਕਰਮ ਵਾਚ' ਹੈ 'ਦੀਯ', ਅਤੇ 'ਹੁਕਮੀ ਭਵਿੱਖਤ' ਅੱਨ ਪੁਰਖ ਇਕ-ਵਚਨ ਹੈ 'ਦੀਯਤਾ', ਇਸ ਦਾ ਅਰਥ ਹੈ 'ਕਿਰਪਾ ਕਰ ਕੇ ਦਿਹੁ'।

ਉੱਪਰ ਹੁਣੇ ਹੀ ਅਸੀ ਵੇਖ ਚੁਕੇ ਹਾ ਕਿ 'ਕਰਮ ਵਾਚ' ਦਾ ਚਿਹਨ 'ਯ' ਪੰਜਾਬੀ ਵਿਚ 'ਜ' ਬਣ ਜਾਦਾ ਹੈ। ਸੋ ਇਸ ਨਿਯਮ ਅਨੁਸਾਰ ਆਦਰ ਤੇ ਸਤਕਾਰ ਵਾਸਤੇ ਵਰਤੇ ਹੋਏ 'ਹੁਕਮੀ

ਭਵਿੱਖਤ ਕਰਮ ਵਾਚ' ਦੇ ਕਈ ਉਦਾਹਰਣ ਪੁਰਾਣੀ ਪੰਜਾਬੀ ਵਿਚ ਭੀ ਮਿਲਦੇ ਹਨ :—

ਹੁਕਮੀ ਭਵਿੱਖਤ —

ਮੱਧਮ ਪੁਰਖ, ਇਕ-ਵਚਨ :—

(ਅਸਲ ਵਿਚ ਅੱਨ-ਪੁਰਖ, ਇਕ-ਵਚਨ)

ਸੰਤ ਚੀ ਸੰਗਤਿ ਸੰਤ ਕਥਾ ਰਸੁ ਸੰਤ ਪ੍ਰੇਮ ਮਾਝੈ 'ਦੀਜੈ' ਦੇਵਾਦੇਵ ॥੨॥
—ਆਸਾ ਰਵਿਦਾਸ ਜੀ, ਪੰ: ੪੮੬

ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ 'ਦੀਜੈ' ਬੰਦਗੀ ॥
੪॥੧॥ —ਆਸਾ ਫਰੀਦ ਜੀ, ਪੰ ੪੮੮

ਮੋਹਿ ਨਿਰਗੁਣ 'ਦਿਚੈ' ਥਾਉ ਸੰਤ ਧਰਮਸਾਲੀਐ ॥੩॥
—ਗੂਜਰੀ ਕੀ ਵਾਰ ਮ: ੫, ਪੰ ੫੧੮

ਪ੍ਰਭ ਮਿਲਹੁ ਪਿਅ ਰੇ ਮਇਆ ਧਾਰੇ ਕਰਿ ਦਇਆ ਲੜਿ ਲ ਇ 'ਲੀਜੀਐ' ॥
੧॥੩॥੬॥ —ਬਿਹਾਗੜਾ ਮ. ੫ ਘਰੁ ੨, ਪੰ. ੫੪੫

ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ 'ਦੀਜੈ' ॥
ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ॥੪॥੪॥
—ਸੋਰਠਿ ਮ. ੧, ਪੰ ੫੯੬

ਦੀਜੈ, ਦਿਚੈ, ਲੀਜੈ, ਲੀਜੀਐ ।

(੩) ਕਈ ਧਾਤੂਆ ਦੇ ਨਾਲ 'ਕਰਮ ਵਾਚ' ਬਨਾਣ ਲਈ 'ਯ' ਦੇ ਥਾ 'ਪ' ਚਿਹਨ ਵਰਤੀਦਾ ਹੈ, ਜਿਵੇ—

'ਰੰਗਣਾ' ਤੋਂ 'ਰਪਣਾ' । 'ਧੋਣਾ' ਤੋਂ 'ਧੁਪਣਾ' । 'ਜਿੱਤਣਾ' ਤੋਂ 'ਜਿਪਣਾ' । 'ਜਾਣਨਾ' ਤੋਂ 'ਜਾਪਣਾ' ।

ਚਰਣ ਕਮਲ ਜਾ ਕਾ ਮਨੁ 'ਰਾਪੈ' ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥
੨॥੧॥੫੫॥ —ਧਨਾਸਰੀ ਮ: ੫ ਘਰੁ ੧੨, ਪੰ. ੬੮੪

ਮਾਟੀ ਕਾ ਕਿਆ 'ਧੋਪੈ' ਸੁਆਮੀ ਮਾਣਸ ਕੀ ਗਤਿ ਏਹੀ ॥੧॥੧॥
—ਰਾਮਕਲੀ ਮ: ੫ ਘਰੁ ੧, ਪੰ: ੮੮੨

ਗੂੜ੍ਹੀ ਬਾਣੀ ਜੇ 'ਰਪੈ' ਨਾ ਇਹੁ ਰੰਗੁ ਲਹੈ ਨ ਜਾਇ ॥੧॥ਰਹਾਉ॥੬॥੩੧॥
—ਆਸਾ ਮ: ੩ ਅਸਟਪਦੀਆ, ਪੰ: ੪੨੭

ਜਿਸ ਨੋ ਆਪੇ ਰੰਗੇ ਸੁ 'ਰਪਸੀ' ਸਤ ਸੰਗਤਿ ਮਿਲਾਇ ॥੫॥੬॥੩੧॥
—ਆਸਾ ਮ: ੩ ਅਸਟਪਦੀਆ, ਪੰ: ੪੨੭

ਰਪਸੀ—ਭਵਿੱਖਤ, ਕਰਮ ਵਾਚ, ਅੱਨ-ਪੁਰਖ, ਇਕ-ਵਚਨ।

ਤੇਰਾ ਹੁਕਮੁ ਨ 'ਜਾਪੀ' ਕੇਤੜਾ ਸਚੇ ਅਲਖ ਅਪਾਰਾ ॥੨॥
—ਸੂਹੀ ਕੀ ਵਾਰ, ਪੰ: ੭੮੬

ਤਿਸ ਦਾ ਅੰਤੁ ਨ 'ਜਾਪਈ' ਗੁਰ ਸਬਦਿ ਬੁਝਾਈ ॥੩॥
—ਸੂਹੀ ਕੀ ਵਾਰ, ਪੰ: ੭੮੬

ਮਨ ਹਠਿ ਤਰਫ ਨ 'ਜਿਪਈ' ਜੇ ਬਹੁਤਾ ਘਾਲੇ ॥੪॥੭॥
—ਸੂਹੀ ਕੀ ਵਾਰ, ਪੰ. ੭੮੭

ਰਾਪੈ—ਰੰਗਿਆ ਜਾਦਾ ਹੈ। ਧੋਪੈ—ਧੋਇਆ ਜਾ ਸਕਦਾ ਹੈ। ਰਪੈ—ਰੰਗਿਆ ਜਾਏ। ਰਪਸੀ—ਰੰਗਿਆ ਜਾਇਗਾ। ਜਾਪੀ—ਜਾਣਿਆ ਜਾਦਾ। ਜਾਪਈ—ਜਾਣਿਆ ਜਾਦਾ ਹੈ। ਜਿਪਈ—ਜਿੱਤੀ ਜਾ ਸਕਦੀ।

(੪) ਜਿਵੇਂ ਕਿਸੇ ਧਾਤੂ ਦਾ 'ਵਰਤਮਾਨ ਕਾਰਦੰਤਕ', 'ਹੋਣਾ' ਧਾਤੂ ਦੀ ਸਹਾਇਤਾ ਨਾਲ 'ਵਰਤਮਾਨ ਕਾਲ' ਦਾ ਕੰਮ ਦੇਂਦਾ ਹੈ, ਤਿਵੇਂ ਹੀ ਕਿਸੇ ਧਾਤੂ ਦੇ ਕਰਮ ਵਾਚ ਵਰਤਮਾਨ' ਦੇ ਨਾਲ 'ਹੋਣਾ' ਧਾਤੂ ਲਾ ਕੇ 'ਕਰਮ ਵਾਚ ਵਰਤਮਾਨ ਕਾਲ' ਬਣਾਇਆ ਜਾਂਦਾ ਹੈ; ਜਿਵੇਂ—

ਤੁਮ 'ਕਹੀਅਤ ਹੌ' ਜਗਤ ਗੁਰ ਸੁਆਮੀ ॥ ਹਮ 'ਕਹੀਅਤ' ਕਲਿਜੁਗ ਕੇ ਕਾਮੀ ॥੧॥
—ਜੈਤਸਰੀ ਰਵਿਦਾਸ ਜੀ, ਪੰ: ੭੧੦

ਸੰਤਨ ਕੈ 'ਸੁਨੀਅਤ' ਪ੍ਰਭ ਕੀ ਬਾਤ ॥੪॥੮੪॥—ਬਿਲਾਵਲੁ ਮ: ੫,ਪੰ ੮੨੦

ਜਨ ਨਾਨਕ ਦਾਸਨਿਦਾਸੁ 'ਕਹੀਅਤ ਹੈ' ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥੪॥੨੮॥੧੧੪॥ —ਬਿਲਾਵਲੁ ਮ: ੫, ਪੰ ੮੨੭

ਭਗਤਿ ਵਛਲੁ ਉਆ ਕੋ ਨਾਮੁ 'ਕਹੀਅਤੁ ਹੈ' ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥੪॥੫॥ —ਬਿਲਾਵਲੁ ਮ: ੪ ਅਸਟਪਦੀਆ, ਪੰ: ੮੩੬

ਕਹੀਅਤ ਹੌ । ਕਹੀਅਤ । ਕਹੀਅਤ ਹੈ ।

(੫) ਕਿਸੇ ਧਾਤੂ ਤੋਂ 'ਭੂਤ ਕਾਲ' ਬਣਾ ਕੇ 'ਜਾਣਾ' ਧਾਤੂ ਦੇ ਨਾਲ ਵਰਤ ਕੇ ਭੀ 'ਕਰਮ ਵਾਚ' ਬਣਾਇਆ ਜਾਦਾ ਹੈ ।

(ੳ) ਪੁਲਿੰਗ, ਇਕ-ਵਚਨ ।

ਅਗਮ ਅਗੋਚਰੁ 'ਲਖਿਆ ਨ ਜਾਇ' ॥੨॥੧॥

—ਬਿਲਾਵਲੁ ਮ: ੩ ਵਾਰ ਸਤ, ਪੰ: ੮੪੧

'ਥਾਪਿਆ ਨ ਜਾਇ' ਕੀਤਾ ਨ ਹੋਇ ॥੫॥ —ਜਪੁਜੀ

ਲਖਿਆ ਨ ਜਾਇ । ਥਾਪਿਆ ਨ ਜਾਇ ।

(ਅ) ਇਸਤ੍ਰੀ ਲਿੰਗ, ਇਕ-ਵਚਨ :

ਬਿਖੈ ਬਿਖੈ ਕੀ ਬਾਸਨਾ 'ਤਜੀਅ ਨਹ ਜਾਈ' ॥੨॥੩॥

—ਬਿਲਾਵਲੁ ਕਬੀਰ ਜੀ, ਪੰ: ੮੫੫

ਤਿਸ ਕੀ ਕੀਮਤਿ 'ਕਹੀ ਨ ਜਾਇ' ॥੨॥੧॥

—ਬਿਲਾਵਲੁ ਮ: ੩ ਵਾਰ ਸਤ, ਪੰ: ੮੪੧

ਤਜੀਅ ਨਹ ਜਾਈ । ਕਹੀ ਨ ਜਾਇ ।

## ਭਾਵਾਰਥਕ ਕਾਰਦੰਤਕ (Infinitive Mood)

(੧) 'ਭਾਵਾਰਥਕ ਕਾਰਦੰਤਕ' ਦਾ ਜਿਕਰ ਕਰਨ ਤੋਂ ਪਹਿਲਾ ਕੁਝ ਕੁ ਗੁਆਂਢੀ ਬੋਲੀਆ ਦਾ ਜਿਕਰ ਕਰਨਾ ਜਰੂਰੀ ਹੈ ।

ਹਿੰਦੀ ਦੀਆ ਤਿੰਨ ਪ੍ਰਧਾਨ 'ਉਪ-ਭਾਖਾ' ਹਨ—ਅਵਧੀ, ਬ੍ਰਜਭਾਖਾ ਅਤੇ ਖੜੀ । ਇਹਨਾ ਵਿਚੋਂ 'ਬ੍ਰਜਭਾਖਾ' ਪੱਛਮੀ ਹਿੰਦੀ ਦੀ ਸਾਖ ਹੈ ਅਤੇ ਇਸ ਦਾ ਕੇਂਦਰ-ਅਸਥਾਨ ਮਥੁਰਾ ਹੈ । 'ਅਵਧੀ' ਪੂਰਬੀ ਹਿੰਦੀ ਦੀ ਸਾਖ ਹੈ, ਇਹ ਅਵਧ ਪ੍ਰਾਂਤ ਵਿਚ ਅਲਾਹਾਬਾਦ ਤੇ ਬ੍ਰਨਾਰਸ ਤਕ ਬੋਲੀ ਜਾਦੀ ਹੈ । 'ਖੜੀ' ਬੋਲੀ ਮੇਰਠ ਦੇ ਚਹੁਵੀਂ ਪਾਸੀਂ ਬੋਲੀ ਜਾਦੀ ਸੀ ।

ਪੰਜਾਬੀ ਵਿਚ ਭਾਵਾਰਥਕ ਕਾਰਦੰਤਕ 'ਣ' ਜਾਂ 'ਣਾ' ਲਾਣ ਨਾਲ ਬਣਦਾ ਹੈ।

'ਖੜੀ' ਬੋਲੀ ਵਿਚ ਸਧਾਰਨ 'ਕ੍ਰਿਆ' ਦਾ ਹੀ ਅੰਤ 'ਨਾ' ਨਾਲ ਹੈ; ਜਿਵੇਂ—ਆਨਾ, ਜਾਨਾ, ਕਰਨਾ।

ਬ੍ਰਜਭਾਖਾ ਵਿਚ ਤਿੰਨ ਰੂਪ ਹੁੰਦੇ ਹਨ—

(ੳ) 'ਨੌ' ਨਾਲ, ਜਿਵੇਂ—ਆਵਨੌ, ਕਰਨੌ, ਲੇਨੌ, ਦੇਨੌ।

(ਅ) 'ਨ' ਨਾਲ; ਜਿਵੇਂ—ਆਵਨ, ਕਰਨ, ਲੇਨ, ਦੇਨ।

(ੲ) 'ਬੋ' ਨਾਲ; ਜਿਵੇਂ—ਆਯਬੋ, ਕਰਿਬੋ, ਦੈਬੋ, ਲੈਬੋ, ਕੀਬੋ, ਦੀਬੋਂ, ਲੀਬੋ ਭੀ ਹਨ।

'ਪੂਰਬੀ' ਜਾ 'ਸੁੱਧ ਅਵਧੀ' ਵਿਚ ਸਧਾਰਨ ਕ੍ਰਿਆ ਦੇ ਅੰਤ ਵਿਚ 'ਬ' ਹੁੰਦਾ ਹੈ, ਜਿਵੇਂ ਆਉਬ, ਜਾਬ, ਕਰਬ। ਇਸ 'ਬ' ਦੀ ਅਸਲੀ ਥਾ ਪੂਰਬੀ ਬੋਲੀਆ ਹੀ ਹਨ, ਜੋ ਇਸ ਦੀ ਵਰਤੋਂ 'ਭਵਿੱਖਤ ਕਾਲ' ਵਿਚ ਭੀ ਕਰਦੀਆ ਹਨ। ਉੱਤਮ-ਪੁਰਖ ਤੇ ਮੱਧਮ-ਪੁਰਖ ਵਿਚ ਤਾ ਇਹ ਬੋਲਿਆ ਭੀ ਜਾਦਾ ਹੈ (ਹਮ ਕਰਬ, ਤੂੰ ਕਰਬੌ, ਤੈਂ ਕਰਬੇ), ਪਰ ਸਾਹਿੱਤ ਵਿਚ ਅੱਨ-ਪੁਰਖ ਵਿਚ ਹੀ ਵਰਤੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਕਬੀਰ, ਰਵਿਦਾਸ ਜੀ ਦੀ ਬਾਣੀ ਹੋਣ ਕਰਕੇ 'ਭਾਵਾਰਥਕ ਕਾਰਦੰਤਕ' ਦੇ ਇਹ ਉੱਪਰ ਲਿਖੇ ਸਾਰੇ ਰੂਪ ਮਿਲਦੇ ਹਨ।

(੨) ਸਕਰਮਕ ਧਾਤੂ (Transitive verb) ਤੋਂ ਬਣਿਆ ਹੋਇਆ 'ਭਾਵਾਰਥਕ ਕਾਰਦੰਤਕ', 'ਕ੍ਰਿਆ' ਹੋਣ ਦੀ ਹੈਸੀਅਤ ਵਿਚ, ਕਿਸੇ 'ਕਰਮ' (Object) ਨਾਲ ਭੀ ਸੰਬੰਧ ਰੱਖਦਾ ਹੈ। ਆਪਣੇ ਆਪ ਵਿਚ ਇਹ 'ਕਾਰਦੰਤਕ' ਕਦੇ 'ਨਾਂਵ', ਅਤੇ 'ਕ੍ਰਿਆ ਵਿਸੇਸਣ' ਵਾਂਗ ਵਰਤਿਆ ਜਾਦਾ ਹੈ। ਵੇਖੋ—

(ੳ) ਧਾਤੂ ਦੇ ਅੰਤ ਵਿਚ ('ਿ')

ਪ੍ਰਾਣੀ ਤੂੰ ਆਇਆ ਲਾਹਾ 'ਲੈਣਿ' ॥੩॥੭੩॥

—ਸਿਰੀ ਰਾਗੁ ਮ: ੫ ਘਰੁ ੧, ਪੰ: ੪੩

ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ 'ਚਿਤਿ' ਨ ਜਾਣਦਾ ॥
੩॥੨॥੨੯॥ —ਸਿਰੀ ਰਾਗੁ ਮ: ੫ ਘਰੁ ੩ ਅਸਟਪਦੀਆ, ਪੰ. ੭੩

ਨਾਨਕ ਜੀਅ ਉਪਾਇ ਕੈ 'ਲਿਖਿ' ਨਾਵੈ ਧਰਮੁ ਬਹਾਲਿਆ ॥੨॥
—ਆਸਾ ਦੀ ਵਾਰ, ਪੰ. ੪੬੩

ਨਾਮਾ ਕਹੈ ਹਉ 'ਤਰਿ' ਭੀ ਨ ਜਾਨਉ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ
॥੪॥੧॥੧॥੨॥ —ਬਸੰਤ ਨਾਮਦੇਉ ਜੀ, ਪੰ: ੧੧੯੬

ਕਿਆ ਹਮ ਕਥਹ ਕਿਛੁ 'ਕਥਿ' ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋਲਾਨ ।
੫॥੨॥ —ਸਾਰਗ ਮ: ੫ ਘਰੁ ੧, ਪੰ: ੧੨੦੩

ਗੁਰ ਸਰਣਾਈ 'ਜੋਹਿ' ਨ ਸਾਕੈ ਦੂਤੁ ਨ ਸਕੈ ਸੰਤਾਈ ॥੪॥੩॥
—ਗੂਜਰੀ ਮ: ੧ ਅਸਟਪਦੀਆ, ਪੰ: ੫੦੪

ਹਰਿ ਬਿਨੁ ਜੀਅਰਾ 'ਰਹਿ ਨ ਸਕੈ' ਜਿਉ ਬਾਲਕੁ ਖੀਰ ਅਧਾਰੀ ॥੧॥੭॥
—ਗੂਜਰੀ ਮ: ੪ ਘਰੁ ੨ ਅਸਟਪਦੀ, ਪੰ: ੫੦੬

ਚਮਰਟਾ 'ਗਾਠਿ' ਨ ਜਨਈ ॥੭॥ —ਸੋਰਠਿ ਰਵਿਦਾਸ ਜੀ, ਪੰ ੬੫੯

| | | | |
|---|---|---|---|
| 'ਲੈਣਿ ਆਇਆ' | ਵਿਚ | 'ਲੈਣਿ' | ਭਾਵਾਰਥਕ ਕਾਰਦੰਤਕ |
| 'ਚਿਤਿ ਜਾਣਦਾ' | ,, | 'ਚਿਤਿ' | ,, |
| 'ਲਿਖਿ ਬਹਾਲਿਆ' | ,, | 'ਲਿਖਿ' | ,, |
| 'ਤਰਿ ਜਾਨਉ' | ,, | 'ਤਰਿ' | ,, |
| 'ਕਥਿ ਜਾਣਹ' | ,, | 'ਕਥਿ' | ,, |
| 'ਜੋਹਿ ਸਾਕੈ' | ,, | 'ਜੋਹਿ' | ,, |
| 'ਰਹਿ ਸਕੈ' | ,, | 'ਰਹਿ' | ,, |
| 'ਗਾਠਿ ਜਨਈ' | ,, | 'ਗਾਠਿ' | ,, |

ਦੁਯਾ ਕਾਗਲੁ 'ਚਿਤਿ' ਨ ਜਾਣਦਾ—ਦੂਜਾ ਕਾਗ਼ਜ 'ਚਿਤ੍ਰਨਾ' ਨਹੀਂ ਜਾਣਦਾ।

(ਅ) 'ਸਧਾਰਨ ਕ੍ਰਿਆ' ਦੇ ਅੰਤਲੇ 'ਨਾ' ਜਾ 'ਣਾ' ਦਾ 'ਾ' ਹਟਾ ਕੇ; ਜਿਵੇਂ—

ਬੰਸ ਕੋ ਪੂਤੁ 'ਬੀਆਹਨ' ਚਲਿਆ ਸੁਇਨੇ ਮੰਡਪ ਛਾਏ ॥੩॥੬॥

—ਆਸਾ ਕਬੀਰ ਜੀ, ਪੰ. ੪੭੭

ਘੋਰੈ ਚਰਿ ਭੈਸ 'ਚਰਾਵਨ' ਜਾਈ ॥੨੨॥ —ਆਸਾ ਕਬੀਰ ਜੀ, ਪੰ ੪੮੧

ਵਾਹੁ ਵਾਹੁ ਕਰਹਿ ਸੇਈ ਜਨ ਸੋਹਣ ਤਿਨ੍ ਕਉ ਪਰਜਾ 'ਪੂਜਣ' ਆਈ ॥ ੨॥੧੪॥ —ਗੂਜਰੀ ਕੀ ਵਾਰ ਮ: ੩, ਪੰ: ੫੧੪

ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੈ ਕਾਇ ॥ ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ 'ਰਾਵਣ' ਜਾਇ ॥੧॥੨॥ —ਵਡਹੰਸ ਮ: ੧, ਪੰ: ੫੫੭

ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰੁ 'ਦੇਖਣ' ਜਾਈ ॥੨੭॥

—ਸੂਹੀ ਮ: ੪ ਘਰੁ ੨ ਅਸਟਪਦੀਆ, ਪੰ. ੭੫੮

ਉੱਪਰ-ਦਿੱਤੇ ਉਦਾਹਰਣਾ ਵਿਚ 'ਭਾਵਾਰਥਕ ਕਾਰਦੰਤਕ' :—

ਬੀਆਹਨ, ਚਰਾਵਨ, ਪੂਜਣ, ਰਾਵਣ, ਦੇਖਣ।

ਇਹ ਸਾਰੇ 'ਕਾਰਦੰਤਕ' ਉੱਪਰਲੇ ਉਦਾਹਰਣਾ ਵਿਚ 'ਕ੍ਰਿਆ ਵਿਸ਼ੇਸ਼ਣ' ਦੇ ਤੌਰ ਤੇ ਵਰਤੇ ਗਏ ਹਨ।

(ੲ) ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ 'ਮਿਲਨੁ' ਦੁਹੇਰਾ ॥ ੨॥੮॥੩੦॥ —ਆਸਾ ਕਬੀਰ ਜੀ, ਪੰ: ੪੮੩

ਸਾਚਾ 'ਨਾਵਣੁ' ਗੁਰ ਕੀ ਸੇਵਾ ॥ਰਹਾਉ॥੩੭॥—ਆਸਾ ਕਬੀਰ ਜੀ, ਪੰ:੪੮੪

ਭਰਿ ਸਰਵਰੁ ਜਬ ਊਛਲੈ ਤਬ 'ਤਰਣੁ' ਦੁਹੇਲਾ ॥੨॥

—ਸੂਹੀ ਫਰੀਦ ਜੀ, ਪੰ: ੭੯੪

ਸੁਨਿ ਸਖੀਏ ਪ੍ਰਭ 'ਮਿਲਣ' ਨੀਸਾਨੀ ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ਰਹਾਉ॥੩॥ —ਸੂਹੀ ਮ: ੫ ਘਰੁ ੧, ਪੰ: ੭੩੭

'ਮਿਲਣ' ਨੀਸਾਨੀ—ਮਿਲਣ ਦੀ ਨੀਸਾਨੀ।

ਨੋਟ—ਇਹਨਾ ਉੱਪਰ - ਲਿਖੇ ਪ੍ਰਮਾਣਾ ਵਿਚ 'ਮਿਲਨੁ', 'ਨਾਵਣੁ', 'ਤਰਣੁ' ਅਤੇ 'ਮਿਲਣ', 'ਨਾਂਵ' (Noun) ਦੇ ਤੌਰ ਤੇ ਵਰਤੇ ਗਏ ਹਨ।

(ਸ) ਅਵਧੀ ਬੋਲੀ ਦਾ ਚਿਹਨ 'ਬੋ' ਅੰਤ ਵਿਚ ਵਰਤਿਆ

ਜਾਂਦਾ ਹੈ। ਵੇਖੋ—

ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨੁ ॥ ਕਹਿ ਰਵਿਦਾਸ 'ਛੂਟਿਬੋ' ਕਵਨ ਗੁਨ ॥੩॥੪॥ —ਆਸਾ ਰਵਿਦਾਸ ਜੀ, ਪੰ ੪੮੭

ਕਬੀਰ ਮੈ ਜਾਨਿਓ 'ਪੜਿਬੋ' ਭਲੋ 'ਪੜਿਬੇ' ਸਿਉ ਭਲ ਜੋਗੁ ॥੪੫॥

—ਸਲੋਕ ਕਬੀਰ ਜੀ, ਪੰ ੧੩੬੬

ਮੇਰੇ ਮਨਿ 'ਬਾਸਿਬੋ' ਗੁਰ ਗੋਬਿੰਦ ॥੧॥੭॥ —ਸਾਰਗ ਮ: ੫, ਪੰ. ੧੨੦੪

ਲਰਿਕੀ ਲਰਿਕਨ 'ਖੈਬੋ' ਨਾਹਿ ॥ ਮੁੰਡੀਆ ਅਨਦਿਨੁ ਧਾਪੇ ਜਾਹਿ ।੨।੩।੬।

—ਗੋਂਡ ਕਬੀਰ ਜੀ, ਪੰ ੮੭੧

ਨੋਟ :—ਕੁਝ 'ਕਾਰਦੰਤਕਾਂ' ਦੇ ਅੰਤ ਵਿਚ 'ਬੋ' ਅਤੇ ਕੁਝ ਦੇ ਅੰਤ ਵਿਚ 'ਬੇ' ਹੈ। ਅਗਲੇ ਉਦਾਹਰਣ ਗਹੁ ਨਾਲ ਪੜ੍ਹਿਆਂ ਸਾਫ਼ ਪਤਾ ਲੱਗ ਜਾਦਾ ਹੈ ਕਿ ਇਸ 'ਕਾਰਦੰਤਕ' ਦੇ ਨਾਲ ਕਿਸੇ 'ਸੰਬੰਧਕ' ਦੇ ਵਰਤੇ ਜਾਣ ਦੇ ਕਾਰਨ 'ਬੋਂ' ਤੋਂ 'ਬੇ' ਬਣ ਜਾਦਾ ਹੈ; ਜਿਵੇਂ—'ਪੜਿਬੇ ਸਿਉ', 'ਜਾਇਬੇ ਕਉ', 'ਬਿਨੁ ਮਿਲਬੇ', 'ਮਿਲਬੇ ਕੀ', 'ਮਰਬੇ ਕੋ', 'ਕਹਿਬੇ ਮਾਹਿ', ਕਰਬੇ ਕਉ' ।

ਕਬੀਰ ਮੈ ਜਾਨਿਓ ਪੜਿਬੋ ਭਲੋ 'ਪੜਿਬੇ' ਸਿਉ ਭਲ ਜੋਗੁ ॥੪੫॥

—ਸਲੋਕ ਕਬੀਰ ਜੀ, ਪੰ. ੧੩੬੬

ਰਾਮੁ ਨ ਜਪਹੁ ਕਵਨ ਮਤਿ ਲਾਗੇ ॥ ਮਰਿ 'ਜਾਇਬੇ' ਕਉ ਕਿਆ ਕਰਹੁ ਅਭਾਗੇ ॥੧॥ਰਹਾਉ॥੧॥ —ਸੂਹੀ ਕਬੀਰ ਜੀ, ਪੰ. ੭੯੨

ਬਿਨੁ 'ਮਿਲਬੇ' ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ ॥ ੩॥੧੧॥ —ਆਸਾ ਮ: ੫ ਘਰੁ ੨, ਪੰ ੩੭੩

ਪ੍ਰਭ 'ਮਿਲਬੇ' ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ ।੧ ਰਹਾਉ ੬੭।

—ਆਸਾ ਮ: ੫ ਘਰੁ ੭, ਪੰ ੩੮੯

ਭੈ 'ਮਰਬੇ' ਕੋ ਬਿਸਰਤ ਨਾਹਨਿ ਤਿਹ ਚਿੰਤਾ ਤਨੁ ਜਾਰਾ ॥੧॥੨॥੯॥

—ਜੈਤਸਰੀ ਮ: ੯, ਪੰ: ੭੦੩

ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥

'ਮਿਲਬੇ' ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੪॥੧੩॥
—ਗੂਜਰੀ ਮ: ੫ ਘਰੁ ੨, ਪੰਨਾ ੪੯੮

ਬਿਨੁ 'ਮਿਲਬੇ' ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕ ਜੀਜੈ ॥੨॥੧॥
—ਕਲਿਆਨੁ ਮ: ੫ ਘਰੁ ੧, ਪੰਨਾ ੧੩੨੧

ਕਬੀਰ ਰਾਮੈ ਰਾਮ ਕਹੁ 'ਕਹਿਬੇ' ਮਾਹਿ ਬਿਬੇਕੁ ॥੧੯੧॥
—ਸਲੋਕ ਕਬੀਰ ਜੀ, ਪੰਨਾ ੧੩੭੪

ਕਲਜੁਗ ਦੁਰਤ ਦੂਰਿ 'ਕਰਬੇ' ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥੪॥
—ਸਵਈਏ ਮ: ਚਉਥੇ ਕੇ, ਮਥੁਰਾ, ਪਨਾ ੧੪੦੪

ਨੋਟ:—ਪਰ 'ਸੰਬੰਧਕ' ਤੋਂ ਬਿਨਾ ਭੀ ਕਿਤੇ ਟਾਵੇਂ ਥਾ 'ਬੋ' ਦੇ ਥਾ 'ਬੇ' ਮਿਲਦਾ ਹੈ; ਜਿਵੇਂ—

ਮੋ ਕਉ ਤਾਰਿਲੇ ਰਾਮ ਤਾਰਿ ਲੇ ॥
ਮੈ ਅਜਾਨੁ ਜਨੁ 'ਤਰਿਤੇ' ਨ ਜਾਨਉ ਬਾਪ ਬੀਠੁਲਾ ਬਾਹ ਦੇ ॥
—ਗੌਂਡ ਨਾਮਦੇਵ ਜੀ, ਪੰਨਾ ੮੭੩

## ਪੂਰਬ ਪੂਰਣ ਕਾਰਦੰਤਕ

### (Indeclinable Past Participle)

(੧) ਸੰਸਕ੍ਰਿਤ ਵਿਚ 'ਪੂਰਬ ਪੂਰਣ ਕਾਰਦੰਤਕ' ਦੇ ਬਨਾਣ ਦੇ ਦੋ ਤਰੀਕੇ ਹਨ—

(ੳ) 'ਧਾਤੂ' ਦੇ ਨਾਲ 'ਤ੍ਵਾ' ਲਾ ਕੇ; (ਅ) ਜੇ ਧਾਤੂ ਦੇ ਪਹਿਲਾ ਕੋਈ ਅਗੇਤਰ ਲੱਗਾ ਹੋਵੇ ਤਾ 'ਯ' ਲਗਾਂ ਕੇ; ਜਿਵੇਂ—

(ੳ) ਦਾ (ਦੇਣਾ) ਤੋਂ ਦਤ੍ਵਾ—ਦੇ ਕੇ । ਜਿ (ਜਿੱਤਣਾ) ਤੋਂ ਜਿਤ੍ਵਾ—ਜਿੱਤ ਕੇ ਕ੍ਰਿ (ਕਰਨਾ) ਤੋਂ ਕ੍ਰਿਤ੍ਵਾ—ਕਰ ਕੇ । ਭੂ (ਹੋਣਾ) ਤੋਂ ਭੂਤ੍ਵਾ—ਹੋ ਕੇ ।

(ਅ) ਆ+ਦਾ (ਲੈਣਾ) ਤੋਂ ਆਦਾਯ—ਲੈ ਕੇ । ਸੰ + ਕ੍ਰਿ (ਸਵਾਰਨਾ) ਤੋਂ ਸੰਸਕ੍ਰਿਤਯ—ਸਜਾ ਕੇ ।

(੨) 'ਪ੍ਰਾਕ੍ਰਿਤ' ਵਿਚ 'ਤ੍ਵਾ' ਦੇ ਥਾ 'ਯ' ਦਾ ਹੀ ਵਰਤਾਰਾ ਸੀ,

ਉਹ ਭੀ 'ਯ' ਦੇ ਖੁਲ੍ਹੇ ਰੂਪ ਵਿਚ, ਭਾਵ 'ਇ' ਤੇ 'ਅ' ਵਖੋ ਵੱਖਰੇ। ਪੁਰਾਣੀ ਪੰਜਾਬੀ ਵਿਚ ਇਹ ਕਾਰਦੰਤਕ ਬਨਾਣ ਵੇਲੇ ਪ੍ਰਾਕ੍ਰਿਤ ਦਾ ਅਖ਼ੀਰਲਾ 'ਅ' ਭੀ ਛੱਡ ਦਿੱਤਾ ਗਿਆ।

### ਵੰਨਗੀ ਦੇ ਪ੍ਰਮਾਣ

| ਸੰ. | ਪ੍ਰਾ: | ਪੁ: ਪੰ: |
|---|---|---|
| ਸਰੁਤ੍ਵਾ | ਸੁਣਿਅ | ਸੁਣਿ (= ਸੁਣ ਕੇ) |
| ਦ੍ਰਿਸਟਵਾ | ਦੇਖਿਅ | ਦੇਖਿ (= ਦੇਖ ਕੇ) |
| ਵਿਸਮ੍ਰਿਤ੍ਯ | ਵਿਸੁਮਰਿਅ | ਵਿਸਾਰਿ (= ਵਿਸਾਰ ਕੇ) |
| ਪ੍ਰਸਾਰ੍ਯ | ਪਸਾਰਿਅ | ਪਸਾਰਿ |
| ਪ੍ਰਥਾਪ੍ਯ | ਪੱਠਾਵਿਅ | ਪਠਾਇ |
| ਗ੍ਯਾਤ੍ਵਾ | ਜਾਣਿਅ | ਜਾਣਿ (= ਜਾਣ ਕੇ) |
| ਦਤ੍ਵਾ | ਦਇਅ | ਦੇਇ (= ਦੇ ਕੇ) |
| ਸਿਕ੍ਤ੍ਵਾ | ਸਿੰਚਿਅ | ਸਿੰਚਿ (= ਸਿੰਚ ਕੇ) |

(੩) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਸ ਕਾਰਦੰਤਕ ਦੇ ਕੁਝ ਪ੍ਰਮਾਣ :—

ਸਚਾ ਖਸਮੁ 'ਕਲਾਣਿ' ਕਮਲੁ ਵਿਗਸਿਆ ॥੨੩॥ —ਮਾਝ ਕੀ ਵਾਰ, ਪੰ ੧੪੮

ਕਲਾਣਿ—ਕਲਾਣ ਕੇ, ਸਾਲਾਹ ਕੇ।

ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ 'ਵਿਛੁੜਿ' ਦੂਰਿ ਗਈਆ ॥੨॥੨॥
—ਬਿਲਾਵਲੁ ਮ: ੪ ਅਸਟਪਦੀਆ, ਪੰਨਾ ੮੩੪

ਵਿਛੁੜਿ—ਵਿੱਛੁੜ ਕੇ।

[ਨੋਟ :—ਸਬਦ 'ਵਿਛੁੜਿ' ਦਾ ਰੂਪ ਖਾਸ ਧਿਆਨ-ਜੋਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਛ' ਦੇ ਨਾਲ ਸਦਾ (ੁ) ਵਰਤੀਦਾ ਹੈ।

ਇਹ ਸਬਦ ਸੰਸਕ੍ਰਿਤ ਧਾਤੂ 'ਵਿੱਛੁਰ' ਨਾਲ ਸੰਬੰਧ ਰੱਖਦਾ ਹੈ; ਜਿਸ ਦਾ ਅਰਥ ਹੈ ਢੱਕ ਦੇਣਾ, ਲਿੰਬ ਦੇਣਾ, ਕੱਜ ਦੇਣਾ। ਸੰਸਕ੍ਰਿਤ ਧਾਤੂ ਦਾ ਪੂਰਣ ਕਾਰਦੰਤਕ (Past Participle) ਵਿਛੁਰਿਤ ਹੈ, ਅਤੇ ਪੰਜਾਬੀ ਵਿਚ 'ਵਿਛੁੜਤ' ਜਾ 'ਬਿਛੁੜਤ' ਹੈ।]

ਬੇਦ ਪੁਰਾਨ ਸਬ ਦੇਖੇ 'ਜੋਇ' ॥੨॥ —ਬਸੰਤੁ ਰਾਮਾਨੰਦ ਜੀ, ਪੰ: ੧੧੯੫

ਜੋਇ—ਜੋਹ ਕੇ, ਖੋਜ ਕੇ।

'ਊਨਵਿ' ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥੨॥੨॥

ਊਨਵਿ—ਨਿਵ ਕੇ। —ਸਾਰਗ ਮ: ੧, ਪੰ: ੧੧੯੭

'ਖੋਲਿ' ਭੀਤਿ ਮਿਲੇ ਪਰਮਾਨੰਦਾ ॥੪॥੧੪॥ —ਸਾਰਗ ਮ: ੫, ਪੰ: ੧੨੦੬

ਖੋਲਿ—ਖੋਲ੍ਹ ਕੇ।

(੪) ਸੁਰ-ਅੰਤ ਧਾਤੂਆ (Verbs ending in Vowel) ਦਾ ਪੂਰਬ ਪੂਰਣ ਕਾਰਦੰਤਕ ਬਨਾਣ ਵੇਲੇ ਕਈ ਵਾਰੀ ਅੰਤਮ ਚਿਹਨ ('ਇ') ਦਾ ਲੋਪ ਹੋ ਜਾਂਦਾ ਹੈ ਜਾ ਪਿਛਲੇ 'ਸੁਰ' (Vowel) ਨਾਲ ਮਿਲ ਕੇ ਹੋਰ ਰੂਪ ਬਣ ਜਾਂਦਾ ਹੈ :—

ਪੀ (=ਪੀਣਾ)

'ਪੀ' ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥੨॥੩॥੩੩॥

—ਬਿਲਾਵਲੁ ਮ ੫ ਘਰੁ ੫, ਪੰ. ੮੦੮

'ਪੀ' ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜੁ ਸੁਆਦੁ ॥੨॥੨੫॥੫੫॥

ਪੀ—ਪੀ ਕੇ। —ਬਿਲਾਵਲੁ ਮ' ੫, ਪੰ: ੮੧੪

ਦੇ ( = ਦੇਣਾ)

ਮਾਤ ਗਰਭ ਮਹਿ ਹਾਥ 'ਦੇ' ਰਾਖਿਆ ॥੧॥੧੧॥੧੬॥

—ਬਿਲਾਵਲੁ ਮ: ੫, ਪੰ ੮੦੫

ਗਹਿ ਓਟ ਚਿਤਵੀ ਨਾਥ ॥ ਨਾਨਕਾ 'ਦੇ' ਰਖੁ ਹਾਥ ॥੪॥੨॥

—ਬਿਲਾਵਲੁ ਮ: ੫ ਅਸਟਪਦੀ ਘਰੁ ੧੨, ਪੰ: ੮੩੮

ਦੇ—ਦੇ ਕੇ।

ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ 'ਦੈ' ॥੧॥
—ਰਾਮਕਲੀ ਵਾਰ ਸਤੇ ਬਲਵੰਡ ਦੀ, ਪੰ. ੯੬੬

ਦੈ—ਦੇ ਕੇ।

ਸਗਲ ਬਿਆਧਿ ਮਨ ਤੇ 'ਖੈ' ਨਸੈ ॥੭॥੧੩॥ —ਸੁਖਮਨੀ, ਪੰ: ੨੮੭

ਖੈ—ਨਾਸ ਹੋ ਕੇ।

ਪੈ ( = ਪੈਣਾ)

ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ 'ਪੈ' ॥੧॥੮॥

ਪੈ—ਪੈ ਕੇ। —ਰਾਮਕਲੀ ਕੀ ਵਾਰ ਮ: ੫, ਪੰਨਾ ੯੬੧

ਕਦੇ ਕਦੇ ('ਇ') ਚਿਹਨ ਲਾਣ ਵੇਲੇ ਇਸ ਧਾਤੂ ਦੀਆ ਅੰਤਮ (ੈ) ਦਾ ਲੋਪ ਹੋ ਜਾਦਾ ਹੈ; ਜਿਵੇ—

ਬਿਸਟਾ ਅੰਦਰਿ ਕੀਟ ਸੇ 'ਪਇ' ਪਚਹਿ ਵਾਰੋ ਵਾਰ ॥੨॥੮॥
—ਸਲੋਕ ਮ: ੩, ਸਿਰੀ ਰਾਗੁ ਕੀ ਵਾਰ, ਪੰਨਾ ੮੫

ਪਇ—ਪੈ ਕੇ।

(੫) ਛੰਦ ਦੀ ਚਾਲ ਜਾ ਮਾਤ੍ਰਾ ਦੇ ਅਨੁਸਾਰ ('ਿ') ਦਾ ('ੇ') ਜਾ ('ੀ') ਭੀ ਹੋ ਜਾਦਾ ਹੈ; ਜਿਵੇ—

ਮੰਗਲੁ ਨਾਰੀ ਗਾਵਹਿ 'ਆਏ' ॥੧॥੫॥ —ਬਿਲਾਵਲੁ ਮ' ੩, ਪੰਨਾ ੭੯੮

ਇਥੇ 'ਆਇ' ਦੇ ਥਾਂ 'ਆਏ' ਵਰਤਿਆ ਗਿਆ।

ਅਚਿੰਤੁ ਨਾਮੁ ਵਸਿਆ ਮਨਿ 'ਆਈ' ॥੧॥੧੦॥
—ਬਿਲਾਵਲੁ ਮ' ੩, ਪੰਨਾ ੭੯੮

ਇਥੇ 'ਆਇ' ਦੇ ਥਾ 'ਆਈ' ਵਰਤਿਆ ਗਿਆ ਹੈ।

ਇਛ ਪੁਨੀ ਪੂਰੇ ਗੁਰ 'ਮਿਲੇ' ॥੪॥੧੨੭॥ —ਗਉੜੀ ਮ: ੫, ਪੰਨਾ ੧੯੧

ਇਥੇ 'ਮਿਲਿ' ਦੇ ਥਾ 'ਮਿਲੇ' ਵਰਤਿਆ ਗਿਆ ਹੈ।

ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ 'ਕਰੇ' ॥੨॥੧॥੧੪॥੨੧॥
—ਆਸਾ ਮ: ੪ ਘਰੁ ੫ ਛੰਤ, ਪੰਨਾ ੪੫੧

ਇਥੇ 'ਕਰਿ' ਦੇ ਥਾ 'ਕਰੇ' ਵਰਤਿਆ ਗਿਆ ਹੈ ।

(੬) ਉਰਦੂ ਵਿਚ ਇਸ 'ਕਾਰਦੰਤਕ' ਨੂੰ ਵਰਤਣ ਵਾਸਤੇ ਚਿਹਨ 'ਕਰ' ਧਾਤੂ ਦੇ ਨਾਲ ਵਰਤਿਆ ਜਾਂਦਾ ਹੈ; ਜਿਵੇਂ—'ਖਾ ਕਰ', 'ਲੇਟ ਕਰ' ਆਦਿਕ। ਇਸੇ ਤਰ੍ਹਾਂ ਪੁਰਾਣੀ ਪੰਜਾਬੀ ਵਿਚ ਕਾਰਦੰਤਕ ਦਾ ('ਿ') ਚਿਹਨ ਵਰਤ ਕੇ ਭੀ ਕਦੇ ਕਦੇ 'ਕਰ' ਧਾਤੂ ਦਾ ਕਾਰਦੰਤਕ ('ਕਰਿ') ਅਸਲੀ ਧਾਤੂ ਦੇ ਨਾਲ ਜੋੜਿਆ ਜਾਂਦਾ ਸੀ; ਜਿਵੇਂ—

ਪਤਿਤ ਪਾਵਨ ਪ੍ਰਭੁ 'ਤਿਆਗਿ ਕਰੇ' ਕਹੁ ਕਤ ਠਹਰਾਈਐ ਰਾਮ ॥੨॥੧॥੪॥
—ਬਿਲਾਵਲੁ ਮ: ੫ ਛੰਤ ਮੰਗਲ, ਪੰ. ੮੪੮

ਤਿਆਗਿ ਕਰੇ—ਤਿਆਗਿ ਕਰਿ ।

ਗੁਰੁ ਸੁੰਦਰੁ ਮੋਹਨੁ 'ਪਾਇ ਕਰੇ' ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥੪॥੧॥੫॥
—ਸੂਹੀ ਛੰਤ ਮ: ੪ ਘਰੁ ੫, ਪੰ. ੭੭੬

ਪਾਇ ਕਰੇ—ਪਾਇ ਕਰਿ ।

(੭) ਇਹ ਸਹਾਇਕ-ਕਾਰਦੰਤਕ ('ਕਰਿ') 'ਕੈ' ਦੇ ਰੂਪ ਵਿਚ ਭੀ ਵਰਤਿਆ ਜਾਂਦਾ ਰਿਹਾ ਹੈ; ਜਿਵੇਂ—

ਰੈਣਿ ਗਵਾਈ 'ਸੋਇ ਕੈ' ਦਿਵਸੁ ਗਵਾਇਆ ਖਾਇ ॥੧॥ ੧॥੧੮॥
— ਗਉੜੀ ਬੈਰਾਗਣਿ ਮ: ੧, ਪੰ: ੧੫੬

ਕਾਜੀ 'ਹੋਇ ਕੈ' ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ 'ਲੈ ਕੈ' ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥੧॥੧੧॥
—ਸਲੋਕ ਮ: ੧, ਰਾਮਕਲੀ ਕੀ ਵਾਰ ਮ: ੩, ਪੰ. ੯੫੧

ਨੋਟ :—ਇਸ ਸਹਾਇਕ-ਕਾਰਦੰਤਕ ਸਬਦ 'ਕਰਿ' ਦਾ ਅੰਤਲਾ 'ਰ' ਉੱਡ ਕੇ ਉਸ ਦੇ ਥਾ 'ਇ' ਹੋ ਕੇ 'ਕਇ' ਬਣਦਾ ਹੈ, ਇਸ ਤੋਂ 'ਕੈ' ਹੋ ਜਾਂਦਾ ਹੈ ।

ਇਸ ਸਬਦ 'ਕਰਿ' ਤੋਂ 'ਕੈ' ਰੂਪ ਵਰਤੇ ਜਾਣ ਦਾ ਪ੍ਰਤੱਖ-ਸਬੂਤ ਹੇਠ-ਲਿਖੇ ਸ੍ਵਈਏ ਵਿਚ ਮਿਲਦਾ ਹੈ—

ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ 'ਕੈ' ਹਉ ॥੧੦੧॥

ਬਚਿਤ੍ਰ ਨਾਟਕ ਪਾਤਸਾਹੀ ੧੦

ਮਸੁ 'ਕੈ' ਹਉ = ਮਸੁ 'ਕਰਿ' ਹਉ ।

(੮) ਨਵੀਨ ਪੰਜਾਬੀ ਵਿਚ 'ਹੋ ਕੇ', 'ਸਉਂ ਕੇ', 'ਤਿਆਗ ਕੇ' ਆਦਿਕ ਕਾਰਦੰਤਕ ਵਰਤੇ ਜਾਦੇ ਹਨ ।

ਇਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਨਵੀਨ ਪੰਜਾਬੀ ਦੇ ਪੂਰਬ ਪੂਰਣ ਕਾਰਦੰਤਕ ਵਿਚ ਧਾਤੂ ਦੇ ਨਾਲ ਕਾਰਦੰਤਕ ਦਾ ਪੁਰਾਤਨ ਅੰਤਮ ਚਿਹਨ (ਿ) ਨਹੀਂ ਹੈ, ਅਤੇ ਸਹਾਇਕ ('ਕੈ') ਦੇ ਥਾ ('ਕੇ') ਹੈ ।

| ਪੁਰਾਤਨ ਕਾਰਦੰਤਕ | ਨਵੀਨ ਕਾਰਦੰਤਕ |
|---|---|
| ਖਾਇ ਕੈ | ਖਾ ਕੇ |
| ਸੋਇ ਕੈ | ਸਉਂ ਕੇ |
| ਤਿਆਗਿ ਕੈ | ਤਿਆਗ ਕੇ |
| ਹੋਇ ਕੈ | ਹੋ ਕੇ |

(੯) ਸੰਸਕ੍ਰਿਤ ਤੇ ਪ੍ਰਾਕ੍ਰਿਤ—

ਇਹ ਉੱਪਰ ਦੱਸਿਆ ਜਾ ਚੁਕਾ ਹੈ ਕਿ ਪੂਰਬ ਪੂਰਣ ਕਾਰਦੰਤਕ ਦਾ 'ਚਿਹਨ' ਸੰਸਕ੍ਰਿਤ ਵਿਚ 'ਤ੍ਵਾ' ਹੈ । ਪ੍ਰਾਕ੍ਰਿਤ ਵਿਚ ਇਸ ਦਾ ਰੂਪ 'ਤੁਆ' ਹੋ ਗਿਆ ਹੈ ।

ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ 'ਕ੍ਰਿਤੁਆ' ॥

ਮਿਟੰਤਿ ਤਤ੍ਰਾਗਤ ਭਰਮ ਮੋਹੰ ॥੮॥ —ਸਲੋਕ ਸਹਸਕ੍ਰਿਤੀ ਮ: ੫, ਪੰ ੧੩੫੪

ਕ੍ਰਿਤੁਆ—ਕਰ ਕੇ ।

## ਪ੍ਰੇਰਣਾਰਥਕ ਕ੍ਰਿਆ (Causative Verb)

ਸੰਸਕ੍ਰਿਤ ਵਿਚ ਦੋ ਕਿਸਮ ਦੇ ਪ੍ਰੇਰਣਾਰਥਕ ਕ੍ਰਿਆ ਹਨ—

(੧) ਉਹ ਜੋ ਧਾਤੂ ਦੇ ਨਾਲ 'ਅਯ' ਲਗਾਇਆਂ ਬਣਦੇ ਹਨ; ਜਿਵੇਂ—ਕ੍ਰਿ ਤੋਂ 'ਕਾਰਯ' । ਗਮ ਤੋਂ 'ਗਮਯ' । ਘਟ ਤੋਂ 'ਘਟਯ' ।

(੨) ਉਹ ਜਿਨ੍ਹਾਂ ਵਿਚ 'ਅਯ' ਤੋਂ ਪਹਿਲਾਂ 'ਪ' ਦਾ ਆਗਮ ਹੋ ਜਾਂਦਾ ਹੈ; ਜਿਵੇਂ—ਗੈ ਤੋਂ 'ਗਾਪਯ'। ਖਜੈ ਤੋਂ 'ਖਜਾਪਯ'। ਸਨਾ ਤੋਂ ਸਨਾਪਯ।

ਸੰਸਕ੍ਰਿਤ ਵਾਂਗ 'ਪ੍ਰਾਕ੍ਰਿਤ' ਵਿਚ ਭੀ ਦੋ ਪ੍ਰਕਾਰ ਦੇ ਹੀ ਪ੍ਰੇਰਣਾਰਥਕ ਕ੍ਰਿਆ ਹਨ; ਜਿਵੇਂ—(੧) ਕਾਰੇਇ, ਭਾਵੇਇ, ਮੋਹੇਇ; (੨) ਕਹਾਵੇਹਿ, ਪੁੱਛਾਵੇਮਿ।

ਫ਼ਰਕ ਕੇਵਲ ਇਹ ਹੈ ਕਿ ਸੰਸਕ੍ਰਿਤ ਵਿਚ 'ਪ' ਵਰਤੀਦਾ ਹੈ, ਅਤੇ ਪ੍ਰਾਕ੍ਰਿਤ ਵਿਚ 'ਪ' ਦੇ ਥਾਂ 'ਵ'। ਪ੍ਰਾਕ੍ਰਿਤ ਵਿਚ ਇਹਨਾਂ ਵਿਚੋਂ 'ਵ' ('ਆਵ') ਵਾਲੀ 'ਕ੍ਰਿਆ' ਦਾ ਵਧੀਕ ਪ੍ਰਚਾਰ ਸੀ।

ਅਪਭ੍ਰੰਸ ਵਿਚ ਭੀ ਇਹੀ ਹਾਲ ਹੈ; ਜਿਵੇਂ—'ਕਰਾਵਇ', 'ਜਾਣਾਵਇ', 'ਉੱਠਾਵਇ', 'ਦੇਵਾਵਇ' ਆਦਿਕ। ਪਰ ਉਂਞ ਅਪਭ੍ਰੰਸ ਵਿਚ ਭੀ ਕਈ ਦੂਜੀ ਪ੍ਰਕਾਰ ਦੇ ਰੂਪ ਭੀ ਮਿਲਦੇ ਹਨ; ਜਿਵੇਂ— 'ਗਮਇ', 'ਜਣਇ' ਆਦਿਕ।

ਪੰਜਾਬੀ ਦੇ 'ਪ੍ਰੇਰਣਾਰਥਕ ਕ੍ਰਿਆ' 'ਆਵ' ਤੇ 'ਆ' ਦੋਹਾਂ ਨਾਲ ਹੀ ਬਣੇ ਹੋਏ ਮਿਲਦੇ ਹਨ। ਵੇਖੋ—

ਅੱਨ ਪੁਰਖ :—

ਜਿਸਹਿ 'ਜਰਾਏ' ਆਪਿ ਸੋਈ ਅਜਰੁ ਜਰੈ ॥੩॥ (ਪਉੜੀ)
—ਰਾਮਕਲੀ ਕੀ ਵਾਰ ਮ: ੫, ਪੰ. ੯੫੮

ਪੰਡਿਤੁ 'ਆਖਾਏ' ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥੨॥੭॥
—ਰਾਮਕਲੀ ਕੀ ਵਾਰ ਮ: ੫, ਸਲੋਕ ਮਹਲਾ ੫, ਪੰ. ੯੬੦

ਕੀਮਤਿ ਸੋ ਪਾਵੈ ਆਪਿ 'ਜਾਣਾਵੈ' ਆਪਿ ਅਭੁਲੁ ਨ ਭੁਲਏ ॥੯॥੨॥੫॥
—ਸੂਹੀ ਛੰਤ ਮਹਲਾ ੧ ਘਰੁ ੪, ਪੰ: ੭੬੭

ਗੁਰੁ ਭੇਟੇ ਹਰਿ ਨਾਮੁ 'ਚੇਤਾਵੈ' ਬਿਨੁ ਨਾਵੈ ਹੋਰ ਝੂਠੁ ਪਰੀਤਿ ॥
ਆਪਿ ਨ ਬੂਝੈ ਲੋਕ 'ਬੁਝਾਵੈ' ॥ ਮਨ ਕਾ ਅੰਧਾ ਅੰਧੁ ਕਮਾਵੈ ॥੩॥
—ਬਿਲਾਵਲੁ ਮਹਲਾ ੩, ਅਸਟਪਦੀ, ਪੰ: ੮੩੨

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ 'ਤਜਾਵਹਿ' ਰਾਮ ॥

॥੧॥੪॥੭॥ —ਸੂਹੀ ਛੰਤ ਮਹਲਾ ੫ ਘਰੁ ੩, ਪੰ. ੭੮੧

ਨੋਟ : ਜਰਾਏ, ਆਖਾਏ, ਜਾਣਾਵੈ, ਚੇਤਾਵੈ, ਬੁਝਾਵੈ—ਇਕ-ਵਚਨ । ਤਜਾਵਹਿ—ਬਹੁ-ਵਚਨ ।

ਮੱਧਮ-ਪੁਰਖ :—

ਜਿਸ ਨੋ ਤੂ 'ਜਾਣਾਇਹਿ' ਸੋਈ ਜਨੁ ਜਾਣੈ ॥੩॥—ਆਸਾ ਮਹਲਾ ੪,ਪੰ ੩੬੫

ਜਾ ਕੈ ਸਿਮਰਨਿ ਦੁਖੁ ਨ ਹੋਇ ॥ ਕਰਿ ਦਇਆ 'ਮਿਲਾਵਹੁ' ਤਿਸਹਿ ਮੋਹਿ ॥

॥੧॥੫॥ —ਬਸੰਤੁ ਮ: ੫, ਪੰ: ੧੧੮੧

ਜਾਣਾਇਹਿ—ਇਕ-ਵਚਨ । ਮਿਲਾਵਹੁ—ਬਹੁ-ਵਚਨ ।

ਉੱਤਮ ਪੁਰਖ :—

ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ 'ਦਸਾਹਾ' ॥੨॥੧॥੫॥

—ਸੂਹੀ ਛੰਤ ਮਹਲਾ ੪ ਘਰੁ ੫, ਪੰ. ੭੭੬

ਪੰਥੁ 'ਦਸਾਵਾ' ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥੨॥੨॥੬॥

—ਆਸਾ ਮਹਲਾ ੪ ਛੰਤ ਘਰੁ ੪, ਪੰ: ੪੪੯

ਦਸਾਹਾ, ਦਸਾਵਾ—ਇਕ-ਵਚਨ ।

## ਨਾਂਵ-ਧਾਤੂ (Denominative Verb)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੇਠ-ਲਿਖੇ 'ਧਾਤੂ' ਮਿਲਦੇ ਹਨ, ਜੋ 'ਨਾਂਵ' ਤੋਂ ਬਣੇ ਹਨ; ਇਹਨਾ ਨੂੰ 'ਨਾਵ-ਧਾਤੂ' ਕਹਿੰਦੇ ਹਨ :—

ਅਪਨਾਉਣਾ, ਆਪਾਉਣਾ । ਅਰਥਾਵੈ, ਅਰਥਾਇਲੇ । ਸੰਕਟਵੈ । ਸੀਤਲਾਇਓ । ਦੀਪਾਇਓ । ਬਿਰਧਾਨੇ । ਪਿਆਰੀ ।

ਨੋਟ :—ਕ੍ਰਿਆ 'ਸੀਤਲਾਇਓ' ਵਿਸੇਸਣ 'ਸੀਤਲ' ਤੋਂ ਅਤੇ 'ਬਿਰਧਾਨੇ' ਵਿਸੇਸਣ 'ਬਿਰਧ' ਤੋਂ ਬਣਿਆ ਹੈ । ਉਦਾਹਰਣ :—

ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ 'ਆਪਾਇਓ' ॥੪॥

—ਗਉੜੀ ਮ: ੫, ਪੰ ੨੪੧

ਆਪਾਇਓ—ਆਪਣਾ ਬਣਾ ਲਿਆ । (ਪੜਨਾਂਵ 'ਆਪ' ਤੋਂ) ।

ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ 'ਅਪਨਾਏ' ॥੩॥੧॥
—ਮਲਾਰ ਮ: ੫, ਪ: ੧੨੬੬

ਏਸੁ ਸਬਦ ਕਉ ਜੋ 'ਅਰਥਾਵੈ' ਤਿਸੁ ਗੁਰ ਤਿਲੁ ਨ ਤਮਾਈ ॥੨੨॥
—ਰਾਮਕਲੀ ਮ: ੧ ਸਿਧ ਗੋਸਟਿ, ਪੰ: ੯੪੦

ਇਸੁ ਪਦੁ ਜੋ 'ਅਰਥਾਇਲੈ' ਸੋ ਗੁਰੂ ਹਮਾਰਾ ॥੮॥ ੨॥੧੮॥
—ਗਉੜੀ ਮ: ੧, ਅਸਟਪਦੀਆ, ਪੰ: ੨੨੯

ਸਾਹਿਬੁ 'ਸੰਕਟਵੈ' ਸੇਵਕ ਭਜੈ ॥੧॥ —ਬਸੰਤ ਨਾਮਦੇਵ ਜੀ, ਪੰ. ੧੧੯੫

ਬਲਤੇ ਜਲਤੇ ਤਉ ਕਿਆ ਗੁਰ ਚੰਦਨੁ 'ਸੀਤਲਾਇਓ' ॥੧।
ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ 'ਦੀਪਾਇਓ' ॥੨॥੨॥੧੪॥
—ਗਉੜੀ ਮਾਝ ਮ. ੫, ਅਸਟਪਦੀਆ, ਪੰ: ੨੪੧

ਕਰਤ ਕਰਤ ਇਵ ਹੀ 'ਬਿਰਧਾਨੋ' ਹਾਰਿਓ ਉਕਤੇ ਤਨੁ ਖੀਨਸੁਆ।੩॥੧੨੭
—ਗਉੜੀ ਮ: ੫, ਪੰ ੨੦੬

ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ 'ਪਿਆਰੀ' ਜੀਉ
॥੧॥੮॥ —ਸੋਰਠਿ ਮ: ੧, ਪੰ. ੫੯੭

ਪਿਆਰੀ—ਪਿਆਰ ਕਰਾ।

## ਸੰਬੰਧਕ (Proposition)

ਪਿੱਛੇ 'ਨਾਵ' ਦੇ ਪ੍ਰਕਰਣ ਵਿਚ ਪੜ੍ਹ ਆਏ ਹਾ ਕਿ ਕਿਸੇ 'ਨਾਂਵ' ਜਾ 'ਪੜਨਾਵ' ਦਾ ਕਿਸੇ ਹੋਰ 'ਨਾਵ', 'ਪੜਨਾਵ' ਜਾ 'ਕ੍ਰਿਆ' ਨਾਲ ਸੰਬੰਧ ਦੱਸਣ ਵਾਸਤੇ ਸੰਸਕ੍ਰਿਤ ਵਿਚ ਅੱਠ 'ਕਾਰਕ' ਹਨ। ਹਰੇਕ ਕਾਰਕ ਦੇ 'ਇਕ-ਵਚਨ', 'ਦ੍ਵਿ-ਵਚਨ' ਅਤੇ 'ਬਹੁ-ਵਚਨ' ਵਾਸਤੇ ਵੱਖੋ-ਵੱਖਰੇ ਚਿਹਨ ਹਨ।

ਨੋਟ .—ਅਠਵਾ ਕਾਰਕ 'ਸੰਬੋਧਨ' ਹੈ, ਉਸ ਦੇ 'ਚਿਹਨ' ਕਰਤਾ ਕਾਰਕ ਵਾਲੇ ਹੀ ਹਨ। ਇਕ-ਵਚਨ ਦਾ ਕੋਈ 'ਚਿਹਨ' ਨਹੀਂ। 'ਸੰਪ੍ਰਦਾਨ ਕਾਰਕ' ਪ੍ਰਾਕ੍ਰਿਤ ਵਿਚ ਵਰਤਣਾ ਆਮ ਤੌਰ ਤੇ ਹਟ ਗਿਆ,

ਅਤੇ ਬਾਕੀ ਦੇ ਕਾਰਕਾਂ ਦੇ ਰੂਪਾਂ ਵਿਚ ਭੀ ਫਰਕ ਦਿਨੋ-ਦਿਨ ਘਟਣ ਲੱਗ ਪਿਆ।

'ਅਪਭ੍ਰੰਸ' ਅਤੇ 'ਪੁਰਾਣੀ ਪੰਜਾਬੀ' ਵਿਚ ਅੱਪੜ ਕੇ 'ਕਾਰਕਾਂ' ਦੇ 'ਚਿਹਨਾਂ' ਵਿਚ ਹੋਰ ਵਧੀਕ ਗੜਬੜ ਹੋ ਗਈ। ਸੰਸਕ੍ਰਿਤ ਵਿਚ ਤਿੰਨ ਲਿੰਗ ਸਨ—ਪੁਲਿੰਗ, ਨਪੁੰਸਕ ਲਿੰਗ ਅਤੇ ਇਸਤ੍ਰੀ ਲਿੰਗ। ਪ੍ਰਾਕ੍ਰਿਤ, ਅਪਭ੍ਰੰਸ ਅਤੇ ਪੰਜਾਬੀ ਵਿਚ ਆ ਕੇ ਨਪੁੰਸਕ ਲਿੰਗ ਦੇ ਥਾਂ ਭੀ ਪੁਲਿੰਗ ਹੀ ਰਹਿ ਗਿਆ। ਜੋ 'ਕਾਰਕ ਚਿਹਨ' ਪੁਲਿੰਗ ਸ਼ਬਦਾਂ ਵਾਸਤੇ ਸਨ, ਉਹੀ ਨਪੁੰਸਕ ਲਿੰਗ ਵਾਸਤੇ ਵਰਤੇ ਜਾਣ ਲੱਗ ਪਏ।

ਇਕੋ ਹੀ 'ਕਾਰਕ-ਚਿਹਨ' ਕਈ ਕਾਰਕਾਂ ਵਾਸਤੇ ਵਰਤਿਆ ਜਾਣ ਲੱਗ ਪਿਆ; ਇਸ ਵਾਸਤੇ ਕਈ ਰੂਪ ਇਕ ਦੂਜੇ ਨਾਲ ਮਿਲ ਗਏ; ਜਿਵੇਂ—

ਪਾਰਬ੍ਰਹਮੁ ਸੋ 'ਨੈਨਹੁ' ਪੇਖਿਆ ॥੩॥੧੪॥ —ਬਿਲਾਵਲੁ ਮ: ੫, ਪੰ ੮੦੫

ਨੈਨਹੁ—ਕਰਣ ਕਾਰਕ, ਬਹੁ-ਵਚਨ।

ਸੋ ਐਸਾ ਦਾਤਾਰੁ 'ਮਨਹੁ' ਨ ਵੀਸਰੈ ॥੩॥—ਰਾਮਕਲੀ ਵਾਰ ਮ: ੫,ਪੰ: ੯੫੮

ਮਨਹੁ—ਅਪਾਦਾਨ ਕਾਰਕ, ਇਕ-ਵਚਨ।

ਚਰਨ ਸੰਤਨ ਕੇ ਮਾਥੇ ਮੇਰੇ ਊਪਰਿ 'ਨੈਨਹੁ' ਧੂਰਿ ਬਾਂਛਾਈ ॥੩॥੩॥੧੭॥
—ਸਾਰਗ ਮ: ੫, ਪੰ. ੧੨੦੭

ਨੈਨਹੁ—ਅਧਿਕਰਣ ਕਾਰਕ, ਬਹੁ-ਵਚਨ।

ਸੋ, ਜਦੋਂ 'ਪੁਰਾਣੀ ਪੰਜਾਬੀ' ਵਿਚ ਕਈ 'ਅਪ੍ਰਧਾਨ ਕਾਰਕਾਂ' (Cblique Cases) ਵਾਸਤੇ ਇਕੋ ਹੀ 'ਚਿਹਨ' ਵਰਤਿਆ ਜਾਣ ਲੱਗ ਪਿਆ, ਤਾਂ ਅਰਥ ਵਿਚ ਭੁਲੇਖਾ ਪੈਣ ਦੇ ਕਾਰਨ 'ਕਾਰਕ-ਚਿਹਨਾਂ' ਦੇ ਥਾਂ 'ਸੰਬੰਧਕਾਂ' ਦਾ ਜਨਮ ਹੋਣ ਲੱਗ ਪਿਆ। ਉਹ ਸੂਖਮ ਭੇਦ ਜੋ ਪਹਿਲਾਂ 'ਕਾਰਕ-ਚਿਹਨਾਂ ਦੀ ਰਾਹੀਂ' ਪਰਗਟ ਕੀਤੇ ਜਾਂਦੇ ਸਨ, ਹੁਣ ਇਹਨਾਂ 'ਸੰਬੰਧਕਾਂ' ਦੀ ਰਾਹੀਂ ਦੱਸੇ ਜਾਣ ਲੱਗ ਪਏ। ਸਹਿਜੇ ਸਹਿਜੇ 'ਸੰਬੰਧਕਾਂ' ਦੀ ਗਿਣਤੀ ਵਧਦੀ ਗਈ, ਅਤੇ ਇਕੋ ਹੀ ਅਰਥ ਵਾਲੇ

ਕਈ 'ਸੰਬੰਧਕ' ਵਰਤੋਂ ਵਿਚ ਆ ਗਏ।

ਨੋਟ.—ਸੰਸਕ੍ਰਿਤ ਵਿਚ 'ਸੰਬੰਧਕ' ਵਰਤਣ ਦੇ ਖਾਸ ਖਾਸ ਤਰੀਕੇ ਹਨ, ਕੋਈ 'ਸੰਬੰਧਕ' ਕਿਸੇ 'ਕਾਰਕ' ਨਾਲ ਅਤੇ ਕੋਈ ਕਿਸੇ 'ਕਾਰਕ' ਨਾਲ ਵਰਤੀਦਾ ਹੈ, ਜਿਵੇਂ 'ਸੰਬੰਧਕ' 'ਵਿਨਾ' ਕਿਸੇ 'ਨਾਂਵ' ਦੇ 'ਕਰਮ ਕਾਰਕ' ਜਾਂ 'ਕਰਣ ਕਾਰਕ' ਨਾਲ ਵਰਤੀਦਾ ਹੈ। ਪਰ ਪੰਜਾਬੀ ਵਿਚ ਇਹ ਸਾਰੇ 'ਸੰਬੰਧਕ' ਕਿਸੇ ਭੀ ਨਾਂਵ ਜਾਂ ਪੜਨਾਂਵ ਨਾਲ ਸਿੱਧੇ ਹੀ ਵਰਤੇ ਜਾਂਦੇ ਹਨ; ਜਿਵੇਂ—

ਹਰਿ 'ਬਿਨੁ', ਤੁਝ 'ਕਨਿ', ਗੁਰ 'ਪਾਹਿ', ਹਰਿ 'ਸੇਤੀ', ਘਟ 'ਅੰਤਰਿ', ਮਿੱਟੀ 'ਸੰਦਾ'।

ਇਥੇ ਇਕ ਗੱਲ ਚੇਤੇ ਰੱਖਣ ਵਾਲੀ ਹੈ ਕਿ ਮੁਕਤਾ-ਅੰਤ ਲਫ਼ਜ਼ ਨਾਲ (ੁ) ਕੇਵਲ ਕਰਤਾ ਕਾਰਕ, ਇਕ-ਵਚਨ ਜਾਂ ਕਰਮ ਕਾਰਕ, ਇਕ-ਵਚਨ ਵਿਚ ਹੀ ਲੱਗਦਾ ਹੈ; 'ਸੰਬੰਧਕ' ਦੇ ਨਾਲ ਇਹ ਮੁਕਤਾ-ਅੰਤ ਲਫ਼ਜ ਸਿੱਧਾ ਹੀ ਵਰਤਿਆ ਜਾਂਦਾ ਹੈ। ਸੋ, ਇਹ ਨਹੀਂ ਹੋ ਸਕਦਾ ਕਿ ਕਿਸੇ ਮੁਕਤਾ-ਅੰਤ ਪੁਲਿੰਗ ਸਬਦ ਦੇ ਅੰਤ ਵਿਚ (ੁ) ਭੀ ਹੋਵੇ ਤੇ ਉਸ ਨਾਲ ਕੋਈ 'ਸੰਬੰਧਕ' ਭੀ ਵਰਤਿਆ ਹੋਵੇ, ਜਿਵੇਂ — ਗੁਰ 'ਬਿਨੁ'—'ਗੁਰ' ਮੁਕਤਾ-ਅੰਤ। ਹਠ 'ਮਝਾਹੂ'—ਲਫ਼ਜ 'ਹਠ' ਮੁਕਤਾ-ਅੰਤ। ਘਰ 'ਮਾਹੀ'—'ਘਰ' ਮੁਕਤਾ-ਅੰਤ। ਨਾਮ 'ਤੁਲਿ'—'ਨਾਮ' ਮੁਕਤਾ-ਅੰਤ।

'ਸੰਬੰਧਕਾਂ' ਦੇ ਵਰਤਣ ਦਾ ਇਹ ਨਿਯਮ ਗੁਰਬਾਣੀ ਵਿਚ ਕਈਂ ਥਾਈਂ ਭੁਲੇਖੇ ਵਿਚ ਪੈਣ ਤੋਂ ਬਚਾਂਦਾ ਹੈ; ਜਿਵੇਂ—

ਦਾਸੁ ਕਬੀਰੁ ਤੇਰੀ ਪਨਹ ਸਮਾਨਾ ॥ ਭਿਸਤੁ 'ਨਜੀਕਿ' 'ਰਾਖੁ ਰਹਮਾਨਾ ॥
੪॥੭॥੧੫॥ —ਭੈਰਉ ਕਬੀਰ, ਪੰਨਾ ੧੧੬੧

ਲਫ਼ਜ 'ਨਜੀਕਿ' 'ਸੰਬੰਧਕ' ਹੈ, ਇਸ ਤੋਂ ਪਹਿਲਾ ਲਵਜ 'ਭਿਸਤੁ' (ਮੁਕਤਾ-ਅੰਤ ਭਿਸਤ) ਪੁਲਿੰਗ ਹੈ, ਪਰ ਇਸ ਤੁਕ ਵਿਚ ਇਸ ਦੇ ਅੰਤ ਵਿਚ (ੁ) ਹੈ। ਸੋ, 'ਸੰਬੰਧਕ' 'ਨਜੀਕਿ' ਦਾ ਕੋਈ ਸੰਬੰਧ ਲਫ਼ਜ 'ਭਿਸਤੁ' ਨਾਲ ਨਹੀਂ ਹੈ। ਇਸ ਤੁਕ ਦਾ ਅਰਥ ਇਉਂ ਹੋਵੇਗਾ:—

ਹੇ ਰਹਮਾਨਾ! (ਆਪਣੇ) 'ਨਜੀਕਿ' ਰਾਖੁ, (ਇਹੀ ਮੇਰੇ ਲਈ) 'ਭਿਸਤੁ' (ਹੈ)।

ਕਾਇਆ ਆਰਣੁ ਮਨੁ 'ਵਿਚਿ' ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥
੩॥੪॥੩॥ —ਮਾਰੂ ਮ: ੧, ਪੰ. ੯੯੦

ਇਥੇ ਸੰਬੰਧਕ 'ਵਿਚਿ' ਤੋਂ ਪਹਿਲਾ ਲਫਜ 'ਮਨੁ' (_ ਅੰਤ) ਹੈ; ਸੋ, ਇਹਨਾ ਦੋਹਾ ਦਾ ਆਪੋ ਵਿਚ ਕੋਈ ਸੰਬੰਧ ਨਹੀਂ ਹੈ। ਤੁਕ ਦਾ ਅਰਥ ਇਉਂ ਹੈ :—

ਕਾਇਆ ਆਰਣੁ (ਹੈ), ਇਸ (ਕਾਇਆ) 'ਵਿਚਿ' ਮਨੁ ਲੋਹਾ (ਹੈ)।

ਇਸੇ ਤਰ੍ਹਾਂ—

ਪਿਰੁ 'ਨਜੀਕਿ' ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥੮॥
—ਮਲਾਰ ਮ: ੧, ਪੰਨਾ ੧੨੭੪

ਇਥੇ ਲਫਜ 'ਪਿਰੁ' (_ ਅੰਤ) ਹੈ, ਇਸ ਨਾਲ ਸੰਬੰਧਕ 'ਨਜੀਕਿ' ਦਾ ਕੋਈ ਸੰਬੰਧ ਨਹੀਂ ਹੈ; ਇਸ ਦਾ ਅਰਥ ਇਉਂ ਹੈ :—ਬਪੁੜੀ (ਆਪਣੇ) 'ਨਜੀਕਿ' ਪਿਰੁ ਨ ਬੂਝੈ।

ਪਾਠਕਾ ਦੇ ਸੌਖ ਵਾਸਤੇ ਸਮਾਨ-ਅਰਥ ਵਾਲੇ 'ਸੰਬੰਧਕਾ' ਨੂੰ ਇਕ ਇਕ ਟੋਲੀ ਵਿਚ ਦੇ ਕੇ ਨਾਲ ਨਾਲ ਗੁਰਬਾਣੀ ਵਿਚੋਂ ਪ੍ਰਮਾਣ ਦਿੱਤੇ ਜ ਦੇ ਹਨ—

(੧) ਪਾਸਿ, ਪਾਸੀ, ਪਾਹਿ, ਪਾਹਾ, ਪਹਿ, ਨਿਕਟਿ, ਉਪਕੰਠਿ, ਨਜੀਕਿ, ਕਨਿ। ਉਦਾਹਰਣ :—

ਕਰ ਜੋੜ ਗੁਰ 'ਪਹਿ' ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥੬॥
—ਸੂਹੀ ਮ: ੧, ਪੰ ੭੬੭

ਸੋ ਜਨੁ ਮਿਲਿਆ ਹਰਿ 'ਪਾਸੀ' ॥੨॥੧੭॥ —ਬਿਲਾਵਲੁ ਮ: ੪, ਪੰ: ੮੦੧

ਸਦਾ ਸਦਾ ਵਡਿਆਈਆ ਨਾਨਕ ਗੁਰ 'ਪਾਸਿ' ॥੨॥੧੨॥੩੦॥
—ਬਿਲਾਵਲੁ ਮ: ੫, ਪੰਨਾ ੮੦੮

ਹਰਿ ਜਨ 'ਨਿਕਟਿ' ਨਿਕਟਿ ਹਰਿ ਜਨ ਹੈ ਹਰਿ ਰਾਖੇ ਕੰਠਿ ਜਨ ਧਾਰੇ ॥
੪॥੬॥੧੮॥ —ਰਾਮਕਲੀ ਮ: ੪, ਪੰ. ੮੮੨

ਨਦੀ 'ਉਪਕੰਠਿ' ਜੈਸੇ ਘਰੁ ਤਰਵਰੁ, ਸਰਪਹਿ ਘਰੁ ਘਰ ਮਾਹੀ ॥੫॥
—ਮਲਾਰ ਮ: ੧, ਪੰ: ੧੨੭੪

ਪਿਰੁ 'ਨਜੀਕਿ' ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥੮॥
—ਮਲਾਰ ਮ: ੧, ਪੰ: ੧੨੭੪

ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ 'ਪਾਹੀ' ਜੀਉ ॥
੧॥੯॥ —ਸੋਰਠਿ ਮ: ੧, ਪੰ. ੫੯੮

ਕਹੁ ਬੇਨੰਤੀ ਅਪੁਨੇ ਸਤਿਗੁਰ 'ਪਾਹਿ' ॥੨੧॥੯੦॥
—ਗਉੜੀ ਮ: ੫, ਪੰ: ੧੮੨

ਆਇ ਨ ਸਕਾ ਤੁਝ 'ਕਨਿ' ਪਿਅ ਰੇ ਭੇਜਿ ਨ ਸਕਾ ਕੋਇ ॥੧॥੩॥
—ਵਡਹੰਸੁ ਮ: ੧ ਘਰੁ ੨, ਪੰ ੫੫੮

ਨੋਟ : ਇਹਨਾ 'ਸੰਬੰਧਕਾਂ' ਦੇ ਜੋੜਾਂ ਦਾ ਖਾਸ ਖਿਆਲ ਰੱਖਣਾ ਹੈ। ਹੇਠ-ਲਿਖੇ 'ਸੰਬੰਧਕ' ਸਦਾ (ਿ-ਅੰਤ) ਹੀ ਵਰਤੇ ਜਾਂਦੇ ਹਨ :— ਉਪਕੰਠਿ, ਨਿਕਟਿ, ਪਾਹਿ, ਕਨਿ, ਪਾਸਿ, ਪਹਿ।

'ਸੰਬੰਧਕ' 'ਪਾਸੀ' 'ਪਾਹੀ' 'ਪਾਹਾ' ਉੱਪਰਲੇ 'ਸੰਬੰਧਕਾਂ' ਦੇ ਹੀ ਰੂਪ ਹਨ ਅਤੇ 'ਛੰਦ' ਦੀ ਚਾਲ ਦੇ ਅਨੁਸਾਰ ਵਟੀਜ ਗਏ ਹਨ।

(੨) ਕਾ, ਕੀ, ਕੇ, ਕੇਰਾ, ਕੇਰੇ, ਕੇਰੀ, ਕੋ (=ਕਾ), ਦਾ, ਦੀ, ਹੁੰਦਾ, ਸੰਦਾ, ਰੀ—

ਸਭ ਕੋ ਤੇਰਾ ਤੂ ਸਭਨਾ 'ਕਾ' ਹਉ ਤੇਰਾ ਤੂ ਹਮਾਰਾ ॥
ਦਹਦਿਸਿ ਪੂਜ ਹੋਵੈ ਹਰਿ ਜਨ 'ਕੀ' ਜੋ ਹਰਿ ਹਰਿ ਨਾਮੁ ਧਿਆਏ ॥੧॥
—ਸੂਹੀ ਛੰਤ ਮਹਲਾ ੩, ਪੰ ੭੬੮

ਨਿਹਚਲ ਰਾਜੁ ਸਦਾ ਹਰਿ 'ਕੇਰਾ' ਤਿਸੁ ਬਿਨੁ ਅਵਰੁ ਨ ਕੋਈ ਰਾਮ ।੧।੩।੪।
—ਸੂਹੀ ਮਹਲਾ ੩ ਘਰੁ ੩, ਪੰ. ੭੬੯

ਹਮ ਸਹ 'ਕੇਰੀਆ' ਦਾਸੀਆ ਸਾਚਾ ਖਸਮੁ ਹਮਾਰਾ ॥੫॥੨॥੪॥
—ਸੂਹੀ ਮ: ੧ ਘਰੁ ੬, ਪੰ: ੭੨੯

ਹਰਿ 'ਕੇ' ਨਾਮੁ ਸਦਾ ਸੁਖਦਾਈ ॥ —ਮਾਰੂ ਮਹਲਾ ੯, ਪੰ: ੧੦੦੮

ਧਣਖੁ ਚੜਾਇਓ ਸਤ ਦਾ ਜਸ 'ਹੰਦਾ' ਬਾਣੁ ॥੬॥

—ਸਤੇ ਬਲਵੰਡ ਦੀ ਵਾਰ, ਪੰ ੯੬੮

ਵਾਊ 'ਸੰਦੇ' ਕਪੜੇ ਪਹਿਰਹਿ ਗਰਬਿ ਗਵਾਰ ॥੨॥੨॥

—ਗਉੜੀ ਕੀ ਵਾਰ ਮਹਲਾ ੫, ਪ: ੩੧੮

ਹੀਓ ਮਹਰਾਜ 'ਰੀ' ਮਾਇਓ ॥੨॥੧੯॥ —ਟੋਡੀ ਮ: ੫ ਘਰੁ ੪, ਪੰ: ੭੧੫

ਰੀ—ਦੀ ।

ਜਿਸ 'ਦਾ' ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥੨੨॥

—ਆਸਾ ਦੀ ਵਾਰ

(ੳ) ਜਦੋਂ ਸੰਬੰਧਕ 'ਕੇ' ਅਤੇ 'ਦੇ' ਨਾਲ ਸੰਬੰਧ ਰੱਖਣ ਵਾਲਾ 'ਸੰਬੰਧਮਾਨ' 'ਅਧਿਕਰਣ 'ਕਾਰਕ' ਜਾ 'ਕਰਣ ਕਾਰਕ' ਇਕ-ਵਚਨ ਹੋਵੇ ਤਾ 'ਕੇ' ਦਾ 'ਕੈ' ਅਤੇ 'ਦੇ' ਦਾ 'ਦੈ' ਹੋ ਜਾਦਾ ਹੈ। ਪਰ ਜੇ 'ਸੰਬੰਧਮਾਨ' 'ਇਕ-ਵਚਨ' ਦੇ ਥਾ 'ਬਹੁ-ਵਚਨ' ਹੋਵੇ, ਤਾ 'ਕੇ' 'ਦੇ' ਆਦਿਕ ਵਿਚ ਕੋਈ ਤਬਦੀਲੀ ਨਹੀਂ ਆਉਂਦੀ, ਵੇਖੋ—

ਜੈ ਜੈਕਾਰੁ ਕਰਹਿ ਤੁਧੁ ਭਾਵਹਿ 'ਗੁਰ ਕੈ ਸਬਦਿ' ਅਮੁਲਏ ॥੯॥੨॥੫॥

—ਸੂਹੀ ਛੰਤ ਮਹਲਾ ੧ ਘਰੁ ੪, ਪੰ: ੭੬੭

ਸਬਦਿ—ਕਰਣ ਕਾਰਕ, ਇਕ ਵਚਨ (ਸਬਦ ਦੁਆਰਾ) ।

ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ 'ਹਰਿ ਕੈ ਨਾਮਿ' ਸਮਾਣੇ ਰਾਮ ॥
ਨਾਨਕ ਸੇ ਭਗਤ 'ਹਰਿ ਕੈ ਦਰਿ' ਸਾਚੇ ਅਨਦਿਨੁ ਨਾਮੁ ਸਮੑਲੇ ॥੨॥੧॥੨॥

—ਸੂਹੀ ਮਹਲਾ ੩ ਘਰੁ ੩, ਪੰ: ੭੬੮

ਨਾਮਿ, ਦਰਿ—ਅਧਿਕਰਣ-ਕਾਰਕ, ਇਕ-ਵਚਨ (ਨਾਮ ਵਿਚ, ਦਰ ਉਤੇ) ।

ਹਉ ਬਲਿਹਾਰੀ ਤਿਨੑ ਕਉ ਸਿਫਤਿ 'ਜਿਨਾ ਦੈ ਵਾਤਿ' ॥੪॥੧੫॥

—ਸੂਹੀ ਕੀ ਵਾਰ ਮ: ੩, ਪੰ. ੭੯੦

ਵਾਤਿ—ਅਧਿਕਰਣ ਕਾਰਕ, ਇਕ-ਵਚਨ (ਵਾਤ ਵਿਚ) ।

ਹਰਿ ਹਰੇ ਹਰਿ ਗੁਣ ਨਿਧੇ ਹਰਿ 'ਸੰਤਨ ਕੈ ਵਸਿ' ਆਏ ਰਾਮ ॥੩॥੨॥੫॥

—ਸੂਹੀ ਛੰਤ ਮ: ੫ ਘਰੁ ੩, ਪੰ: ੭੮੦

ਵਸਿ—ਅਧਿਕਰਣ ਕਾਰਕ, ਇਕ-ਵਚਨ—(ਵੱਸ ਵਿਚ)।

ਜੇ ਘਟੁ ਜਾਇ ਤ ਭਾਉ ਨ ਜਾਸੀ 'ਹਰਿ ਕੇ ਚਰਨ' ਨਿਵਾਸਾ ॥੨॥੪॥

—ਸੂਹੀ ਕਬੀਰ ਜੀ, ਪੰ: ੭੯੩

ਚਰਨ—ਅਧਿਕਰਣ ਕਾਰਕ, ਬਹੁ-ਵਚਨ (ਚਰਨਾ ਵਿਚ)।

ਜਿਉ 'ਕਪਿ ਕੇ ਕਰ' ਮੁਸਟਿ ਚਨਨ ਕੀ ਲੁਬਧਿ ਨ ਤਿਆਗਿ ਦਇਓ ॥ ੧॥੧॥੮॥੫੯॥ —ਗਉੜੀ ਕਬੀਰ, ਪੰ: ੩੩੬

ਕਰ—ਅਧਿਕਰਣ ਕਾਰਕ, ਬਹੁ-ਵਚਨ (ਹੱਥਾ ਵਿਚ)।

ਗਗਾ 'ਗੁਰ ਕੇ ਬਚਨ' ਪਛਾਨਾ ॥੯॥ —ਬਾਵਨ ਅਖਰੀ ਕਬੀਰ ਜੀ, ਪੰ: ੩੪੦

ਬਚਨ—ਕਰਣ ਕਾਰਕ, ਬਹੁ-ਵਚਨ (ਬਚਨਾ ਦੁਆਰਾ)।

ਮਰਾਠੀ ਬੋਲੀ ਵਿਚ ਇਹਨਾ ਉੱਪਰ-ਲਿਖੇ 'ਸੰਬੰਧਕਾ' ਤੋਂ ਛੁਟ 'ਚੋਂ', 'ਚੇ', 'ਚੀ' ਭੀ ਵਰਤੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਇਹ ਸੰਬੰਧਕ ਬਹੁਤ ਮਿਲਦੇ ਹਨ, ਅਤੇ ਕਿਤੇ ਕਿਤੇ ਭਗਤ ਰਵਿਦਾਸ ਜੀ ਦੀ ਬਾਣੀ ਵਿਚ।

'ਤਾ ਚੇ' ਹੰਸਾ ਸਗਲੇ ਜਨਾ ॥੧॥

ਭ੍ਰਮਿ ਭ੍ਰਮਿ ਆਏ 'ਤੁਮ ਚੇ' ਦੁਆਰਾ ॥੩॥

—ਧਨਾਸਰੀ ਨਾਮਦੇਵ ਜੀ, ਪੰ. ੬੯੩

ਸੰਤ 'ਚੀ' ਸੰਗਤਿ ਸੰਤ ਕਥਾ ਰਸੁ ॥ ਸੰਤ ਆਚਰਣ ਸੰਤ 'ਚੋ' ਮਾਰਗੁ ਸੰਤ 'ਚ' ਓਲ੍ਹਗ ਓਲ੍ਹਗਣੀ ॥੨॥ —ਆਸਾ ਰਵਿਦਾਸ ਜੀ, ਪੰ: ੪੮੬

ਸਿੰਘ 'ਚ' ਭੋਜਨੁ ਜੋ ਨਰੁ ਜਾਨੈ ॥੨॥੪॥ —ਆਸਾ ਨਾਮਦੇਵ ਜੀ, ਪੰ: ੪੮੫

ਏਤੇ ਜੀਅ 'ਜਾ ਚੈ' ਹਹਿ ਘਰੀ ॥ ਸਰਬ ਬਿਆਪਕ ਅੰਤਰਿ ਹਰੀ ॥

ਪ੍ਰਣਵੈ ਨਾਮਦੇਉ 'ਤਾਂ ਚੀ' ਆਣਿ ॥ ਸਗਲ ਭਗਤ 'ਜਾ ਚੈ' ਨੀਸਾਣਿ॥੫॥੧॥

—ਮਲਾਰ ਨਾਮਦੇਉ ਜੀ, ਪੰ: ੧੨੯੨

ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ 'ਚੋ' ਮਾਰਗੁ ਨਾਹੀ ॥੩॥

—ਆਸਾ ਧੰਨਾ ਜੀ, ਪੰ: ੪੮੮

ਨੋਟ :—ਜਿਵੇਂ ਸੰਬੰਧਕ 'ਜਾ' ਪੁਲਿੰਗ, 'ਇਕ-ਵਚਨ' ਦੇ ਨਾਲ ਵਰਤੀਦਾ ਹੈ, ਤਿਵੇਂ ਹੀ ਮਰਾਠੀ ਬੋਲੀ ਵਿਚ 'ਚੋ'; ਜਿਵੇਂ 'ਦੇ' 'ਪੁਲਿੰਗ, ਬਹੁ-ਵਚਨ' ਵਾਸਤੇ ਹੈ, ਤਿਵੇਂ ਮਰਾਠੀ ਵਿਚ 'ਚੇ', ਅਤੇ 'ਦੀ' ਵਗ ਮਰਾਠੀ ਵਿਚ 'ਚੀ' ਹੈ।

ਜਿਵੇਂ 'ਕੇ' ਅਤੇ 'ਦੇ' ਅਧਿਕਰਣ ਕਾਰਕ, ਇਕ-ਵਚਨ ਵਾਲੇ ਸ਼ਬਦ ਦੇ ਨਾਲ ਵਰਤਿਆ 'ਕੈ' ਅਤੇ 'ਦੈ' ਹੁੰਦਾ ਵੇਖ ਆਏ ਹਾ, ਤਿਵੇਂ 'ਮਰਾਠੀ' ਦਾ 'ਚੋ' ਭੀ 'ਚੈ' ਬਣ ਜਾਂਦਾ ਹੈ :—

ਏਤੇ ਜੀਅ ਜਾ 'ਚੈ' ਹਹਿ ਘਰੀ ॥ ਸਰਬ ਬਿਆਪਕ ਅੰਤਰਿ ਹਰੀ ॥
ਪ੍ਰਣਵੈ ਨਾਮਦੇਉ ਤਾ ਚੀ ਆਣਿ ॥ ਸਗਲ ਭਗਤ ਜਾ 'ਚੈ' ਨੀਸਾਣਿ ॥੫॥੧॥

—ਮਲਾਰ ਨਾਮਦੇਵ ਜੀ, ਪੰ: ੧੨੯੨

ਜਾ ਚੈ ਘਰੀ—ਜਿਸ ਦੇ ਘਰ ਵਿਚ।

ਜਾ ਚੈ ਨੀਸਾਣਿ—ਜਿਸ ਦੇ ਨੀਸਾਣ ਹੇਠ।

'ਕ' 'ਦ' ਦੇ ਅਰਥ ਵਿਚ ਸਿੰਧੀ ਬੋਲੀ ਦਾ 'ਖੇ' ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਗਿਆ ਹੈ; ਜਿਵੇ —

ਦਾਮਨੀ ਚਮਤਕਾਰ ਤਿਉ ਵਰਤਾਰਾ ਜਗ 'ਖੇ' ॥੨॥੪॥

—ਗਉੜੀ ਵਾਰ ਮ: ੫, ਪੰ: ੩੧੯

ਧੂੜੀ ਮਜਨੁ ਸਾਧ 'ਖੇ' ਸਾਈ ਥੀਏ ਕ੍ਰਿਪਾਲ ॥੧॥੩॥

—ਸਿਰੀ ਰਾਗੁ ਛੰਤ ਮਹਲਾ ੫, ਪ. ੮੦

(੩) ਬਿਨੁ, ਬਿਨਾ, ਵਿਣੁ, ਬਿਹੂਨ, ਬਿਹੂਨਾ, ਵਿਹੂਣਾ, ਬਾਝਹੁ, ਬਾਝੁ, ਬਾਹਰਾ, ਰਹਤ।

ਹਉ ਤੁਝੁ 'ਬਾਝਹੁ' ਖਰੀ ਉਡੀਣੀਆ ਜਿਉ ਜਲ 'ਬਿਨੁ' ਮੀਨੁ ਮਰਾਹਾ ॥
੨॥੧॥੫॥ —ਸੂਹੀ ਮਹਲਾ ੪ ਘਰੁ ੫, ਪੰ: ੭੭੬

ਜਪਿ ਏਕੁ ਅਲਖੁ ਅਪਾਰੁ ਪੂਰਨੁ ਤਿਸੁ 'ਬਿਨਾ' ਨਹੀ ਕੋਇ ॥੩॥੧॥੩॥

—ਸੂਹੀ ਛੰਤ ਮ: ੫ ਘਰੁ ੨, ਪੰ. ੭੭੯

ਪਿਰਹਿ 'ਬਿਹੂਨ' ਕਤਹਿ ਸੁਖੁ ਪਾਏ ॥੨॥੧॥ —ਸੂਹੀ ਫਰੀਦ ਜੀ, ਪੰ: ੭੯੪

ਕਿਉ ਰਲੀਆ ਮਾਨੈ 'ਬਾਝੁ' ਭਤਾਰਾ ॥੩॥੨॥ —ਸੂਹੀ ਕਬੀਰ ਜੀ, ਪੰ ੭੯੨

ਮਨਮੁਖਿ ਭਗਤਿ ਕਰਹਿ 'ਬਿਨੁ' ਸਤਿਗੁਰ 'ਵਿਣੁ' ਸਤਿਗੁਰ ਭਗਤਿ ਨ ਹੋਈ ਰਾਮ ॥ ਭਗਤਿ 'ਵਿਹੂਣਾ' ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ॥ ੩॥ —ਸੂਹੀ ਮਹਲਾ ੩ ਘਰੁ ੩, ਪੰ. ੭੬੮

ਮੋਹਿ ਨਿਰਗੁਨ ਸਭ ਗੁਣਹ 'ਬਿਹੂਨਾ' ॥੧॥੧੪ —ਬਿਲਾਵਲੁ ਮ:੫,ਪੰ. ੮੮੫

ਇਕਸੁ ਸਤਿਗੁਰ 'ਬਾਹਰਾ' ਧ੍ਰਿਗੁ ਜੀਵਣੁ ਸੰਸਾਰਿ ॥੧॥੨॥

—ਰਾਮਕਲੀ ਵਾਰ ਮਹਲਾ ੫, ਪੰ ੯੫੭

ਰਾਮ ਸੇਵਕ ਭੈ 'ਰਹਤ' ਕੀਨ ॥੨॥੧੪੪॥ —ਗਉੜੀ ਮ: ੫, ਪੰ: ੨੧੧

ਨੋਟ :—ਇਹਨਾ 'ਸੰਬੰਧਕਾ' ਦੇ 'ਜੋੜ' ਵਲ ਖ਼ਾਸ ਧਿਆਨ ਰੱਖਣਾ। ਹੇਠ-ਲਿਖੇ ਸੰਬੰਧਕ ਸਦਾ ( ੁ-ਅੰਤ) ਹੁੰਦੇ ਹਨ :—

ਬਿਨੁ, ਵਿਣੁ। ਸੰਬੰਧਕ 'ਬਾਝੁ' ਭੀ ਆਮ ਤੌਰ ਤੇ ( ੁ-ਅੰਤ) ਹੁੰਦਾ ਹੈ।

(੪) ਸਿਉ, ਨਾਲੇ, ਨਾਲਿ, ਸੇਤੀ, ਸਾਥਿ, ਸੰਗਿ, ਸਉ, ਸੈ ਲਉ, ਪ੍ਰਤਿ।

ਨਦਰੀ ਆਵੈ ਤਿਸੁ 'ਸਿਉ' ਮੋਹੁ ॥੧॥੧॥ —ਬਿਲਾਵਲੁ ਮ: ੫, ਪੰ: ੮੦੧

ਚਰਨ ਕਮਲ 'ਸੰਗਿ' ਲਾਗੀ ਪ੍ਰੀਤਿ ॥੪॥੩॥ —ਬਿਲਾਵਲੁ ਮ: ੫, ਪੰ. ੮੦੨

ਸਤ ਸੰਗਤਿ 'ਸਿਉ' ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥
ਹਰਿ ਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ ਮਨੂਆ ਰਤਾ ਹਰਿ 'ਨਾਲੇ' ॥੩॥

—ਸੂਹੀ ਮਹਲਾ ੩, ਪੰ. ੭੭੧

ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ'ਸੇਤੀ' ਚਿਤੁ ਲਾਇਆ॥੩।੫॥੬॥

—ਸੂਹੀ ਮਹਲਾ ੩, ਪੰ. ੭੭੧

ਕੰਤਾ 'ਨਾਲਿ' ਮਹੇਲੀਆ 'ਸੇਤੀ' ਅਗਿ ਜਲਾਹਿ ॥੩॥੬॥

—ਸੂਹੀ ਵਾਰ ਮ: ੩, ਪੰਨਾ ੭੮੭

ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ 'ਸਾਥਿ' ॥੩॥੪॥

—ਸਿਰੀ ਰਾਗੁ ਮ: ੧ ਅਸਟਪਦੀਆ, ਪੰ ੫੫

ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ 'ਲਉ' ਹਸੂਆ ॥
੨॥੬॥੧੨੭॥ —ਗਉੜੀ ਮ. ੫, ਪੰ ੨੦੬

ਝਗਰਾ ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ 'ਸੌ' ਕਾਮੁ ॥੧॥੪੨॥
—ਗਉੜੀ ਕਬੀਰ ਜੀ, ਪੰ: ੩੩੧

ਬਾਜੀਗਰ 'ਸਉ' ਮੋਹਿ ਪ੍ਰੀਤਿ ਬਨਿ ਆਈ ॥੩॥੬॥
—ਆਸਾ ਰਵਿਦਾਸ ਜੀ, ਪੰ: ੪੮੭

ਅਜਾਮਲਿ ਪ੍ਰੀਤਿ ਪੁਤ੍ਰ 'ਪ੍ਰਤਿ' ਕੀਨੀ ਕਰਿ ਨਾਰਾਇਣ ਬੋਲਾਰੇ ॥੨॥੩॥
—ਨਟ ਮ: ੪ ਅਸਟਪਦੀਆ, ਪੰ: ੯੮੧

ਨੋਟ :—ਹੇਠ-ਲਿਖੇ 'ਸੰਬੰਧਕ' ਸਦਾ (ਿ-ਅੰਤ) ਹੁੰਦੇ ਹਨ—

ਨਾਲਿ, ਪ੍ਰਤਿ, ਸਾਥਿ।

ਹੇਠ-ਲਿਖੇ 'ਸੰਬੰਧਕ' ਅਸਲ ਵਿਚ ਇਕੋ ਹੀ ਲਫ਼ਜ਼ 'ਸਿਉ' ਦੇ ਵੱਖੋ ਵੱਖਰੇ ਰੂਪ ਹਨ—ਸਉ, ਸੌ।

(੫) ਸਣੁ, ਸਣੈ, ਸਹਿਤ, ਸਮੇਤਿ—

'ਸਣੁ' ਕੀ ਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥੧॥੧੧॥
—ਮਾਝ ਕੀ ਵਾਰ ਮ: ੧, ਪੰ. ੧੪੨

ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ 'ਸਣੈ' ਨਫਰੈ
ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥੧॥੧੨॥
—ਗਉੜੀ ਵਾਰ ਮ: ੪, ਪੰ. ੩੦੬

ਮੁਖ ਤੇ ਪੜਤਾ ਟੀਕਾ 'ਸਹਿਤ' ॥੧॥੧॥੧੭॥—ਰਾਮਕਲੀ ਮ: ੫, ਪੰ: ੮੮੭

ਅਰਪੈ ਨਾਰਿ ਸੀਗਾਰ 'ਸਮੇਤਿ' ॥੨॥ —ਗੌ ਡ ਰਵਿਦਾਸ ਜੀ,ਪੰ, ੮੭੫

ਨੋਟ :—ਸੰਬੰਧਕ 'ਸਣੁ' ( ੁ-ਅੰਤ) ਹੈ।

(੬) ਜਿਉ, ਸਮਾਨਿ, ਜੇਵਿਹਾ, ਵਾਗਿ, ਜੇਹੀ, ਜਸ, ਸਾ, ਨਿਆਈ, ਸਾਣੁ, ਜੇਵ, ਜਿਵੈ—

ਵਸਿ ਆਣਿਹੁ ਵੇ ਜਨ ਇਸੁ ਮਨ ਕਉ, ਮਨੁ ਬਾਸੇ 'ਜਿਉ' ਨਿਤ ਭਉਦਿਆ ॥
੨॥੬॥੧੯ —ਸੂਹੀ ਛੰਤ ਮਹਲਾ ੪ ਘਰੁ ੫, ਪੰ: ੭੭੬

ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ 'ਸਮਾਨ' ॥੨॥੧੪॥੪੪॥
—ਬਿਲਾਵਲੁ ਮ: ੫, ਪੰਨਾ ੮੧੧

ਪਾਲੇ ਬਾਲਕ 'ਵਾਗਿ' ਦੇ ਕੈ ਆਪਿ ਕਰ ॥੨॥
—ਰਾਮਕਲੀ ਵਾਰ ਮਹਲਾ ੫, ਪੰ ੯੫੭

ਪਿਯੂ ਦਾਦੇ 'ਜੇਵਿਹਾ' ਪੋਤਾ ਪਰਵਾਣੁ ॥੬॥ —ਸਤੇ ਬਲਵੰਡ ਕੀ ਵਾਰ,ਪੰ: ੯੬੮

ਕੋਊ ਹਰਿ 'ਸਮਾਨਿ' ਨਹੀ ਰਾਜਾ ॥ —ਬਿਲਾਵਲੁ ਕਬੀਰ ਜੀ, ਪੰ: ੮੫੬

ਬਾਰਿਕ 'ਵਾਗੀ' ਹਉ ਸਭੁ ਕਿਛੁ ਮੰਗਾ ॥੩॥੧੫॥ —ਮਾਝ ਮ: ੫, ਪੰ. ੯੯

ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ 'ਜਸ' ਕੀਰਾ ॥੨॥੩॥
—ਆਸਾ ਰਵਿਦਾਸ ਜੀ, ਪੰ: ੪੮੬

ਸਭ ਊਪਰਿ ਨਾਨਕ ਕਾ ਠਾਕੁਰੁ ਮੈ 'ਜੇਹੀ' ਘਣ ਚੇਰੀ ਰਾਮ ॥੧॥
—ਸੂਹੀ ਛੰਤ ਮਹਲਾ ੫ ਘਰੁ ੩, ਪੰ: ੭੭੯

ਭੈਣਿ ਭਾਈ ਸਭਿ ਸਜਣਾ ਤੁਧੁ 'ਜੇਹਾ' ਨਾਹੀ ਕੋਇ ਜੀਉ ॥੧॥੨॥
—ਸਿਰੀ ਰਾਗੁ ਮ: ੧ ਘਰੁ ੩, ਪੰ. ੭੩

ਹੀਰੇ 'ਜੈਸਾ' ਜਨਮੁ ਹੈ ਕਉਡੀ ਬਦਲੈ ਜਾਇ ॥੧॥੧॥੧੮॥
—ਗਉੜੀ ਗੁਆਰੇਰੀ ਮ: ੧, ਪੰ: ੧੫੬

ਜਾ ਕੈ ਹਰਿ 'ਸਾ' ਠਾਕੁਰੁ ਭਾਈ ॥੧॥੨੨॥ —ਗਉੜੀ ਕਬੀਰ, ਪੰ: ੩੨੮

ਹੋਇ ਕ੍ਰਿਪਾਲ ਮਾਤ ਪਿਤ 'ਨਿਆਈ' ਬਾਰਿਕ ਜਿਉ ਪ੍ਰਤਿਪਾਰਿਆ ॥
੧॥੬॥੪੫॥ —ਆਸਾ ਮ: ੫ ਘਰੁ ੬, ਪੰ: ੩੮੨

ਓਹੁ 'ਜੇਵ' ਸਾਇਰ ਦੇਇ ਲਹਰੀ ਬਿਜੁਲ 'ਜਿਵੈ' ਚਮਕਏ ॥੧॥੫॥
—ਆਸਾ ਮ: ੧ ਛੰਤ ਘਰੁ ੩, ਪੰ ੪੩੯

ਉਦਰੁ ਨੈ 'ਸਾਣੁ' ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ ॥੧॥੧੫॥
—ਭੈਰਉ ਮ: ੩ ਘਰੁ ੨, ਪੰ ੧੧੩੧

(੭) ਮਧਿ, ਮਧੇ, ਮਾਹਿ, ਮਹਿ, ਮਾਹੀ, ਮੰਧੇ, ਮੈ, ਮੰਝਿ, ਮੰਝਾਹੂ, ਮਝਾਰ, ਵਿਚਿ, ਅੰਤਰਿ, ਅੰਤਰੇ, ਮਿਆਨੇ, ਮੰਧਾਹੀ, ਮੋ—

ਜੁਗ 'ਮਹਿ' ਰਾਮ ਨਾਮੁ ਨਿਸਤਾਰਾ ॥੩॥੧॥ —ਸੂਹੀ ਛੰਤ ਮ: ੩, ਪੰ: ੭੬੮

ਸਾਜਨ ਆਇ ਵੁਠੇ ਘਰ 'ਮਾਹੀ' ॥ —ਸੂਹੀ ਮ: ੩ ਛੰਤ, ਪੰ ੭੬੮

ਸਭ ਕੈ 'ਮਧਿ' ਅਲਿਪਤੋ ਰਹੈ ॥ —ਸੁਖਮਨੀ ਮ ੫, ਪੰ: ੨੮੪

ਕੋਟਿ 'ਮਧੇ' ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ ॥੩॥੧॥੨॥
—ਸੂਹੀ ਮ: ੩ ਛੰਤ, ਪੰ. ੭੬੮

ਜਿਸ ਤੇ ਉਪਜਿਆ ਤਿਸੁ 'ਮਾਹਿ' ਸਮਾਇਆ ਕੀਮਤਿ ਕਹਣੁ ਨ ਜਾਏ ॥
੪॥੨॥ —ਸੂਹੀ ਛੰਤ ਮ: ੫ ਘਰੁ ੧, ਪੰ ੭੭੮

ਤਤ ਸਮਦਰਸੀ ਸੰਤਹੁ ਕੋਈ ਕੋਟਿ 'ਮੰਧਾਹੀ' ॥੨॥੨੬॥੯੬॥
—ਸਿਰੀ ਰਾਗੁ ਮ: ੫, ਪੰਨਾ ੫੧

ਹਕੁ ਸਚੁ ਖਾਲਕੁ ਖਲਕ 'ਮਿਆਨੇ' ਸਿਆਮ ਮੂਰਤਿ ਨਾਹਿ ॥੨॥੧॥
—ਤਿਲੰਗ ਕਬੀਰ ਜੀ, ਪੰ ੭੨੭

ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ 'ਮੋ' ਧਰੁ ਰੇ ॥
ਪਾਵਨ ਨਾਮੁ ਜਗਤ 'ਮੈ' ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥
॥੧॥੯॥ —ਗਉੜੀ ਮ ੯, ਪੰ ੨੨੦

ਨਿਰਮਲ ਗੁਣ ਸਾਚੇ ਤਨੁ ਮਨੁ ਸਚਾ 'ਵਿਚਿ' ਸਾਚਾ ਪੁਰਖੁ ਪ੍ਰਭੁ ਸੋਈ
ਰਾਮ ॥ ਘਟ 'ਅੰਤਰੇ' ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥੪॥੨॥੩॥
—ਸੂਹੀ ਛੰਤ ਮਹਲਾ ੩ ਘਰੁ ੩, ਪ ੭ ੯

ਗੁਰ ਕਾ ਸਬਦੁ ਵਸਿਆ ਘਟ 'ਅੰਤਰਿ' ਸੇ ਜਨ ਸਬਦਿ ਸੁਹਾਏ ॥੧॥
—ਸੂਹੀ ਛੰਤ ਮਹਲਾ ੩ ਪੰ. ੭੭੦

ਓਪਤਿ ਪਰਲਉ ਨਿਮਖ 'ਮਝਾਰ' ॥੨॥੩॥ —ਗੋਂਡ ਮ: ੫, ਪੰ. ੮੬੨

ਹਠ 'ਮੰਝਾਹੂ' ਮੈ ਕੂ ਮਾਣਕੁ ਲਧਾ ॥੨॥੧੭॥
—ਰਾਮਕਲੀ ਵਾਰ ਮ. ੫; ਪੰ. ੯੬੪

ਫਰੀਦਾ ਭੂਮਿ ਰੰਗਾਵਲੀ 'ਮੰਝਿ' ਵਿਸੂਲਾ ਬਾਗੁ॥—ਸਲੋਕ ਫਰੀਦ, ਪੰ ੧੩੮੨

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ 'ਮਝਾਰਿ' ॥੧॥
ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥ ਓਹੁ ਰਾਖੈ ਚੀਤੁ
ਪੀਛੈ 'ਬਿਚਿ' ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥੨॥੫੧॥
ਗਉੜੀ ਮ: ੪, ਪੰ: ੧੬੮

ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ 'ਮਝੂਰਿ' ॥੧੨੬॥

—ਸਲੋਕ ਕਬੀਰ ਜੀਉ, ਪੰ: ੧੩੭੧

ਨਾਮਰਜਾਦੁ ਆਇਆ ਕਲਿ 'ਭੀਤਰਿ' ਬਾਹੁੜਿ ਜਾਸੀ ਨਾਗਾ ॥੧॥੧॥

—ਸਿਰੀ ਰਾਗੁ ਪਹਰੇ ਮ: ੧, ਪੰ. ੭੪

ਪਹਿਲੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ॥ ੧॥੧॥੩॥ —ਸਿਰੀ ਰਾਗ ਪਹਰੇ ਮ. ੪, ਪੰ: ੭੬

ਹਠ 'ਮਝਾਹੂ' ਮਾ ਪਿਰੀ ਪਸੇ ਕਿਉ ਦੀਦਾਰੁ ॥੧॥

—ਸਿਰੀ ਰਾਗ ਕੇ ਛੰਤ ਮ: ੫ ਡਖਣਾ, ਪੰ: ੮੦

ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ 'ਪੈ' ਅਮਰੁ ਭਇਆ ॥੨॥੨॥ ਸਿਰੀ ਰਾਗੁ ਤ੍ਰਿਲੋਚਨ ਜੀ ਪੰ: ੯੨

ਪੈ=ਵਿਚਿ।

ਸਰਬ 'ਨਿਰੰਤਰਿ' ਏਕੋ ਸੋਇ ॥੮॥੧੮॥ —ਸੁਖਮਨੀ

ਬੁਡਭੁਜ ਰੂਪ ਜੀਵੇ ਜਗ 'ਮਝਿਆ' ॥੨॥੨॥ —ਗਉੜੀ ਕਬੀਰ ਜੀ,ਪੰ: ੩੨੮

ਆਸ ਪਾਸ ਘਨ ਤੁਰਸੀ ਕਾ ਬਿਰਵਾ 'ਮਾਝ' ਬਨਾ ਰਸਿ ਗਾਊ ਰੇ ॥੧॥੬੬॥

—ਗਉੜੀ ਕਬੀਰ ਜੀ, ਪੰ ੩੩੮

ਗੁਰ ਕਾ ਸਬਦੁ ਗੁਰ 'ਥੈ' ਟਿਕੈ ਹੋਰ 'ਥੈ' ਪਰਗਟੁ ਨ ਹੋਇ ॥੧॥੩੨॥

—ਸਾਰੰਗ ਕੀ ਵਾਰ, ਪੰ. ੧੨੪੯

ਨੋਟ :—ਹੇਠ-ਲਿਖੇ 'ਸੰਬੰਧਕ' ਸਦਾ (ਿ-ਅੰਤ) ਹੁੰਦੇ ਹਨ :—

ਮਧਿ, ਵਿਚਿ, ਅੰਤਰਿ, ਮਹਿ, ਬਿਚਿ, ਨਿਰੰਤਰਿ, ਮਾਹਿ।

(੮) ਕਉ, ਨਉ, ਨੋ, ਕੂ, ਸਿਉ, ਖੇ (ਸਿੰਧੀ), ਕੋ, ਕੂੰ, ਜੋਗੁ, ਨਹੁ—

ਜਿਨ੍ 'ਕਉ' ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥ ੨॥੧॥ —ਸੂਹੀ ਛੰਤ ਮਹਲਾ ੩ ਘਰੁ ੨, ਪੰ. ੭੬੮

ਜਿਸ 'ਨੋ' ਤੇਰੀ ਟੇਕ ਸੋ ਸਦਾ ਸਦ ਜੀਵਦੀ ਬਲਿਰਾਮ ਜੀਉ ॥੧॥੨॥

—ਸੂਹੀ ਛੰਤ ਮਹਲਾ ੫, ਪੰ: ੭੭੮

ਏਸ 'ਨਉ' ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥੬॥

—ਰਾਮਕਲੀ ਮਹਲਾ ੩ ਅਨੰਦੁ

ਹਰਣਾਖੀ 'ਕੂ' ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥੧॥੬॥

—ਰਾਮਕਲੀ ਕੀ ਵਾਰ ਮਹਲਾ ੫, ਪੰ: ੯੫੯

ਐਸੇ ਲੋਗਨ 'ਸਿਉ' ਕਿਆ ਕਹੀਐ ॥੪੪॥ —ਗਉੜੀ ਕਬੀਰ, ਪੰ. ੩੩੨

ਪਾਰੁ ਕੈਸੇ ਪਾਇਬੋ ਰੇ ॥ ਮੋ 'ਸਉ' ਕੋਊ ਨ ਕਹੈ ਸਮਝਾਇ ॥੧॥

—ਗਉੜੀ ਰਵਿਦਾਸ, ਪੰ: ੩੪੬

ਜੇਤੇ ਖੰਡ ਬ੍ਰਹਮੰਡ,ਉਧਾਰੇ ਤਿੰਨ੍ਹ 'ਖੇ' ॥੨॥੧੦੮॥ —ਆਸਾ ਮ: ੫,ਪੰ. ੩੯੭

ਦਰਵੇਸੀ 'ਕੋ' ਜਾਣਸੀ ਵਿਰਲਾ ਕੋ ਦਰਵੇਸੁ ॥੧ ।੬ ।

—ਬਿਹਾਗੜੇ ਕੀ ਵਾਰ, ਪੰ: ੫੫੦

ਜੋ ਤਉ ਕੀਨੇ ਆਪਣੇ ਤਿਨਾ 'ਕੂੰ' ਮਿਲਿਓਹਿ ॥੧॥

—ਸਿਰੀ ਰਾਗ ਛੰਤ ਮ: ੫, ਪੰ ੮੧

ਜਿਨ 'ਕੌ' ਸਾਧੂ ਭੇਟੀਐ ਸੇ ਦਰਗਹ ਹੋਇ ਖਲਾਸ । ੫॥

—ਬਾਰਹਮਾਹ ਮ' ੫, ਪੰ. ੧੩੪

ਕਤਿਕ ਕਰਮ ਕਮਾਵਣੇ ਦੋਸੁ ਨ ਕਾਹੂ 'ਜੋਗੁ' ॥੯॥

—ਬਾਰਹਮਾਹ ਮ: ੫, ਪੰ: ੧੩੫

ਨੰਨਾਕਾਰੁ ਨ ਹੋਤਾ ਤਾ'ਕਹੁ'॥੩੬॥—ਗਉੜੀ ਬਾਵਨ ਅਖਰੀ ਮ: ੫, ਪੰ.੨੫੭

ਕਹੁ—ਕਉ, ਨੋ ।

(੯) ਕਾਰਣਿ, ਕਊ, ਕੈ, ਤਾਈ, ਅਰਥਿ, ਜੋਗੁ, ਕੀਐ, ਹੇਤਿ, ਕੂ, ਨਵਿਤ, ਨੋ—

ਸੰਪੈ 'ਕਾਰਣਿ' ਚਾਕਰ ਚੋਰ ॥੫੦॥ —ਓਅੰਕਾਰੁ, ਪੰ. ੯੩੭

ਏਕ ਜੀਅ 'ਕੈ' ਜੀਅ ਖਾਹੀ ॥੨॥ —ਮਲਾਰ ਮ: ੧ ਅਸਟਪਦੀਆ, ਪੰ: ੧੨੭੫

ਆਗੇ 'ਕਉ' ਕਿਛੁ ਤੁਲਹਾ ਬਾਧਹੁ ਕਿਆ ਭਰਵਾਸਾ ਧਨ ਕਾ ॥੧॥੧॥੯॥

—ਸਾਰੰਗ ਕਬੀਰ ਜੀਉ, ਪੰ ੧੨੫੩

ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨੁ 'ਤਾਈ' ॥੪॥੧॥

—ਬਿਲਾਵਲੁ ਮਹਲਾ ੧, ਪੰ. ੭੯੫

ਹਰਿ ਹਰਿ 'ਅਰਥਿ' ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੈ ॥
੧॥੧੦॥੨੪॥੬੨॥ —ਗਉੜੀ ਪੂਰਬੀ ਮ: ੪, ਪੰ: ੧੭੧

ਭਗਤਿ 'ਹੇਤਿ' ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥੧੯॥੭੦॥
—ਗਉੜੀ ਕਬੀਰ, ਪੰ: ੩੩੮

ਪ੍ਰੇਮੁ ਪਟੋਲਾ ਤੈ ਸਹਿ ਦਿਤਾ ਢਕਣ 'ਕੂ' ਪਤਿ ਮੇਰੀ ॥੧॥੮॥
—ਗੂਜਰੀ ਕੀ ਵਾਰ ਮ. ੫, ਪੰ: ੫੨੦

ਜਾ ਕੈ 'ਕੀਐ' ਸ੍ਰਮੁ ਕਰੈ ਤੇ ਬੈਰ ਬਿਰੋਧੀ ॥੩॥੩੬॥
—ਬਿਲਾਵਲ ਮ: ੫, ਪੰ: ੮੦੯

ਵਿਤ 'ਨਵਿਤ' ਭ੍ਰਮਿਓ ਬਹੁ ਭਾਤੀ, ਅਨਿਕ ਜਤਨ ਕਰਿ ਧਾਏ ॥੧॥੩॥
—ਮਾਰੂ ਮ: ੫, ਪੰ: ੯੯੯

ਮਨਮੁਖੁ ਜਗਤੁ ਨਿਰਧਨੁ ਹੈ ਮਾਇਆ 'ਨੋ' ਬਿਲਲਾਇ ॥੧॥੧੭॥
—ਮਾਰੂ ਕੀ ਵਾਰ ਮ: ੩, ਪੰ. ੧੦੯੨

ਤੀਰਥ ਉਦਮੁ ਸਤਿਗੁਰੂ ਕੀਆ, ਸਭ ਲੋਕ ਉਧਰਣ 'ਅਰਥਾ' ॥੨॥੪॥੧੦॥
—ਤੁਖਾਰੀ ਮ: ੪ ਪੰ: ੧੧੧੬

ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ 'ਜੋਗੁ' ॥੨੨॥
—ਵਾਰਾਂ ਤੇ ਵਧੀਕ, ਸਲੋਕ ਮ: ੧, ਪੰ: ੧੪੧੨

(੧੦) ਤੇ, ਪਾਹਾ, ਦੂ, ਸੈ, ਪਾਸਹੁ, ਸਿਉ, ਥਾਵਹੁ, ਪਹੁ—

ਮੁਖ 'ਤੇ' ਪੜਤਾ ਟੀਕਾ ਸਹਿਤ ॥੧॥ —ਰਾਮਕਲੀ ਮ: ੫, ਪੰ: ੮੮੭

ਖੋਜੀ ਖੋਜਿ ਲਧਾ ਹਰਿ ਸੰਤਨ 'ਪਾਹਾ' ਰਾਮ ॥
—ਬਿਲਾਵਲੁ ਮ: ੫ ਛੰਤ, ਪੰ: ੮੪੫

ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧ ਨੋ ਸਭ 'ਦੂ' ਰਖਿ ਲਈਐ ॥
੧॥੫॥ —ਗੋਂਡ ਮਹਲਾ ੪, ਪੰ: ੮੬੧

ਮਹਾ ਮਾਈ ਕੀ ਪੂਜਾ ਕਰੈ ॥ ਨਰ 'ਸੈ' ਨਾਰਿ ਹੋਇ ਅਉਤਰੈ ॥੩॥੨॥੬॥
—ਗੋਂਡ ਨਾਮਦੇਉ ਜੀ, ਪੰ: ੮੭੪

ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ 'ਪਾਸਹੁ' ਦੇਵਾਇਆ ॥੯
—ਬਿਲਾਵਲ ਵਾਰ ਮ: ੪, ਪੰ. ੮੫੩

ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ 'ਸਿਉ'॥੧॥ ਰਹਾਉ॥
—ਰਾਮਕਲੀ ਮ: ੫, ਪੰ: ੮੯੫

ਜੇ ਆਪਿ ਪਰਖ ਨ ਆਵਈ ਤਾ ਪਾਰਖੀਆ 'ਥਾਵਹੁ' ਲਇਓ ਪਰਖਾਇ ॥
੧॥੩੨॥ —ਸਾਰੰਗ ਕੀ ਵਾਰ ਮਹਲਾ ੪, ਪੰ. ੧੨੪੯

ਨਾਨਕ ਗੁਰੁ ਸਾਲਾਹੀ ਆਪਣਾ ਜਿਦੂ' ਪਾਈ ਪ੍ਰਭੁ ਸੋਇ ॥੪॥੨੭॥੬੦॥
—ਸਿਰੀ ਰਾਗੁ ਮ: ੩, ਪੰ. ੩੭

ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ 'ਹੂੰ' ਤੂੰ ਡਾਢਿਆ ॥੧੭॥
—ਸਿਰੀ ਰਾਗ ਕੀ ਵਾਰ, ਪੰ: ੯੦

ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ 'ਪਹੁ' ਨਸੀਐ ॥
੧॥੫॥੧੯॥੫੭॥ —ਗਉੜੀ ਪੂਰਬੀ ਮ. ੪, ਪੰ: ੧੭੦

ਨਾਨਕ ਮਨਮੁਖਾ 'ਨਾਲੋਂ' ਤੁਟੀ ਭਲੀ ਜਿਨ ਮਾਇਆ ਮੋਹੁ ਪਿਆਰੁ ॥੧॥੩੦॥
—ਗਉੜੀ ਵਾਰ ਮ: ੪, ਪੰ: ੩੧੬

ਬਿਰਹ ਵਿਛੋੜਾ ਧਣੀ 'ਸਿਉ' ਨਾਨਕ ਸਹਸੈ ਗੰਠਿ ॥੧॥੭॥
—ਗਉੜੀ ਵਾਰ ਮ: ੫, ਪੰ: ੩੧੯

ਸਿਉ=ਨਾਲੋਂ ।

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ 'ਪਹਿ' ਛਾਨਿ ਛਵਾਈ ਹੋ ॥੧॥੨॥
—ਸੋਰਠਿ ਨਾਮਦੇਵ ਜੀ, ਪੰ ੬੫੭

ਪਹਿ=ਪਾਸੋਂ, ਤੋਂ ।

ਕਹਿ ਰਵਿਦਾਸ ਹਾਥ 'ਪੈ' ਨੇਰੈ ਸਹਜੇ ਹੋਇ ਸੁ ਹੋਈ ॥੪॥੧॥
—ਸੋਰਠਿ ਰਵਿਦਾਸ ਜੀ, ਪੰ ੬੫੮

ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥
ਯਾਰ ਵੇ 'ਹਿਕੜ੍ਹੂੰ' ਹਿਕਿ ਚਾੜੈ ਹਉ ਕਿਸੁ ਚਿਤੇਹੀਆ ॥੪॥੧॥
—ਜੈਤਸਰੀ ਮ. ੫ ਛੰਤ ਘਰੁ ੧, ਪੰ: ੭੦੩

ਕੀਮ ਨ ਸਕਾ ਪਾਇ ਸੁਖ ਮਿਤੀ 'ਹੂ' ਬਾਹਰੇ ॥੨। ੧੫॥

—ਜੈਤਸਰੀ ਕੀ ਵਾਰ, ਪੰ: ੭੦੯

ਇਹ ਬੁਧਿ ਪਾਈ ਮੈ ਸਾਧੂ 'ਕੰਨਹੁ' ਲੇਖੁ ਲਿਖਿਓ ਧੁਰਿ ਮਾਥੈ ॥੨॥੧॥੧੮॥

—ਟੋਡੀ ਮ: ੫ ਘਰੁ ੪, ਪੰ: ੭੧੫

ਸੰਮਨ ਜਉ ਇਸ ਪ੍ਰੇਮ ਕੀ ਦਮ 'ਕ੍ਹਿਹੂ' ਹੋਤੀ ਸਾਟ ॥੧॥

—ਚਉਬੋਲੇ ਮ: ੫, ਪੰ: ੧੩੬੩

ਸਗਲ ਭਵਨ ਧਾਰੇ ਏਕ 'ਥੇ' ਕੀਏ ਬਿਸਥਾਰੇ ॥੩॥

—ਸਵਯੇ ਸ੍ਰੀ ਮੁਖ ਵਾਕੁ ਮ: ੫, ਪੰ: ੧੩੮੬

ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ 'ਥਾਵਹੁ' ਮਿਠੜਾ ॥੧॥੨॥੨੯॥

—ਸਿਰੀ ਰਾਗੁ ਮ: ੫ ਅਟਪਦੀਆ, ਪੰ: ੭੩

(੧੧) ਊਪਰਿ, ਪਰਿ, ਤਲਿ, ਹੇਠਿ, ਉਤੇ, ਜ਼ੇਰ (ਫ਼ਾਰਸੀ ਸ਼ਬਦ), ਤੈ, ਪਰ—

ਪੰਚ ਦੂਤ ਮੂੰਡ 'ਪਰਿ' ਠਾਢੇ ਕੇਸ ਗਹੇ ਫੇਰਾਵਤ ਹੇ ॥੩। ੨॥੮੮॥

—ਬਿਲਾਵਲੁ ਮਹਲਾ ੫, ਪੰਨਾ ੮੨੧

ਸਿਰ 'ਉਪਰਿ' ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥੫॥

—ਸੂਹੀ ਵਾਰ ਮਹਲਾ ੩, ਪੰ: ੭੮੭

ਸਭ 'ਊਪਰਿ' ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥

—ਸੂਹੀ ਛੰਤ ਮ: ੫ ਘਰੁ ੨, ਪੰ: ੭੭੯

ਪਵਹੁ ਚਰਣਾ 'ਤਲਿ' ਊਪਰਿ ਆਵਹੁ ਐਸੀ ਸੇਵ ਕਮਾਵਹੁ ॥੧॥੨॥

—ਰਾਮਕਲੀ ੫ ਘਰੁ ੧, ਪੰਨਾ ੮੮੩

ਕੂੰਨੇ 'ਹੇਠਿ' ਜਲਾਈਐ ਬਾਲਣ ਸੰਦੈ ਥਾਇ ॥੭੨॥
ਕੰਧੀ 'ਉਤੈ' ਰੁਖੜਾ ਕਿਚਰਕੁ ਬੰਨੈ ਧੀਰ ॥੯੬।

—ਸਲੋਕ ਫਰੀਦ ਜੀ, ਪੰਨਾ ੧੩੮੨

ਹਮ 'ਜੇਰ' ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥੧॥੧੩॥

—ਮਾਝ ਕੀ ਵਾਰ, ਪੰਨਾ ੧੪੩

ਜੇਕਰ ਸੂਤਕੁ ਮੰਨੀਐ 'ਸਭਤੈ' ਸੂਤਕੁ ਹੋਇ ॥੧॥੧੮॥

—ਆਸਾ ਦੀ ਵਾਰ, ਪੰਨਾ ੪੭੨

ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ 'ਪਰ' ਮਿਟੈ ਨ ਮੰਸੁ ॥
॥੪॥੨॥੫॥ —ਗੋਂਡ ਕਬੀਰ ਜੀ, ਪੰਨਾ ੮੭੧

ਨੋਟ—ਹੇਠ-ਲਿਖੇ ਸੰਬੰਧਕ (ਿ-ਅੰਤ) ਹਨ :—

ਉਪਰਿ, ਹੇਠਿ, ਊਪਰਿ, ਤਲਿ, ਪਰਿ ।

ਸੰਬੰਧਕ 'ਪਰਿ' ਕਦੇ ਕਦੇ (ਮੁਕਤਾ-ਅੰਤ) ਰੂਪ 'ਪਰ' ਵਿਚ ਭੀ ਵਰਤੀਦਾ ਹੈ ।

ਸੰਬੰਧਕ 'ਉਤੈ' (ੈ-ਅੰਤ) ਹੈ; ਲਫ਼ਜ 'ਸਭਤੈ' ਵਿਚ ਪੜਨਾਵ 'ਸਭ' ਦੇ ਨਾਲ ਸੰਬੰਧਕ 'ਉਤੈ' ਵਰਤਣ ਵੇਲੇ ਇਸ ਦਾ ਪਹਿਲਾ ਅੱਖਰ 'ਉ' ਉਡਾ ਦਿੱਤਾ ਗਿਆ ਹੈ। 'ਸਭਤੈ' = 'ਸਭ ਉਤੈ' ।

(੧੨) ਆਗੈ, ਪਾਛੈ—

ਅਨਦਿਨੁ ਭਗਤਿ ਕਰਹਿ ਗੁਰ 'ਆਗੈ' ਸਾਧਨ ਕੰਤ ਪਿਆਰੀ ॥੧॥੪।੫॥
—ਸੂਹੀ ਛੰਤ ਮਹਲਾ ੩, ਘਰੁ ੩, ਪੰਨਾ ੭੭੦

ਜਿਨਾ 'ਪਿਛੈ' ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥੧। ੯॥
—ਵਾਰ ਮਾਰੂ ਮਹਲਾ ੫ ਡਖਣੇ, ਪੰਨਾ ੧੦੯੭

ਨੋਟ:—ਸੰਬੰਧਕ 'ਆਗੈ', 'ਪਾਛੈ', 'ਪਿਛੈ' ਦੇ ਜੋੜ ਵਲ ਧਿਆਨ ਦੇਣਾ ਜਰੂਰੀ ਹੈ, ਇਹ (ੈ-ਅੰਤ) ਹਨ ।

(੧੩) ਜੇਵਡੁ, ਬਰਾਬਰਿ, ਮਿਕਦਾਰਾ, ਸਮਸਰਿ, ਸਾਰ, ਤੁਲਿ, ਭਰਿ, ਸਰਿ, ਸਾਰਖੇ—

ਗੁਰ 'ਜੇਵਡੁ' ਦਾਤਾ ਕੋ ਨਾਹੀ ਜਿਨਿ ਦਿਤਾ ਆਤਮ ਦਾਨੁ ॥੨॥੨੮॥੯੮॥
—ਸਿਰੀ ਰਾਗੁ ਮ: ੫, ਪੰਨਾ ੫੨

ਜੀਅੜਾ ਅਗਨਿ 'ਬਰਾਬਰਿ' ਤਪੈ ਭੀਤਰਿ ਵਗੈ ਕਾਤੀ ॥੬॥੫॥੧੭॥
—ਗਉੜੀ ਚੇਤੀ ਮ: ੧, ਪੰਨਾ ੧੫੬

ਮਨੁ ਮੈਮਤੁ ਮੈਗਲ 'ਮਿਕਦਾਰਾ' ॥੨॥੨੫॥ —ਗਉੜੀ ਮ: ੩, ਪੰਨਾ ੧੫੯

ਸੂਖ ਸਹਜ ਆਨੰਦ ਤਿਨਾ ਸੰਗਿ ਉਨ 'ਸਮਸਰਿ' ਅਵਰ ਨ ਦਾਤੇ ॥
॥੧॥੧੦॥੧੩੧॥ —ਗਉੜੀ ਮ: ੫, ਪੰਨਾ ੨੦੭

ਲਲਾ ਤਾ ਕੈ 'ਲਵੈ' ਨ ਕੋਊ ॥੧੨॥ —ਬਾਵਨ ਅਖਰੀ ਮ: ੫, ਪੰਨਾ ੨੫੨

ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ 'ਸਾਰ' ॥੧॥੨੧॥

—ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੪

ਨਾਮ 'ਤੁਲਿ' ਕਛੁ ਅਵਰੁ ਨ ਹੋਇ ॥੮॥੨॥ —ਸੁਖਮਨੀ

ਆਪਿ ਨ ਦੇਹਿ ਚੁਰੂ 'ਭਰਿ' ਪਾਨੀ ॥੨॥੪੪॥ —ਗਉੜੀ ਕਬੀਰ, ਪੰ: ੩੩੨

ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ 'ਸਰਿ' ਅਵਰੁ ਨ ਲਾਗੇ॥੨॥੧॥

—ਦੇਵਗੰਧਾਰੀ ਮ: ੪ ਘਰੁ ੧, ਪੰਨਾ ੫੬੭

ਤੇ ਘਰ ਮਰਹਟ 'ਸਾਰਖੇ' ਭੂਤ ਬਸਹਿ ਤਿਨ ਮਾਹਿ ॥੧੯੨॥

—ਸਲੋਕ ਕਬੀਰ ਜੀ, ਪੰ: ੧੩੭੪

ਨੋਟ : ਹੇਠ-ਲਿਖੇ ਸੰਬੰਧਕ (ਿ-ਅੰਤ) ਹਨ :—

ਬਰਾਬਰਿ, ਤੁਲਿ, ਸਰਿ, ਸਮਸਰਿ, ਭਰਿ।

ਸੰਬੰਧਕ 'ਸਮਸਰਿ' ਕਦੇ ਕਦੇ (ਿ) ਦੇ ਥਾਂ (ਮੁਕਤਾ-ਅੰਤ) ਭੀ ਮਿਲਦਾ ਹੈ।

(੧੪) ਬਾਦਰੈ, ਬਦਲਾਹਾ, ਬਦਲੈ, ਬਦਲੇ, ਬਦਲਾਵਨਿ, ਸਟੈ—

ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ 'ਬਦਲਾਹਾ' ॥੪॥

ਕਾਚ 'ਬਾਦਰੈ' ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ ॥੨॥੪॥

—ਸਾਰਗ ਮਹਲਾ ੫, ਪੰ. ੧੨੦੩

ਆਨ ਦੇਵ 'ਬਦਲਾਵਨਿ' ਦੈ ਹਉ ॥ —ਗੋਂਡ ਨਾਮਦੇਵ ਜੀ, ਪੰ ੮੭੪

ਕਉਡੀ 'ਬਦਲੇ' ਰਤਨੁ ਤਿਆਗਹਿ ॥੭੬॥ —ਗਉੜੀ ਮ: ੫, ਪੰ: ੧੯੪

ਕਉਡੀ 'ਬਦਲੈ' ਜਨਮੁ ਗਵਾਇਆ ਚੀਨ੍ਹਸਿ ਨਾਹੀ ਆਪੈ ॥੧॥

—ਸੂਹੀ ਮਹਲਾ ੩ ਘਰੁ ੧ ਅਸਟਪਦੀਆ, ਪੰ: ੭੫੩

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥ ਮੈ ਤਉ ਮੋਲਿ ਮਹਿਗੀ ਲਈ ਜੀਅ 'ਸਟੈ' ॥੨॥ —ਧਨਾਸਰੀ ਰਵਿਦਾਸ ਜੀ, ਪੰ. ੬੯੪

ਨੋਟ : ਸਟੈ, ਬਦਲੈ, ਬਾਦਰੈ (ੈ-ਅੰਤ) ਹਨ।

(੧੫) ਤਾਈਂ, ਲਉ, ਪੈ—

ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ 'ਤਾਈ' ਪਾਪ ਕਮਾਏ ॥੧॥੩॥

—ਗਉੜੀ ਮ: ੩ ਛੰਤ, ਪੰ, ੨੪੫

ਮੰਰਘਟ 'ਲਉ' ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਇਕੇਲਾ ॥੩॥੨॥

—ਸੋਰਠਿ ਕਬੀਰ ਜੀ, ਪੰ: ੬੫੪

ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ 'ਪੈ' ਚਲੇ ਨਿਰਾਸਾ ॥੧॥੩॥

—ਸੋਰਠਿ ਕਬੀਰ ਜੀ, ਪੰ: ੬੫੪

(੧੬) ਵਿਚੁਦੇ, ਵਿਚੁਦੋਂ—

ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ 'ਵਿਚੁਦੇ' ਤੁਝਹਿ ਧਿਆਈ ॥੧੯॥

—ਸੂਹੀ ਮ: ੪ ਘਰੁ ੨ ਅਸਟਪਦੀਆ, ਪੰ: ੭੫੮

ਸਤਿਗੁਰੁ ਸਰਾਫੁ ਨਦਰੀ 'ਵਿਚਦੋ' ਕਢੈ ਤਾ ਉਘੜਿ ਆਇਆ ਲੋਹਾ ॥੨॥੭॥

—ਰਾਮਕਲੀ ਕੀ ਵਾਰ ਮ: ੫, ਪੰ: ੯੬੦

(੧੭) ਵਿਚਹੁ—

ਪਾਣੀ 'ਵਿਚਹੁ' ਰਤਨ ਉਪੰਨੇ ਮੇਰੁ ਕੀਆ ਮਧਾਣੀ ॥੧॥੨੬॥

—ਮਾਝ ਕੀ ਵਾਰ, ਪੰ. ੧੫੦

(੧੮) ਕਰਿ, (by means of) ਪਰਣੈ—

ਜਲੁ ਢੋਵਉ ਇਹ ਸੀਸ 'ਕਰਿ' ਕਰ ਪਗ ਪਖਲਾਵਉ ॥੧॥੨੧॥੫੧॥

—ਬਿਲਾਵਲੁ ਮ: ੫ ਘਰੁ ੫, ਪੰਨਾ ੮੧੩

ਮਨ 'ਕਰ' ਕਬਹੂ ਨ ਹਰਿ ਗੁਨ ਗਾਇਓ ॥ —ਸਾਰਗ ਮ: ੯, ਪੰਨਾ ੧੨੩੧

ਅਖੀ 'ਪਰਣੈ' ਜੇ ਫਿਰਾਂ ਦੇਖਾ ਸਭੁ ਆਕਾਰੁ ॥੨॥੧੧॥

—ਸਾਰਗ ਕੀ ਵਾਰ, ਪੰਨਾ ੧੨੪੧

(੧੯) ਵਿਟਹੁ, ਕਉ, ਕੈ, ਨੋ—

ਮੇਰੇ ਸਤਿਗੁਰਾ ਹਉ ਤੁਧੁ 'ਵਿਟਹੁ' ਕੁਰਬਾਣੁ ॥

ਤੇਰੇ ਦਰਸਨ 'ਕਉ' ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤੁ ਨਾਮੁ ॥

੧॥ਰਹਾਉ॥੯੮॥ —ਸਿਰੀ ਰਾਗੁ ਮ: ੫, ਪੰਨਾ ੫੨

ਹਉ ਤਿਨ 'ਕੈ' ਬਲਿਹਾਰਣੈ ਦਰਿ ਸਚੈ ਸਚਿਆਰਾ ॥੨॥੪॥

—ਸਿਰੀ ਰਾਗੁ ਮ: ੧ ਅਸਟਪਦੀਆ, ਪੰ. ੫੧

ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ 'ਨੋ' ॥੧॥ਰਹਾਉ॥੧॥

—ਸਿਰੀ ਰਾਗੁ ਮ: ੧ ਘਰੁ ੩, ਪੰ: ੭੧

ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ 'ਵਿਟੜਿਅਹੁ' ਸਦ ਵਾਰੀ ਜੀਉ ॥੪॥੬੭॥ —ਗਉੜੀ ਮਾਝ ਮ: ੫, ਪੰ: ੧੭੪

(੨੦) ਕਨਿ, ਵਲਿ, ਓਰ, ਧਿਰਿ—

ਆਇ ਨ ਸਕਾ ਤੁਝ 'ਕਨਿ' ਪਿਆਰੇ ਭੇਜਿ ਨ ਸਕਾ ਕੋਇ ॥੧॥੩॥

—ਵਡਹੰਸੁ ਮ: ੧ ਘਰੁ ੨, ਪੰ: ੫੫੮

ਜਾ ਤੂ ਮੇਰੈ 'ਵਲਿ' ਹੈ ਤਾ ਕਿਆ ਮੁਹਛੰਦਾ ॥੭॥

—ਮਾਰੂ ਵਾਰ ਮ. ੫, ਡਖਣੇ ਮ: ੫, ਪੰ: ੧੦੯੬

ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ 'ਓਰ' ॥੧॥ਰਹਾਉ॥ ੨੦॥ —ਗੂਜਰੀ ਮ: ੫, ਪੰ: ੫੦੦

ਪਾਵ ਸੁਹਾਵੇ ਜਾਂ ਤਉ 'ਧਿਰਿ' ਜੁਲਦੇ ਸੀਸੁ ਸੁਹਾਵਾ ਚਰਣੀ ॥੨॥੧੫॥

—ਰਾਮਕਲੀ ਕੀ ਵਾਰ ਮ: ੫, ਪੰ: ੯੬੪

ਨੋਟ :—ਹੇਠ-ਲਿਖੇ 'ਸੰਬੰਧਕ' (ਿ-ਅੰਤ) ਹਨ—

ਕਨਿ, ਵਲਿ, ਧਿਰਿ ।

## ਕ੍ਰਿਆ ਵਿਸ਼ੇਸ਼ਣ (Adverb)

(੧) ਉਹ 'ਕ੍ਰਿਆ-ਵਿਸੇਸਣ' ਜੋ 'ਮੁਕਤਾ-ਅੰਤ' ਹਨ :—

(ੳ) ਅਨਤ, ਅਫਾਰ, ਅਬ । ਇਵ, ਏਵ । ਸੁਦਿਤਾਲ, ਸਿਤਾਬ, ਸਦ, ਸਮ, ਸਰਪਰ । (ਅ) ਕਹ, ਕੇਹ, ਕਤ, ਕੇਵ, ਕਿਵ । (ੲ) ਜਸ, ਜਤ, ਜਬ, ਜਿਵ । (ਸ) ਤ, ਤਹ, ਤਤ, ਤੜ, ਤਿਵ । ਨ, ਨਹ, ਨਾਹਿਨ, ਨਿਤ, ਨਤਰ, ਨਿਦਾਨ, ਨਿਮਖ । (ਹ) ਬੀਚ, ਬਰਕਸ, ਮਤ ।

(੨) ਜੋ (ਾ-ਅੰਤ) ਹਨ :—

(ੳ) ਊਹਾ, ਅਥਵਾ, ਈਹਾ, ਸਦਾ । (ਅ) ਕਿਆ, ਕਹਾ,

ਕਿੰਥਾ, ਖੌੜਸਾ, ਘਣਾ । (ੲ) ਜਾ, ਜਹਾ, ਜੇਹਾ । (ਸ) ਤਾ, ਤਹਾ, ਤੇਹਾ, ਨੇਰਾ । (ਹ) ਪਿਛਾਹਾ, ਬਿਰਥਾ ।

(੩) (ਿ-ਅੰਤ) :—

(ੳ) ਉਪਜੰਪਿ, ਊਪਰਿ, ਊਭਿ, ਉਰਧਿ । ਅਤਿ, ਆਦਿ, ਅੰਤਿ, ਅੰਤਰਿ, ਅੰਦਰਿ, ਅਵਲਿ (ਅਉਲਿ) । ਸਾਥਿ, ਸਦਾਕਾਰਿ, ਸਮਸਰਿ, ਸਰਬਤਿ । ਹੁਣਿ, ਹਜੂਰਿ, ਹਦੂਰਿ । (ਅ) ਕਿ, ਕਾਹਿ, ਕਤਹਿ, ਕਦਿ, ਕਲ੍ਹਿ, ਕਾਲਿ । (ੲ) ਜਦਿ, ਜਿਨਿ (= ਮਤ), ਜਾਮਿ । (ਸ) ਤਦਿ, ਤਬਹਿ, ਤਾਮਿ, ਦੂਰਿ, ਧੁਰਿ, ਧ੍ਰਕਿ, ਨਾਹਿ, ਨਾਹਨਿ, ਨਿਕਟਿ; ਨੀਤਿ, ਨਿਦਾਨਿ, ਨੇਰਿ, ਨਿਰਤਿ, ਨੀਂਮਿ, ਨਾਲਿ । (ਹ) ਪਾਸਿ, ਪੁਨਰਪਿ, ਪਾਰਿ, ਪੂਰਿ, ਪਰਤਖਿ, ਪੂਰਬਿ, ਫੁਨਿ, ਫਿਰਿ । ਬਹੁਰਿ, ਬਾਹਰਿ, ਬਹੋਰਿ, ਬਾਹੁੜਿ, ਬਹੁੜਿ, ਬਾਦਿ, ਬੇਗਿ । ਭਿ, ਭੀਤਰਿ, ਭਰਪੁਰਿ, ਭਰਪੂਰਿ । ਮਝਿ, ਮਨਹਿ, ਮੂਲਿ । ਯਾਦਿ, ਰੇਗਿ, ਵਖਿ, ਵਿਚਿ, ਵਤਿ ।

(੪) (ੀ-ਅੰਤ) :—

ਈ, ਹੀ । ਨਹੀ, ਨੀਮੀ । ਭੀ ।

(੫) (ੁ-ਅੰਤ) :—

(ੳ) ਅਗਹੁ, ਅਚਿੰਤੁ, ਅਜੁ, ਆਜੁ, ਅਜਹੁ, ਅੰਦਰਹੁ, ਅਲਗੁ । ਇਉ, ਏਥਹੁ, ਸਭਤੁ, ਹੋਰਤੁ । (ਅ) ਕਿਉ, ਕੇਉ, ਕਾਇਤੁ, ਕਿਤੁ, ਕੇਤਕੁ, ਕਿਥਹੁ, ਕਦਹੁ । ਖਿਨੁ । (ੲ) ਚਿਰੁ, ਜੁ ਜਉ, ਜਿਉ, ਜਿਤੁ, ਜਾਵਤੁ (ਸ) ਤਉ, ਤਿਥਹੁ, ਤਾਪਰੁ, ਤਿਲੁ । ਦਰਹਾਲੁ । ਨਹੁ, ਨਿਹਚਉ, ਨਿਸੰਗੁ, ਨੈਤ੍ਰੁ, ਨਾਤਰੁ, ਨੇਰਉ । (ਹ) ਪਿਛਹੁ । ਬਾਹਰਹੁ । ਮਤੂ । (ਕ) ਵਿਚਹੁ ।

(੬) (ੂ ਅੰਤ) :—

(ੳ) ਐਥਾਊ, ਹੂ । (ਅ) ਕਿਕੂ, ਕਛੂ ।

(੭) (ੇ-ਅੰਤ) :—

(ੳ) ਐਸੇ, ਅੰਤੇ, ਸਉਹੇ. ਹਦੂਰੇ। (ਅ) ਕਾਏ, ਕੈਸੇ, ਕਾਹੇ, ਕਦੇ। (ੲ) ਜੇ। (ਸ) ਤਦੇ, ਤਲੇ, ਨੇਰੇ, ਨਾਲੇ। (ਹ) ਪਾਛੇ, ਭਰਪੂਰੇ, ਭਲਕੇ।

(੮) (ੈ-ਅੰਤ) :—

(ੳ) ਊਘੈ, ਊਭੈ, ਓਥੈ, ਓਰੈ। ਅਗੈ, ਆਗੈ, ਅਜੈ, ਐਥੈ। ਈਭੈ, ਏਵੈ। ਸਭਤੈ। ਹੈ ('ਹੀ' ਤੋ ਬਣਿਆ ਹੋਇਆ)। (ਅ) ਕਿਥੈ। (ੲ) ਜਿਥੈ। (ਸ) ਤਿਥੈ ਤਲੈ, ਤਿਵੈ, ਨੇੜੈ,। (ਹ) ਪਿਛੈ, ਪੀਛੈ।

(੯) (ੋ-ਅੰਤ) :— (ੳ) ਜੋ।

(੧੦) (ੌ-ਅੰਤ) :—(ੳ) ਜੌ। (ਅ) ਤੌ।

## ਕ੍ਰਿਆ-ਵਿਸ਼ੇਸ਼ਣੋਕਤੀ (Adverbial Phrase)

(੧) ਸਮਾ-ਵਾਚਕ :—

(ੳ) ਆਠ ਪਹਰ, ਨਿਤ ਪ੍ਰਤਿ, ਨਿਤਾਪ੍ਰਤਿ, ਨਿਰੰਤਰਿ, ਖਿਨੁ ਪਲੁ, ਅਨਦਿਨੁ; ਆਦਿ ਜੁਗਾਦਿ, ਪਹਿਲੋ ਦੇ; ਪਿਛੋ ਦੇ; ਤਤਖਿਣਤਾਲਿ; (ਅ) (i) ਦਿਨੁ ਰਾਤੀ, ਦਿਨੁ ਰੈਣਿ, ਦਿਨਸੁ ਰੈਣਿ, ਦਿਨੁ ਰੈਣਾਰੇ, ਦਿਨੁ ਰੈਨਾਈ, ਦਿਨਸੁ ਸਭ ਰੈਨੀ, ਦਿਨਸੁ ਅਰ ਰਾਤਿ, (ii) ਅਹਿਨਿਸਿ; (iii) ਰੈਨਿ ਦਿਵਸੁ, ਰੈਣਿ ਦਿਨਸੁ, ਰਾਤਿ ਦਿਨੰਤਿ, ਨਿਸਿ ਬਾਸੁਰ, (ੲ) ਕਬਹੀ ਨ, ਕਬਹੂੰ ਨ, ਕਦੇ ਮੂਲਿ ਨ, ਨ ਕਾਹੂ ਬੇਰੇ।

(੨) ਥਾ-ਵਾਚਕ :—

(ੳ) ਜਹਾ ਕਹਾ, ਜਹ ਕਹ, ਜਤ ਕਤਹਿ, ਜਿਥੈ ਕਿਥੈ, ਅੰਤਰਿ ਬਾਹਰਿ, ਘਰਿ ਦਰਿ; (ਅ) ਆਸ ਪਾਸ, ਪਾਸਿ ਦੁਆਸਿ, ਚਉਗਿਰਦ, ਇਤ ਉਤ, ਇਤ ਊਤਹਿ, ਈਤ ਊਤ, ਪੇਈਐ ਸਾਹੁਰੈ, ਹਲਤਿ ਪਲਤਿ; (ੲ) ਤਿਹੁ ਲੋਇ, ਤ੍ਰੈ ਲੋਈ; (ਸ) ਦਹਦਿਸ, ਦਹਦਿਸਿ, ਚਉਦਿਸ; (ਹ) ਦੂਰਹੁ ਹੀ, ਦੂਰ ਤੇ; (ਕ) ਅਨ ਕਤਹਿ ਨ, ਨੇਰੈ ਹੀ ਤੇ ਨੇਰਾ,

ਵਣਿ ਤ੍ਰਿਣਿ, ਅਗਹੁ ਪਿਛਹੁ, ਵਿਚੁਦੇ।

(ਤ) ਵਿਧੀ-ਵਾਚਕ :—

(ੳ) ਕਿਉ ਨ, ਕਿਵੈ ਨ, ਕਵਨ ਮੁਖਿ, ਕਾਹੇ ਕਉ, ਕਿਤੁ ਅਰਥਿ, ਕਿਤ ਕਉ, ਕਿਤ ਕੂ; (ਅ) ਤਾ ਭੀ, ਇਵ ਹੀ; (ੲ) ਤਿਲੁ ਸਾਰ, ਇਕੁ ਤਿਲੁ; (ਸ) ਬਹੁ ਪਰਕਾਰ, ਅਗੋ ਪਿਛੀ।

## ਚਿਰੁ

ਜਿਚਰੁ, ਕਿਚਰੁ, ਤਿਚਰੁ।

ਸਬਦ 'ਕਿਚਰੁ' ਸੰਸਕ੍ਰਿਤ ਦੇ ਦੋ ਸਬਦਾ ਦੇ ਮੇਲ ਤੋਂ ਬਣਿਆ ਹੈ—

ਕਿਯਤ ਚਿਰੰ=ਕਿਯੱਚਿਰੰ।

ਇਸੇ ਤਰ੍ਹਾ 'ਜਿਚਰੁ' ਸੰਸਕ੍ਰਿਤ ਦੇ 'ਯਾਵਤ ਚਿਰੰ' ਅਤੇ 'ਤਿਚਰੁ' ਸੰਸਕ੍ਰਿਤ ਦੇ 'ਤਾਵਤ ਚਿਰੰ' ਤੋਂ ਬਣਿਆ ਹੈ।

'ਜਿਚਰੁ' ਵਸੀ ਪਿਤਾ ਕੈ ਸਾਥਿ ॥ 'ਤਿਚਰੁ' ਕੰਤੁ ਬਹੁ ਫਿਰੈ ਉਦਾਸ ॥੨॥੩॥

—ਆਸਾ ਮ: ੫, ਪੰ ੩੭੧

'ਕਿਚਰੁ' ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥

—ਸਲੋਕ ਫਰੀਦ ਜੀ, ਪੰ: ੧੩੭੮

## ਕਾਲਿ (ਕਾਲ)

ਅੰਤਿ ਕਾਲਿ, ਤਤਕਾਲ, ਚਿਰੰਕਾਲ;

'ਚਿਰੰਕਾਲ' ਪਾਈ ਦ੍ਰੁਲਭ ਦੇਹ ॥੩॥੨੩॥ —ਰਾਮਕਲੀ ਮ: ੫, ਪੰ. ੮੯੦

'ਅੰਤਿ ਕਾਲਿ' ਮਤੁ ਲਾਗੈ ਭੀੜ ॥੧॥੧੪॥

—ਰਾਮਕਲੀ ਕੀ ਵਾਰ ਮ: ੩, ਪੰ: ੯੫੪

'ਅੰਤਕਾਲਿ' ਜਮੁ ਮਾਰੈ ਠੇਹ ॥੧॥੩॥੩॥ —ਮਲਾਰ ਮ: ੧, ਪੰਨਾ ੧੨੫੭

'ਅੰਤਕਾਲ' ਫਿਰਿ ਫਿਰਿ ਨ ਰੋਇ ॥੨॥੯॥ —ਬਸੰਤੁ ਮ: ੫, ਪੰ. ੧੧੮੨

ਜੋ ਜੋ ਕਹੈ ਠਾਕੁਰ ਪਹਿ ਸੇਵਕੁ 'ਤਤਕਾਲ' ਹੋਇ ਆਵੈ ॥੭॥੧੨੯॥

—ਆਸਾ ਮ: ੫, ਪੰ: ੪੦੩

## 'ਭਾਇ'

'ਏਕ ਭਾਇ' ਦੇਖਉ ਸਭ ਨਾਰੀ ॥ ਕਿਆ ਜਾਨਉ ਸਹ ਕਉਨ ਪਿਆਰੀ ॥
੨॥੨੧॥ —ਗਉੜੀ ਕਬੀਰ ਜੀ, ਪੰ: ੩੨੭

'ਭੋਲੇ ਭਾਇ' ਮਿਲੇ ਰਘੁਰਾਇਆ ॥੪॥੬॥ —ਗਉੜੀ ਕਬੀਰ ਜੀ, ਪੰ: ੩੨੪

ਨਾਨਕ ਕ੍ਰਿਪਾ ਕਰੇ ਜਗਜੀਵਨੁ 'ਸਹਜ ਭਾਇ' ਲਿਵ ਲਾਏ ॥੪॥੧੬॥
—ਆਸਾ ਮ: ੧, ਪੰ: ੩੫੩

ਸੇਵਕ ਭਾਇ' ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥੧੪॥
—ਗਉੜੀ ਕੀ ਵਾਰ ਮ: ੪, ਪੰ. ੩੦੯

ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ 'ਸਤਿ ਸੁਭਾਇ' ॥੭॥
—ਥਿਤੀ ਗਉੜੀ ਮ: ੫, ਪੰ: ੨੯੮

ਬਿਲਲਾਪ ਬਿਲਲ ਬਿਨੰਤੀਆ 'ਸੁਖ ਭਾਇ' ਚਿਤ ਹਿਤੰ ॥੧॥੧॥੫॥
—ਗੂਜਰੀ ਮ: ੧ ਘਰੁ ੪ ਅਸਟਪਦੀ, ਪੰ. ੫੦੫

'ਭੈ ਭਾਇ' ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ॥੭॥੧॥੫॥
—ਗੂਜਰੀ ਮ: ੧ ਘਰੁ ੪ ਅਸਟਪਦੀ, ਪੰ: ੫੦੫

ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ' ॥੧॥੪॥
—ਗੂਜਰੀ ਕੀ ਵਾਰ ਮ: ੩, ਪੰ. ੫੦੯

'ਇਕ ਭਾਇ' ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ ॥੩॥੧॥
—ਬਿਲਾਵਲੁ ਮ: ੧ ਛੰਤ ਦਖਣੀ, ਪੰ ੮੪੩

ਗੁਰ ਕੈ ਸਬਦਿ ਰਚੇ 'ਮਨ ਭਾਇ' ॥੨॥੨॥
—ਰਾਮਕਲੀ ਮ: ੧, ਅਸਟਪਦੀਆ, ਪੰ: ੯੦੩

ਰਾਜਾ ਰਾਮੁ ਮਉਲਿਆ 'ਅਨਤ ਭਾਇ' ॥੧॥ – ਬਸੰਤ ਕਬੀਰ ਜੀ,ਪੰ ੧੧੯੩

ਏਕ ਭਾਇ, ਭੋਲੇ ਭਾਇ, ਸਹਜ ਭਾਇ, ਸੇਵਕ ਭਾਇ, ਸਤਿ ਸੁਭਾਇ, ਸੁਖੁ ਭਾਇ, ਭੈ ਭਾਇ, ਦਸਵੈ ਭਾਇ, ਇਕ ਭਾਇ, ਮਨ ਭਾਇ, ਅਨਤ ਭਾਇ ।

## ਲਗੁ, ਲਉ

'ਜਬ', 'ਤਬ' ਆਦਿਕ ਕ੍ਰਿਆ-ਵਿਸੇਸਣਾ ਦੇ ਨਾਲ ਸਬਦ 'ਲਗੁ' ਜਾ 'ਲਉ' ਲਗਾ ਕੇ ਕ੍ਰਿਆ-ਵਿਸੇਸਣੋਕਤੀ' ਬਣਾਈ ਜਾਂਦੀ ਹੈ; ਜਿਵੇਂ—

(ੳ) ਕਹ ਲਉ, ਕਹਾ ਲਉ;

(ਅ) ਜਬ ਲਗੁ, ਜਉ ਲਉ, ਜਉ ਲਗੁ, ਜਾ ਲਗੁ;

(ੲ) ਤਬ ਲਗੁ, ਤਊ ਲਗੁ, ਤਉ ਲਉ, ਤਊ ਲਉ।

(ੳ) ਏਕ ਨਾਮ ਬਿਨੁ 'ਕਹ ਲਉ' ਸਿਧੀਆ ॥੪੩॥

—ਗਉੜੀ ਬਾਵਨ ਅਖਰੀ ਮ: ੫, ਪੰ: ੨੫੯

ਮਹਮਾ ਨਾਮ 'ਕਹਾ ਲਉ' ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥੪॥

—ਸੋਰਠਿ ਮ. ੯, ਪੰ. ੬੩੨

(ਅ)'ਜਬ ਲਗੁ' ਹੁਕਮੁ ਨ ਬੂਝਤਾ'ਤਬ ਹੀ ਲਉ'ਦੁਖੀਆ ॥੩॥੧੭॥੧੧੯॥

—ਆਸਾ ਮ: ੫, ਪੰ: ੪੦੦

'ਜਉ ਲਗੁ' ਜੀਉ ਪਰਾਣ ਸਚੁ ਧਿਆਈਐ ॥੨੧॥

— ਆਸਾ ਮ: ੧ ਅਸਟਪਦੀਆ, ਪੰ. ੪੨੨

ਕਿਉ ਨ ਮਰੀਜੈ ਰੋਇ 'ਜਾ ਲਗੁ' ਚਿਤਿ ਨ ਆਵਈ ॥੧॥੨੦॥

—ਮ: ੨, ਸੂਹੀ ਕੀ ਵਾਰ, ਪੰ: ੭੯੨

(ੲ) 'ਤਬ ਲਗੁ' ਪ੍ਰਾਨੀ ਤਿਸੈ ਸਰੇਵਹੁ 'ਜਬ ਲਗੁ' ਘਟ ਮਹਿ ਸਾਸਾ॥੨॥੪॥

—ਸੂਹੀ ਕਬੀਰ ਜੀ, ਪੰ: ੭੯੩

ਜਉ ਲਗੁ ਪ੍ਰਾਨ 'ਤਊ ਲਗੁ' ਸੰਗੇ ॥੩॥੯॥ —ਗੋਂਡ ਕਬੀਰ ਜੀ, ਪੰ: ੮੭੨

'ਜਉ ਲਉ' ਰਿਦੈ ਨਹੀ ਪਰਗਾਸਾ 'ਤਉ ਲਉ' ਅੰਧ ਅੰਧਾਰਾ ॥੧॥੧੧॥

—ਸਾਰਗ ਮ: ੫, ਪੰ: ੧੨੦੫

ਡੀਗਨ ਡੋਲਾ 'ਤਊ ਲਉ' ਜਉ ਮਨ ਕੇ ਭਰਮਾ ॥੧॥੧੧੯॥

—ਆਸਾ ਮ. ੫, ਪੰ. ੪੦੦

## ਥਾਇ, ਠਾਇ, ਥੈ, ਠੈ

ਸੰਸਕ੍ਰਿਤ ਸਬਦ 'ਸਥਾਨ' 'ਨਾਵ' ਤੋਂ ਪ੍ਰਾਕ੍ਰਿਤ ਅਤੇ ਪੰਜਾਬੀ

ਰੂਪ 'ਥਾਉ' ਹੈ। ਇਸ ਦਾ ਅਧਿਕਰੱਣ ਕਾਰੱਕ, ਇਕ-ਵੱਰਨ 'ਥਾਇ' ਅਤੇ ਇਸ ਦੇ ਰੂਪ 'ਠਾਇ', 'ਥੈ', 'ਠੈ' ਕੁਝ ਸਬਦਾ ਨਾਲ ਮਿਲ ਕੇ ਕ੍ਰਿਆ-ਵਿਸੇਸ਼ਣੋਕਤੀ' ਬਣਾਉਂਦੇ ਹਨ; ਜਿਵੇਂ—

(ੳ) ਸਭ ਥਾਇ, ਹਭ ਥਾਇ, ਤਿਥਾਈ, ਕਿਥਾਊ;

(ਅ) ਇਕ ਠਾਈ, ਕਿਤੁ ਠਾਇ; ਇਕ ਠਾਇ;

(ੲ) ਇਕਥੈ, ਹੋਰਥੈ, ਕਿਸਥੈ, (ਸ) ਕੈਠੈ। ਉਦਾਹਰਣ :—

ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ 'ਕਿਥਾਊ' ਪਾਹੀ ॥੧॥੨੬॥
—ਮ: ੧, ਮਾਝ ਕੀ ਵਾਰ, ਪੰ: ੧੪੯

## ਬਿਧਿ

ਬਹੁਬਿਧਿ ਇਨ ਬਿਧਿ, ਕਿਨ ਬਿਧਿ, ਇਹ ਬਿਧਿ, ਨਾਨਾ ਬਿਧ, ਬਹੁ ਭਿਤਿ, ਕਿਤੁ ਭਤਿ;

'ਇਹ ਬਿਧਿ' ਕੋਇ ਨ ਤਰਿਓ ਮੀਤ ॥੩॥੧੭॥ —ਰਾਮਕਲੀ ਮ.੫, ਪੰ. ੮੮੮

'ਇਨ ਬਿਧਿ' ਸੰਤਹੁ ਉਤਰਹੁ ਪਾਰਿ॥੨॥੮॥—ਭੈਰਉ ਨਾਮਦੇਵ ਜੀ,ਪੰ ੧੧੬੫

'ਕਿਤੁ ਬਿਧਿ' ਆਸਾ ਮਨਸਾ ਖਾਈ ॥੧੯॥ —ਸਿਧ ਗੋਸਟਿ ਮ. ੧, ਪੰ: ੯੪੦

'ਕਿਨ ਬਿਧਿ' ਹੀਅਰੋ ਧੀਰੈ ਨਿਮਾਨੋ ॥੫॥ —ਸੂਹੀ ਮ: ੫, ਪੰ: ੭੩੭

'ਨਾਨਾ ਬਿਧਿ' ਕੀਨੋ ਬਿਸਥਾਰੁ ॥੪॥੧੬॥ —ਸੁਖਮਨੀ ਮ: ੫

'ਬਹੁ ਬਿਧਿ' ਭਾਡੇ ਘੜੈ ਕੁਮ੍ਹਾਰਾ ॥੩॥੧॥ —ਭੈਰਉ ਮ: ੩, ਪੰ: ੧੧੨੮

ਹੁਕਮੀ ਸ੍ਰਿਸਟਿ ਸਾਜੀਅਨੁ 'ਬਹੁ ਭਿਤਿ' ਸੰਸਾਰਾ ॥੨॥
—ਸੂਹੀ ਕੀ ਵਾਰ, ਪੰ: ੭੮੬

## ਕਰਿ (ਕਰ)

ਕਾ ਕਰਿ, ਕਿਉ ਕਰਿ; ਜੇ ਕਰਿ, ਜੌ ਕਰਿ, ਜਿਤੁ ਕਰਿ; ਪੂਰੁ ਕਰਿ;

ਮੂਏ ਮਰਮੁ ਕੋ 'ਕਾ ਕਰਿ' ਜਾਨਾ ॥ —ਗਉੜੀ ਕਬੀਰ ਜੀ, ਪੰ ੩੨੫

'ਕਿਉ ਕਰਿ' ਵੇਖਾ ਕਿਉ ਸਾਲਾਹੀ ॥੭॥੧੬॥
—ਮਾਝ ਮ: ੩ ਅਸਟਪਦੀਆ, ਪੰ' ੧੧੯

'ਜੇਕਰਿ' ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥੧॥੧੮॥

—ਆਸਾ ਦੀ ਵਾਰ

'ਜੌਕਰਿ' ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥੨॥੩॥੫੪॥

—ਗਉੜੀ ਕਬੀਰ ਜੀ, ਪੰ: ੩੩੫

ਕਵਨ ਸੁ ਜੁਗਤਿ 'ਜਿਤੁ ਕਰਿ' ਭੀਜੈ ॥੨॥੮੫॥ —ਗਉੜੀ ਮ:੫, ਪੰ: ੧੮੧

'ਪੂਰੁ ਕਰਿ' ਕਾਇਆ ਕਪੜੁ ਪਹਿਰਾ ਧੋਵਾ ਸਦਾਕਾਰਿ ॥੧॥੪॥

—ਮਾਝ ਕੀ ਵਾਰ, ਪੰ: ੧੩੯

## ਧਿਰਿ (ਧਰ)

'ਜਿਹ ਧਿਰਿ' ਦੇਖਾ 'ਤਿਹਧਿਰਿ' ਮਉਜੂਦੁ ॥੧॥੪॥

—ਸਿਰੀ ਰਾਗ ਕੀ ਵਾਰ, ਪੰ: ੮੪

ਤੁਧ ਨੋ ਛੋਡਿ ਜਾਈਐ ਪ੍ਰਭ 'ਕੈਂਧਰਿ' ॥੩॥੫॥ —ਆਸਾ ਮ: ੫,ਪੰ: ੩੭੧

## ਪਰਿ (ਪੈ)

ਤਉ ਪਰਿ, ਜਉਪੈ,

ਘੂੰਘਟੁ ਤੋਰੋ 'ਤਉਪਰਿ' ਸਾਚੈ ॥੩॥੨੪॥ —ਆਸਾ ਕਬੀਰ ਜੀ, ਪੰ: ੪੮੪

'ਜਉਪੈ' ਰਸਨਾ ਰਾਮੁ ਨ ਕਹਿਬੋ ॥੮॥ —ਗਉੜੀ ਕਬੀਰ ਜੀ,ਪੰ: ੩੨੫

'ਅਵਧੀ' ਵਿਚ 'ਜੌਪੈ' ਮਿਲਦਾ ਹੈ

'ਜੌਪੈ' ਕ੍ਰਿਪਾ ਜਰੈ ਮੁਨਿ-ਗਾਤਾ ॥ ਕ੍ਰੋਧ ਭਏ ਤਨੁ ਰਾਖੁ ਵਿਧਾਤਾ ॥੩੧੫॥

—ਰਾਮਾਇਣ

## ਇਕ

'ਇਕਾਗ੍ਰਤਾ'—ਭਾਵ ਜਾਹਰ ਕਰਨ ਵਾਸਤੇ, ਲਫ਼ਜ 'ਇਕ' ਨੂੰ 'ਮਨ', 'ਚਿਤ 'ਆਦਿਕ ਸਬਦਾ ਦੇ ਪਹਿਲਾ ਵਰਤ ਕੇ ਅੰਤਲੇ ਸਬਦ ਨੂੰ ਅਧਿਕਰਣ ਕਾਰਕ, ਇਕ-ਵਚਨ ਵਿਚ ਵਰਤੀਦਾ ਹੈ; ਜਿਵੇਂ—

ਖਸਮੁ ਧਿਆਈ 'ਇਕ ਮਨਿ' ਇਕ ਭਾਇ ॥੧੨॥ —ਬਸੰਤੁ ਮ:੫,ਪੰ: ੧੧੮੩

'ਇਕ ਚਿਤਿ' 'ਇਕ ਮਨਿ' ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ ॥੨॥੧॥

—ਬਿਲਾਵਲੁ ਮ: ੫ ਛੰਤ, ਪੰ. ੮੪੫

ਇਕ ਮਨਿ, ਇਕ ਚਿਤਿ। ਇਕ ਭਾਇ।

## ਵੀਪਸਾ

ਜਦੋਂ ਕਿਸੇ ਕੰਮ ਦਾ ਕਿਸੇ ਸਮੇ 'ਮੁੜ ਮੁੜ' ਹੋਣਾ ਦੱਸਣਾ ਹੋਵੇ, ਜਾ, 'ਹਰ ਥਾਂ' ਹੋਣਾ ਜਾਹਰ ਕਰਨਾ ਹੋਵੇ, ਤਾ ਕਵਿਤਾ ਵਿਚ 'ਅਲੰਕਾਰ' ਦੇ ਤੌਰ ਤੇ ਕਵੀ ਜਨ ਉਨ 'ਸਮੇਂ' ਜਾ 'ਥ' ਦੇ ਵਾਚਕ ਸਬਦ ਨੂੰ ਦੂਜੀ ਵਾਰੀ ਵਰਤਦੇ ਹਨ। ਕਵਿਤਾ ਵਿਚ ਇਸ ਨੂੰ 'ਵੀਪਸਾ' ਅਲੰਕਾਰ ਕਹੀਦਾ ਹੈ। ਗੁਰਬਣੀ ਵਿਚ ਭੀ ਇਸ ਦੀ ਵਰਤੋਂ ਬਹੁਤ ਹੈ।

(ੳ) ਸਮਾ-ਵਾਚਕ—ਕ੍ਰਿਆ ਵਿਸੇਸਣੋਕਤੀ :—

ਜੁਗੁ ਜੁਗੁ, ਜੁਗਿ ਜੁਗਿ, ਫਿਰਿ ਫਿਰਿ; ਪੁਨਹ ਪੁਨਹ, ਪੁਨ ਪੁਨਹ, ਵਲਿ ਵਲਿ ਨੀਤਾ ਨੀਤਿ, ਨਿਤ ਨਿਤ, ਪਲੁ ਪਲੁ, ਖਿਨੁ ਖਿਨੁ, ਨਿਮਖ ਨਿਮਖ, ਵਾਰ ਵਾਰ, ਵਾਰੋ ਵਾਰ, ਬਾਰੰਬਾਰ, ਦਿਹੁ ਦਿਹੁ, ਸਦਾ ਸਦਾ, ਸਾਸਿ ਸਾਸਿ ਸਾਹਿ ਸਾਹਿ, ਬੇਗੁਲ ਬੇਗੁਲੇ, ਅਵਲਿ ਅਉਲਿ ਦਿਨੁ ਦਿਨੁ।

(ਅ) ਥਾ-ਵਾਚਕ :—

ਜਹ ਜਹ, ਘਰਿ ਘਰਿ, ਦੁਆਰਹਿ ਦੁਆਰਿ, ਜਤ ਜਤ, ਜਿਤੁ ਜਿਤੁ, ਤਿਤੁ ਤਿਤੁ, ਕਹ ਕਹ।

(ੲ) ਵਿਧਿ-ਵਾਚਕ :—

ਥਰ ਥਰ (ਥਰ ਹਰ), ਝਿੰਮਿ ਝਿੰਮਿ, ਖਿਰ ਖਿਰ ਲੜਿ ਲੜਿ, ਰਸਕਿ ਰਸਕਿ, ਤਿਲ ਤਿਲ

ਕਦੇ ਕਦੇ ਇਸ 'ਵੀਪਸਾ' ਵਿਚ ਅੰਤਲੇ ਸਬਦ ਦੇ ਨਾਲ ਸ਼ਬਦ 'ਅੰਤਰਿ' ਹੋਰ ਵਧਾਇਆ ਜਾਂਦਾ ਹੈ, ਜਵੇਂ—

ਦੇਸ ਦਿਸਤਰਿ; ਥਾਨ ਥਨੰਤਰਿ, ਜੁਗਹ ਜੁਗੰਤਰਿ।

## ਯੋਜਕ (Conjunction)

ਤਿੰਨ ਪ੍ਰਕਾਰ ਦੇ ਵਾਕਾਂ (Sentences) ਵਿਚ ਵਰਤੇ ਜਾਣ ਵਾਲੇ ਹੇਠ-ਲਿਖੇ 'ਯੋਜਕ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ :

(ੳ) ਅਉ, ਅਤੈ, ਅਰੁ, ਅਵਰ, ਚ, ਤਿ, ਤੈ (and)।

ਨੋਟ :—ਸ਼ਬਦ 'ਅਤੈ', ਅਰੁ', 'ਤੈ' ਦੇ 'ਜੋੜ' ਵਲ ਖ਼ਾਸ ਧਿਆਨ ਰੱਖਣ ਦੀ ਲੋੜ ਹੈ; ਅੱਜ ਕਲ੍ਹ ਅਸੀ 'ਅਤੈ' ਦੇ ਥਾਂ 'ਅਤੇ', 'ਤੈ' ਦੇ ਥਾ 'ਤੇ' ਵਰਤਦੇ ਹਾਂ।

(ਅ) ਅਕੈ, ਕਿ, ਕੈ। ਜਿਉ। ਜਨੁ, ਜਣੁ, ਜਾਨਉ, ਜਨਕ। ਨ ਚ। ਪੈ; ਪਰੁ। ਯਾ ਤੇ।

(ੲ) ਜਿ, ਜੇ, ਜਉ, ਜੇਕਰਿ। ਤੇ (Than)। ਨਾਹਿ ਤ, ਨਤਰ, ਨਾਤਰੁ, ਨਾਹੀ। ਭਾਵੈ; ਭਵੇ.. ਤਾ।

(ੳ) ਲੋਭ ਮੋਹ ਮਾਇਆ ਮਮਤਾ ਫੁਨਿ 'ਅਉ' ਬਿਖਿਅਨ ਕੀ ਸੇਵਾ ॥੧॥੭॥

—ਗਉੜੀ ਮ ੯, ਪੰ: ੨੨੦

ਪੜਿਆ 'ਅਤੈ' ਓਮੀਆ ਵੀਚਾਰੁ ਅਗੈ ਵੀਚਾਰੀਐ ॥੧੨॥

—ਆਸਾ ਦੀ ਵਾਰ

ਭਾਠੀ ਗਗਨੁ ਸਿੰਙਿਆ 'ਅਰੁ' ਚੁੰਙਿਆ ਕਨਕ ਕਲਸ ਇਕੁ ਪਾਇਆ।੨.੩।

—ਸਿਰੀ ਰਾਗੁ ਕਬੀਰ ਜੀ, ਪੰ. ੯੨

ਖਾਟ ਮਾਂਗਉ ਚਉਪਾਈ ॥ ਸਿਰਹਾਨਾ 'ਅਵਰ' ਤੁਲਾਈ ॥੩॥੧੧॥

—ਸੋਰਠਿ ਕਬੀਰ ਜੀ, ਪੰ ੬੫੬

ਬਾਣ ਬੇਧੰ 'ਚ' ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥੧॥੧੨॥

ਚ—ਅਤੇ (and)। —ਜੈਤਸਰੀ ਕੀ ਵਾਰ, ਪੰ: ੭੦੮

ਜੇਤਾ ਊਡਹਿ ਦੂਖ ਘਣੇ ਨਿਤ ਦਾਝਹਿ 'ਤੈ' ਬਿਲਲਾਹਿ।'੨॥੩।੨੦'।

—ਸਿਰੀ ਰਾਗੁ ਮ: ੩ ਅਸਟਪਦੀਆ, ਪੰ: ੬੬

(ਅ) ਇਹੁ ਮਨੁ ਬਡਾ 'ਕਿ' ਜਾ ਸਉ ਮਨੁ ਮਾਨਿਆ ॥ ਰਾਮੁ ਬਡਾ 'ਕੈ' ਰਾਮਹਿ ਜਾਨਿਆ ॥੧॥੪੨॥ —ਗਉੜੀ ਕਬੀਰ ਜੀ, ਪੰ: ੩੩੧

ਕਿ—ਕੈ, ਜਾ।

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ 'ਜਿਉ' ਸੂਰਜ ਰੈਣਿ ਕਿਰਾਖੀ ॥
੧੨। —ਸਿਰੀ ਰਾਗੁ ਕੀ ਵਾਰੁ, ਪੰ: ੮੭

ਹਰਿ ਆਰਾਧੇ ਅਰੋਗ ਅਨਦਾਈ ॥ ਜਿਸ ਨੋ ਵਿਸਰੈ ਮੇਰਾ ਰਾਮੁ ਸਨੇਹੀ, ਤਿਸੁ ਲਾਖ ਬੇਦਨ 'ਜਣੁ' ਆਈ ॥੧॥ —ਸੋਰਠਿ ਮ: ੫, ਪੰ: ੬੧੨

ਨਾਮੁ ਸੁਨਤ 'ਜਨੁ' ਬਿਛੂਅ ਡਸਾਨਾ ॥੨॥੩੨॥—ਰਾਮਕਲੀ ਮ: ੫,ਪੰ: ੮੯੩

ਕ੍ਰਿਸਨਾ ਤੇ 'ਜਾਨਊ' ਹਰਿ ਹਰਿ ਨਾਚਤੀ ਨਾਚਨਾ ॥੧॥੪॥
—ਧਨਾਸਰੀ ਨਾਮਦੇਵ ਜੀ, ਪੰ: ੬੯੩

ਨੋਟ :—ਸਬਦ 'ਜਾਨਊ' ਮਰਹੱਟੀ ਬੋਲੀ ਦਾ ਹੈ।

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ 'ਜਨਕ' ਮੋਤੀ ॥
੧॥੭॥੯॥ —ਧਨਾਸਰੀ ਮ: ੧ ਆਰਤੀ, ਪੰ: ੬੬੩

'ਨ ਚ' ਰਾਜ ਸੁਖ ਮਿਸਟੰ 'ਨ ਚ' ਭੋਗ ਰਸ ਮਿਸਟੰ 'ਨ ਚ' ਮਿਸਟੰ ਸੁਖ ਮਾਇਆ
॥੧॥੧੧॥ —ਜੈਤਸਰੀ ਕੀ ਵਾਰ, ਪੰ: ੭੦੮

ਨ ਚ—(neither . nor)

ਸੇਜ ਏਕ 'ਪੈ' ਮਿਲਨੁ ਦੁਹੇਰਾ।੨।੮॥੩੦।—ਆਸਾ ਕਬੀਰ ਜੀ, ਪੰ: ੪੮੩

ਚੰਚਲ ਤ੍ਰਿਸਨਾ ਸੰਗਿ ਬਸਤੁ ਹੈ 'ਯਾ' ਤੇ ਥਿਰੁ ਨ ਰਹਾਈ ।੧॥੪॥
—ਗਉੜੀ ਮ: ੯, ਪੰ: ੨੧੯

ਪੂਜਾ ਕਰਹਿ 'ਪਰੁ' ਬਿਧਿ ਨਹੀ ਜਾਣਹਿ ਦੂਜ ਭਾਇ ਮਲੁ ਲਾਈ ॥੧੦। ੩॥
—ਰਾਮਕਲੀ ਮ ੩ ਅਸਟਪਦੀਆ, ਪੰ: ੯੧੦

ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦਵਾਇਆ ॥ ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ 'ਅਕੈ' ਕੋਈ ਕਿਹੁ ਦੇਵਾਏ ਇਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ ।੯॥
—ਬਿਲਾਵਲ ਕੀ ਵਾਰ, ਪੰ: ੮੫੩

(ੲ) ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ 'ਜਿ' ਦਿਨ ਦਿਨ ਅਵਧ ਘਟਤੁ ਹੈ ॥੧॥੧॥ —ਸਿਰੀ ਰਾਗੁ ਕਬੀਰ ਜੀ, ਪੰ: ੯੧

ਨਾਨਕ ਜਨਮੁ ਸਕਾਰਥਾ 'ਜੋ' ਤਿਨ ਕੈ ਸੰਗਿ ਮਿਲਾਹ ॥੨॥੭॥
—ਸਿਰੀ ਰਾਗ ਕੀ ਵਾਰ, ਪੰ: ੮੫

ਕਿਆ ਕਾਸੀ ਕਿਆ ਊਖਰ ਮਗਹਰੁ ਰਾਮੁ ਰਿਦੈ 'ਜਉ' ਹੋਈ ॥੨॥੩॥
—ਧਨਾਸਰੀ ਕਬੀਰ ਜੀ, ਪੰ. ੬੯੨

ਅਉਖਧ ਮੰਤ੍ਰ ਮੂਲੁ ਮਨ ਏਕੈ 'ਜੇ ਕਰਿ' ਦ੍ਰਿੜੁ ਚਿਤੁ ਕੀਜੈ ਰੇ ॥੧॥੪॥੧੬॥
—ਗਉੜੀ ਚੇਤੀ ਮ: ੧, ਪੰ. ੧੫੬

ਚੇਤਿ ਰਾਮੁ 'ਨਾਹੀ' ਜਮਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥
—ਸਿਰੀ ਰਾਗੁ ਬੇਣੀ ਜੀ, ਪੰ: ੯੩

ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥ 'ਨਾਹਿ ਤ' ਚਲੀ ਬੇਗਿ ਉਠਿ ਨੰਗੇ ॥
੩॥੫॥੮॥ —ਗੋਂਡ ਕਬੀਰ ਜੀ, ਪੰ. ੮੭੨

ਸੂਧੇ ਸੂਧੇ ਰੇਗਿ ਚਲਹੁ ਤੁਮ 'ਨਤਰ' ਕੁਧਕਾ ਦਿਵਈਹੈ ਰੇ ॥੧॥੧॥
—ਬਿਲਾਵਲੁ ਕਬੀਰ ਜੀ, ਪੰ. ੮੫੫

ਗੁਰ ਪਰਸਾਦਿ ਅਕਲਿ ਭਈ ਅਵਰੈ 'ਨਾਤਰੁ' ਥਾ ਬੇਗਾਨਾ ॥੧॥ਰਹਾਉ॥੪੭॥
—ਗਉੜੀ ਕਬੀਰ ਜੀ, ਪੰ. ੩੩੩

ਅੰਦਰਿ ਕਮਾਣਾ ਸਰਪਰ ਉਘੜੈ 'ਭਾਵੈ' ਕੋਈ ਬਹਿ ਧਰਤੀ ਵਿਚਿ ਕਮਾਈ ॥
੨॥੩੦॥ —ਗਉੜੀ ਕੀ ਵਾਰ ਮ: ੪, ਪੰ. ੩੧੬

ਜਾਣਾ ਲਖ 'ਭਵੇ' ਪਿਰੀ ਡਿਸੰਦੋ 'ਤਾ' ਜੀਵਸਾ ॥੨॥੮॥
—ਮਾਰੂ ਕੀ ਵਾਰ ਮ: ੫, ਪੰ. ੧੦੯੭

ਜਾਇ ਪੁਛਹੁ ਸੋਹਾਗਣੀ 'ਵਾਹੈ' ਕਿਨੀ ਬਾਤੀ ਸਹੁ ਪਾਈਐ ॥੩॥੪॥
—ਤਿਲੰਗੁ ਮ: ੧, ਪੰ: ੭੨੨

## ਵਿਸਮਿਕ (Interjection)

(੧) ਕਿਸੇ ਦੁੱਖ ਦੀ ਘਬਰਾਹਟ ਵਿਚ, ਕਿਸੇ ਅਚਨਚੇਤ ਮਿਲੇ ਬੜੇ ਸੁਖ ਦੇ ਕਾਰਨ, ਜਾਂ ਕੁਦਰਤ ਦੇ ਕਿਸੇ ਅਚਰਜ ਕੌਤਕ ਨੂੰ ਵੇਖ ਕੇ, ਮਨੁੱਖ ਕੁਝ ਆਪਣਾ-ਆਪ ਭੁੱਲ ਕੇ, ਉਸ ਘਬਰਾਹਟ, ਖ਼ੁਸ਼ੀ ਜਾਂ ਅਚਰਜਤਾ ਨੂੰ ਮੂੰਹੋਂ ਕੁਝ ਲਫ਼ਜ਼ ਆਪ-ਮੁਹਾਰੇ ਬੋਲ ਕੇ ਪਰਗਟ ਕਰਦਾ ਹੈ। ਇਹ ਲਫ਼ਜ਼ ਵਿਆਕਰਣ ਦੀ ਬੋਲੀ ਵਿਚ 'ਵਿਸਮਿਕ'

ਅਖਵਾਂਦੇ ਹਨ । ਸੰਸਕ੍ਰਿਤ ਸਬਦ 'ਵਿਸਮਿਜ' ਦਾ ਅਰਥ ਹੈ 'ਅਚਰਜਤਾ' । 'ਵਿਜਮਿਕ' ਦਾ ਅਰਥ ਹੈ 'ਅਚਰਜਤਾ ਪੈਦਾ-ਕਰਨ ਵਾਲਾ' ।

ਕਿਸੇ ਨੂੰ 'ਸੰਬੋਧਨ' ਕਰਨ ਵਾਸਤੇ ਭੀ 'ਵਿਸਮਿਕ' ਵਰਤਿਆ ਜਾਦਾ ਹੈ ।

(੨) 'ਸੰਬੋਧਨ' ਵਾਸਤੇ ਵਰਤੇ ਜਾਣ ਵਾਲੇ ਵਿਸਮਿਕ :—

**ਐ**, ਅਹੇ, ਅਰੀ, ਏ । ਹੇ, ਹੋ । ਰੀ, ਰੇ । ਬੇ, ਬੋ । ਵੇ। ਅਹੋ, ਭੋ । ਜਿਵ—

'ਐ' ਜੀ ਤੂੰ ਆਪੇ ਸਭੁ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥
—ਸਿਰੀ ਰਾਗੁ ਤ੍ਰਿਲੋਚਨ ਜੀ, ਪੰ: ੯੨

ਜਉ ਪੈ ਹਮ ਨ ਪਾਪ ਕਰੰਤਾ 'ਅਹੇ' ਅਨੰਤਾ ॥
—ਸਿਰੀ ਰਾਗੁ ਰਵਿਦਾਸ ਜੀ, ਪੰ ੯੩

'ਅਰੀ' ਬਾਈ ਗੋਬਿੰਦ ਨਾਮੁ ਮਤਿ ਬੀਸਰੈ ॥ ਰਹਾਉ ॥ ੨ ॥
—ਗੂਜਰੀ ਤ੍ਰਿਲੋਚਨ ਜੀ, ਪੰ. ੫੨੬

'ਏ' ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ ॥੩। ੧੩॥੩੫॥
—ਆਸਾ ਮ: ੩, ਅਸਟਪਦੀਆ, ਪੰ. ੪੨੯

'ਹੇ' ਜਿਹਵੇ ਤੂੰ ਰਾਮ ਗੁਣ ਗਾਉ ॥੨॥੮੪॥ —ਗਉੜੀ ਮ: ੫, ਪੰ. ੧੮੦

ਤੂ ਕੁਨੁ ਰੇ ॥ ਮੈ ਜੀ॥ ਨਾਮਾ॥ 'ਹੋ' ਜੀ ਆਲਾ ਤੇ ਨਿਵਾਰਣਾ ਜਮ ਕ ਰਣਾ॥ ੩॥੪॥ —ਧਨਾਸਰੀ ਨਾਮਦੇਵ ਜੀ, ਪੰ ੬੯੩

ਕਿਆ ਜਾਨਾ ਕਿਆ ਹੋਇਗਾ 'ਰੀ' ਮਾਈ ॥ —ਅ ਸਾ ਮ: ੧, ਪੰ. ੩੫੭

ਅਚਰਜੁ ਏਕੁ ਸੁਨਹੁ 'ਰੇ' ਪੰਡੀਆ ਅਬ ਕਿਛੁ ਕਹਨੁ ਨ ਜਾਈ ॥੧॥੩॥
—ਸਿਰੀ ਰਾਗੁ ਕਬੀਰ ਜੀ, ਪੰ. ੯੨

ਸੁਲਤਾਨੁ ਪੂਛੈ ਸੁਨੁ 'ਬੇ' ਨਾਮਾ ॥੧॥੧੦॥—ਭੈਰਉ ਨਾਮਦੇਵ ਜੀ, ਪੰ: ੧੧੬੫

ਸੁਨਿ 'ਬੋ' ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ॥੭॥—ਆਸਾ ਮ ੫,ਪੰ. ੩੭੨

ਮੇਰੇ ਮਨ ਪਰਦੇਸੀ 'ਵੇ' ਪਿਆਰੇ ਆਉ ਘਰੇ ।.੧॥੧॥੧੪॥੨੧॥
—ਆਸਾ ਮ. ੪ ਛੰਤ ਘਰੁ ੫, ਪੰ' ੪੫੧

(੩) ਕੋਈ ਮੰਦਾ ਕੰਮ ਵੇਖ ਕੇ, ਉਸ ਤੋਂ ਨਫ਼ਰਤ ਪਰਗਟ ਕਰਨ ਵਾਸਤੇ :— ਧ੍ਰਿਗੁ, ਫਿਟੁ ।

ਬਿਨੁ ਨਾਵੈ 'ਧ੍ਰਿਗੁ' ਵਾਸੁ 'ਫਿਟੁ' ਸੁ ਜੀਵਿਆ ॥੨੨॥

—ਮਾਝ ਕੀ ਵਾਰ, ਪੰ: ੧੪੮

ਜਿਤੁ ਦਿਨਿ ਵਿਸਰੈ ਪਾਰਬ੍ਰਹਮੁ 'ਫਿਟੁ' ਭਲੇਰੀ ਰੁਤਿ ॥੧॥੩॥

—ਗਉੜੀ ਕੀ ਵਾਰ ਮ: ੫, ਪੰ: ੩੧੮

ਨੋਟ : ਲਫ਼ਜ਼ 'ਧ੍ਰਿਗੁ' ਅਤੇ 'ਫਿਟੁ' (ੁ-ਅੰਤ) ਹਨ ।

(੪) ਕੋਈ ਦੁੱਖ ਪੀੜ ਪਰਗਟ ਕਰਨ ਲਈ— ਹਾ ਹਾ ।

'ਹਾ ਹਾ' ਪ੍ਰਭ ਰਾਖਿ ਲੇਹੁ ॥ ਹਮ ਤੇ ਕਿਛੂ ਨ ਹੋਇ ਮੇਰੇ ਸੁਆਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥ ਰਹਾਉ ॥੧੯॥

—ਧਨਾਸਰੀ ਮ: ੫, ਪੰ: ੬੭੫

(੫) ਕਿਸੇ ਦੂਜੇ ਮਨੁੱਖ ਨਾਲ ਗੱਲ ਕਰਦਿਆ, ਕਦੇ ਉਸ ਗੱਲ ਦੇ ਹੱਕ ਵਿਚ ਜਾ ਵਿਰੁੱਧ ਇਉਂ ਕਹਿ ਦੇਈਦਾ ਹੈ—ਰੱਬ ਕਰੇ, ਇਹ ਗੱਲ ਮੁੜ ਨਾ ਹੋਵੇ; ਜਾ ਰੱਬਾ ! ਜੰਮ ਜੰਮ ਇਹ ਦਿਨ ਨਿੱਤ ਆਉਣ । ਇਹੋ ਜਿਹਾ ਮਨੋ-ਵੇਗ ਪਰਗਟ ਕਰਨ ਵਾਸਤੇ :—

ਹਰਿ, ਹਰਿ ਹਰਿ, ਅਲਹ ।

ਨੋਟ : —ਪੰਜਾਬੀ ਕਵੀ ਅੱਜ ਕਲ੍ਹ ਆਮ ਤੌਰ ਤੇ ਲਫ਼ਜ਼ 'ਸਾਲਾ' ਵਰਤਦੇ ਹਨ ।

'ਹਰਿ' ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ ॥੨॥੧੫॥

—ਗਉੜੀ ਕੀ ਵਾਰ ਮ: ੪, ਪੰ: ੩੦੯

'ਹਰਿ ਹਰਿ' ਤਿਨ ਕਾ ਦਰਸਨੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥੩॥੩॥ —ਵਡਹੰਸੁ ਮ: ੪ ਛੰਤ, ਪੰ: ੫੭੪

ਭਿਜਉ ਸਿਜਉ ਕੰਬਲੀ 'ਅਲਹ' ਵਰਸਉ ਮੇਹੁ ॥੨੫॥

—ਸਲੋਕ ਫਰੀਦ ਜੀ, ਪੰ. ੧੩੭੯

ਨੋਟ :—ਇਹਨਾਂ ਉੱਪਰਲੇ ਪ੍ਰਮਾਣਾਂ ਵਿਚ ਸਬਦ 'ਹਰਿ'; 'ਹਰਿ ਹਰਿ' ਅਤੇ 'ਅਲਹ' ਦਾ ਅਰਥ ਹੈ—ਸਾਲਾ, ਰੱਬ ਕਰ ਕੇ।

(੬) ਕੋਈ ਅਚਰਜ ਕੌਤਕ ਵੇਖ ਕੇ (ਜੋ ਸਧਾਰਨ ਤੌਰ ਤੇ ਮਨੁੱਖਾ ਦੀ ਸਮਰੱਥਾ ਤੋਂ ਬਹੁਤ ਪਰੇ ਹੋਵੇ, ਅਤੇ ਜੋ ਕਰਾਮਾਤ ਜਾਪੇ), ਹੈਰਾਨਗੀ ਵਿਚ ਆਪਣਾ-ਆਪੁ ਭੁੱਲ ਕੇ; ਕਈ ਵਾਰੀ ਉਸ 'ਅਚਰਜਤਾ' ਦੇ ਵਲਵਲੇ ਨੂੰ ਪਰਗਟ ਕਰਨ ਵਾਸਤੇ 'ਵਿਸਮਿਕ' ਸਬਦ ਮੂੰਹੋਂ ਆਪ-ਮੁਹਾਰੇ ਉਚਾਰੇ ਜਾਂਦੇ ਹਨ :— ਵਾਹ, ਵਾਹੁ, ਵਾਹਿ, ਵਾਹੁ ਵਾਹੁ।

'ਵਾਹੁ ਵਾਹੁ' ਸਾਚੇ ਮੈ ਤੇਰੀ ਟੇਕ ॥੭॥ —ਗਉੜੀ ਮ: ੧, ਪੰ: ੧੫੩

'ਵਾਹੁ ਵਾਹੁ' ਕਿਆ ਖੂਬੁ ਗਾਵਤਾ ਹੈ ॥੪॥੧੩॥

—ਆਸਾ ਕਬੀਰ ਜੀ, ਪੰ: ੪੭੮

'ਵਾਹੁ' ਮੇਰੇ ਸਾਹਿਬਾ 'ਵਾਹੁ' ॥੧॥੩॥

—ਸੂਹੀ ਮ: ੩ ਘਰੁ ੧੦, ਅਸਟਪਦੀਆ, ਪੰ: ੭੫੫

'ਵਾਹੁ' ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥੧॥੧੦॥

—ਸਲੋਕ ਮ: ੧, ਸੂਹੀ ਕੀ ਵਾਰ, ਪੰ: ੭੮੯

ਕੀਆ ਖੇਲੁ ਬਡ ਮੇਲੁ ਤਮਾਸਾ 'ਵਾਹਿ' ਗੁਰੂ ਤੇਰੀ ਸਭ ਰਚਨਾ ॥

... ... ... ... ... ...

ਕੀਆ ਖੇਲੁ ਬਡ ਮੇਲੁ ਤਮਾਸਾ 'ਵਾਹ' ਗੁਰੂ ਤੇਰੀ ਸਭ ਰਚਨਾ॥੩॥੧੩॥੪੨॥

—ਪੰਨਾ ੧੪੦੪

ਸੇਵਕ ਕੈ ਭਰਪੂਰ ਜੁਗੁ ਜੁਗੁ 'ਵਾਹ' ਗੁਰੂ ਤੇਰਾ ਸਭੁ ਸਦਕਾ ॥

—ਸਵਈਏ ਮਹਲੇ ਚਉਥੇ ਕੇ, ਗਯੰਦ, ਪੰ. ੧੪੦੩

ਨੋਟ.—ਸਬਦ 'ਵਾਹੁ' ਜਾ 'ਵਾਹੁ ਵਾਹੁ' ਨਿਰਾ 'ਵਿਸਮਿਕ' ਹੀ ਨਹੀਂ ਹੈ, 'ਵਿਸੇਸਣ' ਅਤੇ 'ਨਾਂਵ' ਵਾਗ ਭੀ ਵਰਤਿਆ ਜਾਂਦਾ ਹੈ।

(ੳ) ਵਿਸੇਸਣ :—

ਵਾਹੁ ਖਸੰਮ ਤੂ 'ਵਾਹੁ' ਜਿਨਿ ਰਚਿ ਰਚਨਾ ਹਮ ਕੀਏ ॥੧॥੧੦॥

—ਸਲੋਕ ਮ: ੧, ਸੂਹੀ ਕੀ ਵਾਰ, ਪੰ: ੭੮੯

ਨੋਟ:—ਜਿਵੇਂ ਸਬਦ 'ਖੂਬ' 'ਵਿਸਮਿਕ' ਭੀ ਹੋ ਸਕਦਾ ਹੈ, ਅਤੇ 'ਵਿਸੇਸਣ' ਭੀ; ਤਿਵੇਂ, 'ਵਾਹੁ ਵਾਹੁ' ਦਾ ਵਿਸੇਸਣ-ਰੂਪ ਵਿਚ ਵਰਤਿਆ, ਅਰਥ ਹੈ ਸੋਹਣਾ'।

ਅੱਜ ਕਲ੍ਹ ਦੀ ਪੰਜਾਬੀ ਵਿਚ ਭੀ ਕਹਿ ਦੇਂਦੇ ਹਾ—'ਇਸ ਕਾਕੇ ਦੀ ਨੁਹਾਰ ਕਿਆ ਵਾਹ ਵਾਹ ਹੈ'। 'ਮਾ! ਮੈਨੂੰ ਕੋਟ ਮਾੜਾ ਲੱਗਦਾ 'ਏ? ਨਹੀਂ, ਕਾਕਾ! ਮਾੜਾ ਕਿਉਂ ਲੱਗਦਾ ਏ? ਵਾਹ ਵਾਹ ਲੱਗਦਾ ਏ'।

ਗੁਰੂ ਗ੍ਰੰਥ-ਸਾਹਿਬ ਜੀ ਦੀ ਬਾਣੀ ਵਿਚੋਂ ਉਦਾਹਰਣ:—

'ਵਾਹੁ ਵਾਹੁ' ਤਿਸ ਨੋ ਆਖੀਐ ਜਿ ਸਚਾ ਗਹਿਰੁ ਗੰਭੀਰੁ ॥
'ਵਾਹੁ ਵਾਹੁ' ਤਿਸ ਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ ॥
ਨਾਨਕ 'ਵਾਹੁ ਵਾਹੁ' ਇਕੋ ਕਰਿ ਸਾਲਾਹੀਐ ਜਿ ਸਤਿਗੁਰਿ ਦੀਆ ਦਿਖਾਇ॥
੧॥੧੬॥ —ਸਲੋਕ ਮ: ੩, ਗੂਜਰੀ ਕੀ ਵਾਰ ਮ: ੩, ਪੰ. ੫੧੫

(ਅ) ਨਾਵ:

ਸਬਦ 'ਵਾਹੁ ਵਾਹੁ' ਨਾਂਵ-ਰੂਪ ਵਿਚ ਵੱਖਰੇ ਵੱਖਰੇ ਅਰਥਾਂ ਵਿਚ ਵਰਤਿਆ ਗਿਆ ਹੈ:—

ਵਾਹੁ ਵਾਹੁ—ਸਿਫਤਿ ਸਲਾਹ।

'ਵਾਹੁ ਵਾਹੁ' ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥
'ਵਾਹੁ ਵਾਹੁ' ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥
ਨਾਨਕ 'ਵਾਹੁ ਵਾਹੁ' ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥
॥੧॥੧੪॥ —ਗੂਜਰੀ ਕੀ ਵਾਰ ਮ: ੩, ਪੰਨਾ ੫੧੪

'ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥
'ਵਾਹੁ ਵਾਹੁ' ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ ॥੨॥੧੫॥
—ਗੂਜਰੀ ਕੀ ਵਾਰ ਮ: ੩, ਪੰ: ੫੧੪

(੨) 'ਵਾਹੁ ਵਾਹੁ'—ਉਹ, ਜਿਸ ਦੀ ਸਿਫ਼ਤ-ਸਲਾਹ ਕੀਤੀ ਜਾਂਦੀ ਹੈ, ਪਰਮਾਤਮਾ।

'ਵਾਹੁ ਵਾਹੁ' ਸਾਹਿਬੁ ਸਚੁ ਹੈ ਅੰਮ੍ਰਿਤੁ ਜਾ ਕਾ ਨਾਉ ॥
'ਵਾਹੁ ਵਾਹੁ' ਗੁਣੀ ਨਿਧਾਨੁ ਹੈ ਜਿਸ ਨੋ ਦੇਇ ਸੁ ਖਾਇ ॥
'ਵਾਹੁ ਵਾਹੁ' ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ ॥੨॥੧੭॥
—ਗੂਜਰੀ ਕੀ ਵਾਰ ਮ: ੩, ਪੰ: ੫੧੫

ਨੋਟ: ਜਿਵੇਂ ਕਈ ਸਬਦ (ੁ-ਅੰਤ) ਬਣ ਕੇ, ਸੰਬੰਧਕਾਂ ਦੇ ਨਾਲ ਭੀ (ੁ-ਅੰਤ) ਹੀ ਰਹਿੰਦੇ ਹਨ (ਵੇਖੋ, ਵ ਕ-ਰਚਨਾ ਵਿਚਾਰ— 'ਲਿੰਗ') ਤਿਵੇਂ ਇਹ ਸਬਦ 'ਵਾਹੁ ਵਾਹੁ' ਭੀ ਪਰਮਾਤਮਾ ਦਾ ਨਾਮ-ਵਾਚਕ ਹੋ ਕੇ 'ਸੰਬੰਧਕ' ਦੇ ਨਾਲ ਭੀ (ੁ-ਅੰਤ) ਹੀ ਰਹਿੰਦਾ ਹੈ:

'ਵਾਹੁ ਵਾਹੁ ਕਾ' ਬਡਾ ਤਮਾਸਾ ॥
ਗੁਰਮੁਖਿ ਸੰਗਤਿ ਸਭੈ ਬਿਚਾਰਹੁ 'ਵਾਹੁ ਵਾਹੁ ਕਾ' ਬਡਾ ਤਮਾਸਾ ॥੨॥੧੨॥
—ਸਵਈਏ ਮਹਲੇ ਚਉਥੇ ਕੇ, ਗਯੰਦ, ਪੰ. ੧੪੦੩

## ਸੰਸਕ੍ਰਿਤ ਤੇ ਪ੍ਰਾਕ੍ਰਿਤ :—

'ਅਹੋ ਜਸ੍ਯ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ ॥੬॥
ਹੇ ਅਚੁਤ ਸਰਣਿ ਸੰਤ ਨਾਨਕ 'ਭੋ' ਭਗਵਾਨਏ ਨਮਹ ॥੧੧॥
—ਸਲੋਕ ਸਹਸਕ੍ਰਿਤੀ ਮ: ੫, ਪੰ: ੧੩੫੪



# ਭਾਗ ਤੀਜਾ

## ਵਾਕ-ਰਚਨਾ ਵਿਚਾਰ (Syntax)

## ਕਾਰਕ-ਰੂਪ ਸਾਧਨਾ

### ਕਰਤਾ ਕਾਰਕ

ਜਦੋਂ ਕੋਈ ਧਾਤੂ ('ਅਕਰਮਕ', 'ਸਕਰਮਕ' ਜਾ 'ਪ੍ਰੇਰਣਾਰਥਕ') ਵਰਤਮਾਨ ਕਾਲ ਜਾ ਭਵਿੱਖਤ ਕਾਲ ਵਿਚ ਹੋਵੇ, ਤਾ ਉਸ ਦੇ 'ਅੱਨ ਪੁਰਖ' 'ਇਕ-ਵਚਨ' ਨਾਲ ਮੁਕਤਾ-ਅੰਤ ਪੁਲਿੰਗ 'ਨਾਵ' ਦਾ 'ਇਕ-ਵਚਨ' ਕਰਤਾ ਕਾਰਕ ਕੇਵਲ ਉਹ ਹੀ ਵਰਤਿਆ ਜਾਦਾ ਹੈ ਜਿਸ ਦੇ ਅੰਤ ਵਿਚ (ੁ) ਹੁੰਦਾ ਹੈ।

ਇਸੇ ਤਰ੍ਹਾ ਆਕਾਰਾਤ (ਾ-ਅੰਤ) ਪੁਲਿੰਗ ਨਾਵ ਦਾ ਕਰਤਾ ਕਾਰਕ ਇਕ-ਵਚਨ ਕੇਵਲ ਉਹੀ ਵਰਤੀਦਾ ਹੈ ਜੋ ਆਕਾਰਾਤ (ਾ-ਅੰਤ) ਹੀ ਰਹਿੰਦਾ ਹੈ, ਅਤੇ ਉਹੀ ਉਕਾਰਾਤ (ਉ-ਅੰਤ) ਪੁਲਿੰਗ ਨਾਵ ਜੋ (ੁ-ਅੰਤ) ਹੀ ਰਹਿੰਦਾ ਹੈ; ਜਿਵੇਂ—

(ੳ) (ਮੁਕਤਾ-ਅੰਤ) ਨਾਵ :

ਸੋ 'ਤਨੁ' 'ਜਲੈ' ਕਾਠ ਕੈ ਸੰਗਾ ॥੩॥੧੧॥ —ਗਉੜੀ ਕਬੀਰ, ਪੰ ੩੨੬

(ਅ) (ਾ-ਅੰਤ) ਨਾਵ :

'ਕਰਤਾ' 'ਰ ਖੈ' ਕੀਤਾ ਕਉਨੁ ॥੨॥੧੮॥ —ਰਾਮਕਲੀ ਮ: ੫, ਪੰ: ੮੯੮

(ੲ) (ਉ-ਅੰਤ) ਨਾਵ :

'ਭਉ' 'ਬਿਨਸੈ' ਪੂਰਨ ਹੋਇ ਆਸ ॥੩॥੧੯॥ —ਗਉੜੀ ਸੁਖਮਨੀ

(ਵੇਖੋ ਪੰ: ੫੬, ੧੧੪, ੧੦੭)

(੨) 'ਭੂਤਕਾਲ' ਕ੍ਰਿਆ (Past Tense) ਦੇ 'ਅੱਨ ਪੁਰਖ,

ਇਕ-ਵਚਨ' ਨਾਲ ਉਪਰ-ਲਿਖੇ ਰੂਪ ਦਾ 'ਨਾਵ' ਕੇਵਲ ਤਦੋਂ ਹੀ ਵਰਤਿਆ ਜਾ ਸਕਦਾ ਹੈ ਜੇ ਧਾਤੂ 'ਅਕਰਮਕ' (Intransitive) ਹੋਵੇ। ਵੇਖੋ—

ਅਬ 'ਮਨੁ' ਉਲਟਿ ਸਨਾਤਨੁ 'ਹੂਆ' ॥੩॥੧੭॥

—ਗਉੜੀ ਕਬੀਰ ਜੀ, ਪੰ: ੩੨੭

ਵਿਚਿ 'ਕਰਤਾ' ਪੁਰਖੁ 'ਖਲੋਆ' ॥੧॥੫੭॥ —ਸੋਰਠਿ ਮ: ੫, ਪੰ. ੬੨੩

'ਭਉ' 'ਭਾਗਾ' ਨਿਰਭਉ ਮਨਿ ਬਸੈ ॥੩॥੩੪॥—ਰਾਮਕਲੀ ਮ: ੫,ਪੰ. ੮੯੩

(ਵੇਖੋ ਪੰਨਾ ੫੬, ੧੦੭, ੧੧੪)

(੩) 'ਸਕਰਮਕ' (Transitive) ਜਾ 'ਪ੍ਰੇਰਣਾਰਥਕ (Causative) ਧਾਤੂ ਦੇ 'ਭੂਤ ਕਾਲ' ਕ੍ਰਿਆ ਦੇ ਅੱਨ ਪੁਰਖ, ਇਕ-ਵਚਨ' ਨਾਲ ਹੇਠ-ਲਿਖੇ ਅਕਾਰਾਤ, ਆਕਾਰਾਤ ਅਤੇ ਉਕਾਰਾਤ ਪੁਲਿੰਗ 'ਨਾਵ' ਦੇ 'ਕਰਤਾ ਕਾਰਕ, ਇਕ-ਵਚਨ' ਵਰਤੇ ਜਾ ਸਕਦੇ ਹਨ :

(ੳ) ਅਕਾਰਾਂਤ (ਮੁਕਤਾ-ਅੰਤ) :—
ਜਿਨ੍ਹਾਂ ਦੇ ਅੰਤ ਵਿਚ ('ਿ') ਜਾ ( ਹਿ') ਜਾ (ੈ) ਹੋਵੇ।

(ਅ) ਆਕਾਰਾਤ (ਾ-ਅੰਤ) :—ਜਿਨ੍ਹਾ ਦੇ ਅੰਤ ਵਿਚ (ੈ) ਹੋਵੇ।

(ੲ) ਉਕਾਰਾਤ (ਉ-ਅੰਤ) :—ਜਿਨ੍ਹਾ ਦੇ ਅੰਤ ਵਿਚ ('ਇ') ਹੋਵੇ।

ਜਿਵੇਂ—

ਕਹੁ ਕਬੀਰ 'ਗੁਰਿ' ਸੋਝੀ 'ਪਾਈ' ॥੪॥੧੪॥ —ਗਉੜੀ ਕਬੀਰ, ਪੰ: ੩੨੬

ਕਰੁ ਗਹਿ 'ਲੀਨੀ' 'ਸਾਜਨਹਿ' ਜਨਮ ਜਨਮ ਕੇ ਮੀਤ ॥੨॥੪॥

—ਰਾਮਕਲੀ ਮ: ੫ ਰੁਤੀ ਸਲੋਕ, ਪੰ. ੯੨੮

'ਕਬੀਰੈ' ਸੋ ਧਨੁ ਪਾਇਆ ॥੪॥੬॥ —ਸੋਰਠਿ ਕਬੀਰ ਜੀ, ਪੰ: ੬੫੫

'ਦਾਤੈ' ਦਾਤਿ 'ਰਖੀ' ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥੪॥੧੧॥

—ਸੋਰਠਿ ਮ: ੩, ਪੰ: ੬੦੪

'ਨਾਮਦੇਇ' ਸਿਮਰਨੁ ਕਰਿ 'ਜਾਨਾ' ॥੨॥੧॥

—ਬਿਲਾਵਲੁ ਨਾਮਦੇਵ ਜੀ, ਪੰ: ੮੫੮

(ਵੇਖੋ ਪੰਨਾ ੬੩, ੧੦੮, ੧੧੫)।

(੪) ਅਕਰਮਕ, ਸਕਰਮਕ ਜਾ ਪ੍ਰੇਰਣਾਰਥਕ ਧਾਤੂ ਦੇ ਵਰਤਮਾਨ ਜਾ ਭਵਿੱਖਤ ਕਾਲ, ਅੱਨ ਪੁਰਖ, ਬਹੁ-ਵਚਨ ਨਾਲ ਮੁਕਤ -ਅੰਤ ਪੁਲਿੰਗ ਦਾ ਬਹੁ-ਵਚਨ ਕਰਤਾ ਕਾਰਕ ਕੇਵਲ ਉਹੀ ਲੱਗ ਸਕਦਾ ਹੈ ਜੋ ਮੁਕਤਾ-ਅੰਤ ਹੀ ਹੈ।

ਇਸੇ ਤਰ੍ਹਾ ਆਕਾਰਾਂਤ ਪੁਲਿੰਗ ਦਾ ਕਰਤਾ ਕਾਰਕ ਬਹੁ-ਵਚਨ ਕੇਵਲ ਉਹੀ ਵਰਤਿਆ ਜਾ ਸਕਦਾ ਹੈ ਜੋ (ੇ-ਅੰਤ) ਹੈ। ਵੇਖੋ—

'ਸਾਕਤ' ਮਰਹਿ 'ਸੰਤ' ਸਭਿ 'ਜੀਵਹਿ' ॥੩॥੧੩॥ —ਗਉੜੀ ਕਬੀਰ, ਪੰ. ੩੨੬

'ਧੰਧੇ' ਕਹਾ 'ਬਿਆਪਹਿ' ਤਾਹੂ ॥ —ਗਉੜੀ ਬਾਵਨ ਅਖਰੀ ਮ: ੫, ਪੰ. ੨੫੧

(ਵੇਖੋ ਪੰਨਾ ੬੪, ੧੧੬)

<u>ਕਰਮ ਕਾਰਕ :—</u>

(੧) ਕਈ ਧਾਤੂ 'ਦੁਇ ਕਰਮਕ' (Governing two objects) ਹੁੰਦੇ ਹਨ; ਇਕ 'ਕਰਮ' ਨੂੰ 'ਕਥਿਤ' (Direct) ਅਤੇ ਦੂਜੇ ਨੂੰ 'ਅਕਥਿਤ' (Indirect) ਕਹੀਦਾ ਹੈ; ਜਿਵੇਂ—ਮੇਰੇ ਗੁਰੂ ਨੇ ਮੈਨੂੰ ਇਹ ਉਪਦੇਸ ਦਿੱਤਾ।

ਇਥੇ 'ਉਪਦੇਸ' 'ਕਥਿਤ ਕਰਮ' ਅਤੇ 'ਮੈਨੂੰ' 'ਅਕਥਿਤ' ਹੈ।

'ਕਥਿਤ' ਤੇ 'ਅਕਥਿਤ' ਕਰਮ ਦੀ ਭਾਲ ਦਾ ਤਰੀਕਾ ਇਹ ਹੈ ਕਿ ਕ੍ਰਿਆ ਦੇ ਨਾਲ 'ਕੀ' ਜਾ 'ਕਿਸ ਨੂੰ' ਵਰਤੀਏ। 'ਕੀ' ਵਰਤਿਆ ਜੋ ਉੱਤਰ ਮਿਲੇ, ਉਹ 'ਕਥਿਤ ਕਰਮ' ਹੈ ਅਤੇ 'ਕਿਸ ਨੂੰ' ਵਰਤਿਆ ਜੋ ਉੱਤਰ ਮਿਲੇ, ਉਹ 'ਅਕਿਥਤ ਕਰਮ' ਹੈ।

ਸੰਸਕ੍ਰਿਤ ਵਿਚ 'ਕਥਿਤ ਕਰਮ' 'ਕਰਮ ਕਾਰਕ' ਵਿਚ ਵਰਤੀਦਾ ਹੈ; ਅਤੇ 'ਅਕਥਿਤ ਕਰਮ' 'ਸੰਪ੍ਰਦਾਨ ਕਾਰਕ' ਵਿਚ। ਪੁਰਾਣੀ ਪੰਜਾਬੀ ਵਿਚ ਭੀ ਇਹ ਨਿਯਮ ਇਸੇ ਤਰ੍ਹਾ ਵਰਤੀਦਾ ਆ ਰਿਹਾ ਹੈ। ਵੇਖੋ—

ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ 'ਗੁਰਸਿਖ' ਗੁਰੂ 'ਉਪਦੇਸੁ' ਸੁਣਾਵੈ ॥੨॥੧੧॥ —ਗਉੜੀ ਕੀ ਵਾਰ ਮ: ੪, ਪੰ: ੩੦੬

ਉਪਦੇਸੁ—ਕਥਿਤ ਕਰਮ। ਗੁਰਸਿਖ—ਅਕਥਿਤ ਕਰਮ।

'ਰਾਮਦਾਸ' ਸੋਢੀ 'ਤਿਲਕੁ' ਦੀਆ ਗੁਰਸਬਦੁ ਸਚੁ ਨੀਸਾਣੁ ਜੀਉ ॥੫॥
—ਰਾਮਕਲੀ ਸਦੁ, ਪੰ: ੯੨੩

ਤਿਲਕੁ—ਕਥਿਤ ਕਰਮ। ਰਾਮਦਾਸ—ਅਕਥਿਤ ਕਰਮ।

ਹਉ 'ਸਿਰੁ' ਅਰਪੀ ਤਿਸੁ 'ਮੀਤ' ਪਿਆਰੇ ਜੋ ਪ੍ਰਭ ਦੇਇ ਸਦੇਸਾ ॥੩॥੧॥
—ਗਉੜੀ ਛੰਤ ਮ: ੫, ਪੰ: ੨੪੭

ਸਿਰੁ—ਕਥਿਤ ਕਰਮ। ਮੀਤ—ਅਕਥਿਤ ਕਰਮ।

'ਸੂਮਹਿ' 'ਧਨੁ' ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥੩॥੩॥੧੬॥
—ਆਸਾ ਕਬੀਰ ਜੀ, ਪੰ: ੪੭੩

ਧਨੁ—ਕਥਿਤ ਕਰਮ। ਸੂਮਹਿ—ਅਕਥਿਤ ਕਰਮ।

ਅਮਰਦਾਸਿ ਅਮਰਤੁ 'ਛਤ੍ਰੁ' 'ਗੁਰ ਰਾਮਹਿ' ਦੀਅਉ ॥੧॥
—ਸਵਈਏ ਮ ਪੰਜਵੇਂ ਕੇ, ਮਥੁਰਾ, ਪੰ: ੧੩੦੮

ਛਤ੍ਰੁ—ਕਥਿਤ ਕਰਮ। ਗੁਰੂ ਰਾਮਹਿ—ਅਕਥਿਤ ਕਰਮ।

## ਵਿਣੁ, ਬਿਨੁ, ਬਿਨਾ

'ਸੰਬੰਧਕ' 'ਵਿਣੁ' ਸੰਸਕ੍ਰਿਤ ਦੇ 'ਵਿਨਾ' ਦਾ ਪ੍ਰਾਕ੍ਰਿਤ ਰੂਪ ਹੈ, 'ਬਿਨੁ' ਅਪਭ੍ਰੰਸ ਅਤੇ 'ਬਿਨਾ' ਪੰਜਾਬੀ ਹੈ। ਸੰਸਕ੍ਰਿਤ ਦਾ 'ਵਿਨਾ' ਕਰਮ ਕਾਰਕ, ਕਰਣ ਕਾਰਕ ਅਤੇ ਅਪਾਦਨ ਕਾਰਕ ਨਾਲ ਵਰਤਿਆ ਜਾਦਾ ਹੈ। ਅੱਜ ਕਲ੍ਹ ਦੀ ਪੰਜਾਬੀ ਵਿਚ ਭੀ 'ਬਿਨਾ' ਅਪਾਦਾਨ ਕਾਰਕ ਨਾਲ ਵਰਤੀਦਾ ਹੈ, ਜਿਵੇਂ—'ਤੈਥੋਂ ਬਿਨਾ'। ਪੁਰਾਤਨ ਪੰਜਾਬੀ ਵਿਚ ਇਸ ਦੀ ਵਰਤੋਂ 'ਕਰਮ ਕਾਰਕ' ਨਾਲ ਮਿਲਦੀ ਹੈ। ਪੁਲਿੰਗ ਮੁਕਤਾ-ਅੰਤ ਸਬਦ ਦੇ ਕਰਮ ਕਾਰਕ ਦੇ ਚਿਹਨ ( ੁ, ੈ, ਹਿ) ਹਨ; ਇਹਨਾ ਵਿਚੋਂ ਪਿਛਲੇ ਦੋ ਚਿਹਨਾ ਵਾਲੇ ਕਰਮ ਕਾਰਕਾ ਦੀ ਵਰਤੋਂ ਸੰਬੰਧਕ 'ਬਿਨਾ'

ਨਾਲ ਕੀਤੀ ਹੋਈ ਮਿਲਦੀ ਹੈ। ਵੇਖੋ—

ਬਿਨੁ 'ਬਾਦ ਬਿਰੋਧਹਿ' ਕੋਈ ਨਾਹੀ ॥੯॥੫॥—ਮਾਰੂ ਮ: ੧ ਸੋਲਹੇ,ਪੰ: ੧੦੨੫

ਵਿਣੁ 'ਨਾਵੈ' ਗਥੁ ਗਇਆ ਗਵਾਏ ॥੯॥੭॥—ਮਾਰੂ ਮ: ੧ ਸੋਲਹੇ,ਪੰ: ੧੦੨੭

ਬਿਨੁ 'ਨਾਵੈ' ਕਿਆ ਟੇਕ ਟਿਕੀਜੈ ॥੧੧॥ —ਮਾਰੂ ਮ: ੧ ਸੋਲਹੇ, ਪੰ: ੧੦੩੧

ਪ੍ਰਣਵਤਿ ਨਾਮਦੇਉ 'ਨਾਕਹਿ' ਬਿਨਾ ॥੩॥੨॥

—ਭੈਰਉ ਨਾਮਦੇਉ ਜੀ, ਪੰ. ੧੧੬੩

(ੳ) ਨਾਵੈ ਬਿਨੁ, ਸਬਦੈ ਬਿਨੁ।

(ਅ) ਨਾਕਹਿ ਬਿਨਾ, ਬਾਦ ਬਿਰੋਧਹਿ ਬਿਨੁ।

ਨੋਟ :—ਲਫਜ 'ਬਿਨੁ' ਅਤੇ 'ਵਿਣੁ' ਸਦਾ ( ੁ-ਅੰਤ) ਹਨ।

(ੲ) 'ਤੁਰਨਾ, ਜਾਣਾ' ਆਦਿਕ ਅਰਥ ਵਾਲੇ ਧਾਤੂ ਦੀ 'ਕ੍ਰਿਆ' ਦੇ ਨਾਲ ਜੇ ਉਸ 'ਥਾਂ' ਆਦਿਕ ਦਾ ਭੀ ਜਿਕਰ ਹੋਵੇ, ਜਿਸ ਪਾਸੇ ਜਾਣਾ ਹੈ, ਤਾਂ ਉਸ 'ਥਾਂ' ਦਾ 'ਵਾਚਕ' ਸਬਦ 'ਕਰਮ ਕਾਰਕ' ਜਾਂ ਸੰਪ੍ਰਦਾਨ ਕਾਰਕ ਵਿਚ ਵਰਤੀਦਾ ਹੈ। ਅਸਟਾਧਿਆਈ ਅਨੁਸਾਰ ਇਹ ਨਿਯਮ ਸੰਸਕ੍ਰਿਤ ਬੋਲੀ ਵਿਚੋਂ ਤੁਰਿਆ ਆਉਂਦਾ ਹੈ।

ਕਰਮ ਕਾਰਕ :—

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ 'ਖੇਤੁ' ॥੪॥੧॥

—ਸਿਰੀ ਰਾਗੁ ਮ: ੧ ਪਹਰੇ, ਪੰ: ੭੫

ਨੀਦ ਪਈ ਸੁਖ ਸਹਜ 'ਘਰੁ' ਆਇਆ ॥੮॥੨੬॥

—ਬਿਲਾਵਲੁ ਮ: ੫, ਪੰ. ੮੦੭

ਸੰਪ੍ਰਦਾਨ ਕਾਰਕ :—

ਮਨੁ ਮਾਰਣ ਕਾਰਣਿ 'ਬਨ' ਜਾਈਐ ॥੧॥੧॥

—ਗਉੜੀ ਕਬੀਰ ਜੀ, ਪੰ: ੩੨੩

(ੳ) ਲਾਵੀ ਆਇਆ 'ਖੇਤੁ'—ਲਾਵੀ 'ਖੇਤ ਨੂੰ' ਆਇਆ।

'ਘਰੁ' ਆਇਆ—'ਜੀਵ ਘਰ ਨੂੰ ਆਇਆ।

(ਅ) 'ਬਨ' ਜਾਈਐ—'ਬਨ ਨੂੰ' ਜਾਈਏ।

(੪) ਜਦੋਂ 'ਲੰਮੇ ਪੈਂਡੇ' ਜਾ 'ਲੰਮੇ ਸਮੇਂ' ਦਾ ਜਿਕਰ ਹੋਵੇ, ਤਾਂ 'ਅਧਿਕਰਣ ਕਾਰਕ' ਦੇ ਥਾ 'ਕਰਮ ਕਾਰਕ' ਭੀ ਵਰਤਿਆ ਜਾਦਾ ਹੈ। ਇਹ ਨਿਯਮ ਭੀ ਸੰਸਕ੍ਰਿਤ ਵਿਚੋਂ ਤੁਰਿਆ ਆਇਆ ਹੈ। ਜਿਵੇਂ—

ਨ ਵਵਰਸ ਵਰਸਾਣਿ ਦ੍ਵਾਦਸ ਦਸਸਤਾਖਸਹ—ਭਾਵ, ਇੰਦ੍ਰ ਬਾਰਾ ਵਰ੍ਹੇ ਨਾ ਵਰ੍ਹਿਆ। ਕ੍ਰੋਸੰ ਕੁਟਿਲਾ ਨਦੀ—ਭਾਵ, ਦੋ ਕੋਹ ਵਲ ਮਾਰਦੀ ਨਦੀ।

ਕਰਮ ਕਾਰਕ :—

ਸਾਵਣਿ ਵਰਸੁ ਅੰਮ੍ਰਿਤਿ 'ਜਗੁ' ਛਾਇਆ ਜੀਉ ॥੪॥੧॥੨੭॥੬੫॥

—ਗਉੜੀ ਮਾਝ ਮ: ੪, ਪੰ: ੧੭੩

ਬਾਵੈ 'ਮਾਰਗੁ' ਟੇਢਾ ਚਲਨਾ। ੩॥੯੮॥ —ਗਉੜੀ ਮ: ੫, ਪੰ: ੧੮੫

ਹਉ ਹਉ ਕਰਤੀ 'ਜਗੁ' ਫਿਰੀ ਨ ਧਨੁ ਸੰਪੈ ਨਾਲਿ ॥੩॥੧੪॥੪੭॥

—ਸਿਰੀ ਰਾਗੁ ਮ: ੩, ਪੰ. ੩੨

ਵਰਸੁ 'ਜਗੁ' ਛਾਇਆ—ਬਦਲ (ਸਾਰੇ) ਜਗ ਵਿਚ ਛਾਇਆ।
'ਮਾਰਗੁ' ਚਲਨਾ—(ਲੰਮੇ) ਪੈਂਡੇ ਵਿਚ ਚਲਨਾ।
'ਜਗੁ' ਫਿਰੀ—(ਸਾਰੇ) ਜਗ ਵਿਚ ਫਿਰੀ।

ਸੰਪ੍ਰਦਾਨ ਕਾਰਕ:—

(੧) ਸੰਸਕ੍ਰਿਤ ਵਿਚ ਸੰਪ੍ਰਦਾਨ ਕਾਰਕ ਦੇ ਇਕ ਵਚਨ ਦਾ ਚਿਹਨ 'ਏ' ਹੈ। ਇਹ ਪਿੱਛੇ ਦੱਸਿਆ ਜਾ ਚੁਕਿਆ ਹੈ ਕਿ ਅਪਭ੍ਰੰਸ਼ ਅਤੇ ਪੰਜਾਬੀ ਵਿਚ ਇਸ ਕਾਰਕ ਦੇ ਚਿਹਨ ਉੱਡ ਗਏ ਹਨ; ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਰੂਪ ਵਰਤੋਂ ਵਿਚ ਆਇਆ ਮਿਲਦਾ ਹੈ। ਸ਼ਬਦ 'ਨਮਹ' ਸੰਸਕ੍ਰਿਤ ਵਿਚ ਕੇਵਲ ਸੰਪ੍ਰਦਾਨ ਕਾਰਕ ਨਾਲ ਹੀ ਵਰਤਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਇਸੇ ਤਰ੍ਹਾਂ ਹੀ ਵਰਤਿਆ ਗਿਆ ਹੈ।

ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥੧॥੧॥ —ਸੁਖਮਨੀ

'ਹਰਏ' ਨਮਸਤੇ 'ਹਰਏ' ਨਮਹ ॥੧॥ —ਗੋਂਡ ਨਾਮਦੇਵ ਜੀ, ਪੰ: ੮੭੪

## (੨) 'ਭਾਉਣਾ'

ਸੰਸਕ੍ਰਿਤ ਵਿਚ ਨਿਯਮ ਹੈ ਕਿ ਧਾਤੂ 'ਰੁਚ' (ਜਿਸ ਦਾ ਅਰਥ ਹੈ 'ਭਾਉਣਾ', 'ਚੰਗਾ ਲੱਗਣਾ') ਅਤੇ ਇਸੇ ਅਰਥ ਵਾਲੇ ਹੋਰ ਧਾਤੂ 'ਸੰਪ੍ਰਦਾਨ ਕਾਰਕ' ਨਾਲ ਵਰਤੇ ਜਾਂਦੇ ਹਨ, ਜਿਵੇਂ, "ਇਦੰ ਮੇ ਰੋਚਤੇ" (=ਇਹ ਗੱਲ ਮੈਨੂੰ ਚੰਗੀ ਲੱਗਦੀ ਹੈ), ਇਸ ਵਾਕ ਵਿਚ ਸ਼ਬਦ 'ਮੇ' ਸੰਪ੍ਰਦਾਨ ਕਾਰਕ ਵਿਚ ਵਰਤਿਆ ਹੈ। ਨਿਯਮ ਇਹ ਹੈ ਕਿ ਵਾਕ ਵਿਚ ਵਰਤੇ ਹੋਏ ਜਿਸ 'ਵਿਅਕਤੀ' ਨਾਲ 'ਰੁਚ' ਆਦਿਕ ਧਾਤੂ ਦਾ ਸੰਬੰਧ ਪੈਂਦਾ ਹੈ, ਦੂਜੇ ਸ਼ਬਦਾਂ ਵਿਚ, ਜਿਸ ਵਿਅਕਤੀ ਨੂੰ (ਕੋਈ ਚੀਜ਼) ਚੰਗੀ ਲੱਗੇ ਜਾ ਭਾਵੇ ਉਸ ਦਾ ਵਾਚਕ-ਸ਼ਬਦ ਸੰਪ੍ਰਦਾਨ ਕਾਰਕ ਵਿਚ ਵਰਤੀਦਾ ਹੈ। ਪੁਰਾਣੀ ਪੰਜਾਬੀ ਵਿਚ 'ਭਾਉਣਾ' ਧਾਤੂ ਭੀ ਇਸੇ ਨਿਯਮ ਅਨੁਸਾਰ ਵਰਤਿਆ ਗਿਆ ਹੈ।

ਨਾਨਕ 'ਸੰਤ' ਭਾਵੈ ਤਾ ਓਇ ਭੀ ਗਤਿ ਪਾਹਿ ॥ —ਸੁਖਮਨੀ

ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ 'ਗੁਰ' 'ਭਾਵਏ' ॥੫॥
—ਰਾਮਕਲੀ ਸਦ, ਪੰ: ੯੨੩

ਕਾਪਰੁ ਤਨਿ ਸੁਹਾਵੈ ਜਾ 'ਪਿਰ' 'ਭਾਵੈ' ਗੁਰਮਤੀ ਚਿਤੁ ਲਾਈਐ ॥੧॥੨॥
—ਗਉੜੀ ਪੂਰਬੀ ਛੰਤ ਮ: ੩, ਪੰ: ੨੪੪

'ਠਾਕੁਰ' ਅਪੁਨੇ ਜੋ ਜਨੁ ਭਾਇਆ ॥੨੮॥
—ਗਉੜੀ ਬਾਵਨ ਅਖਰੀ ਮ: ੫, ਪੰ: ੨੫੬

ਕਾਮ ਕਰੀਜੈ 'ਠਾਕੁਰ' ਭਾਵਾ ॥੨॥੧੪੯॥ —ਗਉੜੀ ਮ: ੫, ਪੰ: ੨੧੨

ਨੋਟ : ਉੱਪਰ-ਦਿੱਤੇ ਉਦਾਹਰਣਾ ਵਿਚ ਲਫ਼ਜ਼ ਸੰਤ, ਗੁਰ, ਪਿਰ, ਠਾਕੁਰ ਵਿਆਕਰਣ ਅਨੁਸਾਰ 'ਸੰਪ੍ਰਦਾਨ ਕਾਰਕ' ਦੇ 'ਇਕ-ਵਚਨ' ਵਿਚ ਹਨ। (ਵੇਖੋ ਪੰਨਾ ੮੩, ੮੪)

(ੳ) ਕਦੇ ਕਦੇ ਇਹ ਧਾਤੂ 'ਅਧਿਕਰਣ ਕਾਰਕ' ਨਾਲ ਭੀ ਵਰਤਿਆ ਜਾਂਦਾ ਹੈ; ਜਿਵੇਂ—

ਤਉ ਨਾਨਕ ਕੰਤੇ 'ਮਨਿ ਭਾਵੈ' ॥੨੬॥ —ਆਸਾ ਮ: ੧, ਪੰ: ੩੫੭
ਤਾ ਕਾਮਣਿ ਕੰਤੇ 'ਮਨਿ ਭਾਵੈ' ।੨੭॥ —ਆਸਾ ਮ: ੧, ਪੰ: ੩੫੭

ਮਨਿ—ਮਨ ਵਿਚ। (ਅਧਿਕਰਣ ਕਾਰਕ, ਇਕ-ਵਚਨ)

(ਵੇਖੋ ਪੰਨਾ ੬੭)

(ਅ) 'ਭਾਉਣਾ' ਧਾਤੂ ਦੇ ਨਾਲ ਪੜਨਾਂਵ 'ਜਿਸੁ' ਦੀ ਵਰਤੋਂ ਨੂੰ, ਰਤਾ ਗਹੁ ਨਾਲ ਵਿਚਾਰਨਾ ਜਰੂਰੀ ਹੈ।

ਜਿਸੁ ਭਾਵੈ ਤਿਸੁ ਆਪੇ ਦੇਇ ॥੮॥੧॥ —ਮਾਰੂ ਸੋਲਹੇ ਮ: ੪, ਪੰ ੧੦੬੯

'ਜਿਸੁ ਭਾਵੈ' ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥੮॥
—ਮਾਰੂ ਸੋਲਹੇ ਮ: ੩, ਪੰ: ੧੦੫੧

'ਜਿਸੁ ਭਾਵੈ' ਤਿਸ ਹੀ ਨਿਸਤਾਰਣ ॥੪॥੧॥ —ਮਾਰੂ ਮ: ੫, ਪੰ ੧੦੦੫

'ਜਿਸੁ ਭਾਵੈ' ਤਿਸੁ ਲਏ ਲੜਿ ਲਾਇ ॥੮॥੫॥ —ਗਉੜੀ ਸੁਖਮਨੀ

'ਜਿਸੁ ਭਾਵੈ' ਤਿਸੁ ਆਪਨ ਨਾਇ ਲਾਵੈ॥ 'ਜਿਸੁ ਭਾਵੈ' ਤਿਸੁ ਖੇਲ ਖਿਲਾਵੈ॥
—ਸੁਖਮਨੀ ਮ: ੫

ਇਥੇ ਪੜਨਾਂਵ 'ਜਿਸੁ' 'ਜੋ ਉਸੁ' ਦੀ ਸਮਾਨਤਾ ਰੱਖਦਾ ਹੈ। 'ਜਿਸੁ ਭਾਵੈ ਤਿਸੁ ਖੇਲ ਖਿਲਾਵੈ' ਦਾ ਅਰਥ ਕਰਨ ਵੇਲੇ 'ਜਿਸੁ' ਨੂੰ 'ਜੋ ਉਸੁ' ਬਨਾਉਣਾ ਹੈ। ਸੋ ਅਰਥ ਇਉਂ ਹੋਵੇਗਾ 'ਜੋ ਉਸੁ (ਪ੍ਰਭੂ ਨੂੰ) ਭਾਵੈ ਤਿਸੁ ਖੇਲ ਖਿਲਾਵੈ'।

## (੩) ਵਿਟਹੁ

'ਸੰਬੰਧਕ' 'ਵਿਟਹੁ' ਸੰਸਕ੍ਰਿਤ 'ਵਸ਼ੱਟ' ਦਾ ਵਿਗਾੜ ਹੈ; ਇਹ ਕੇਵਲ ਉਸ ਵੇਲੇ ਵਰਤਿਆ ਜਾਂਦਾ ਸੀ ਜਦੋਂ ਕਿਸੇ ਦੇਵੀ ਦੇਵਤੇ ਅੱਗੇ ਕੋਈ ਭੇਟਾ ਰੱਖੀਦੀ ਸੀ। ਜਿਸ ਦੇਵਤੇ ਦੀ ਪੂਜਾ ਕੀਤੀ ਜਾਂਦੀ ਸੀ, ਉਸ ਦੇ ਵਾਚਕ-ਸਬਦ ਨੂੰ ਸੰਪ੍ਰਦਾਨ ਕਾਰਕ ਵਿਚ ਵਰਤੀਦਾ ਸੀ; ਜਿਵੇਂ ਇੰਦ੍ਰਾਯ ਵਸ਼ੱਟ; ਭਾਵ, ਇੰਦ੍ਰ ਵਾਸਤੇ, ਇੰਦ੍ਰ ਦੇ ਸਦਕੇ। ਇਸ ਸੰਬੰਧੀ ਹੇਠ ਲਿਖਿਆ ਸੂਤ੍ਰ ਮਿਲਦਾ ਹੈ। 'ਨਮਹ ਸ੍ਵਸਿਤ ਸ੍ਵਾਹਾ ਸ੍ਵਧਾਲੰ ਵਸ਼ੱਟ ਯੋਗਾਤ ਚ'।

'ਵਸ਼ੱਟ' ਵਾਂਗ ਇਸ ਦਾ ਪ੍ਰਾਕ੍ਰਿਤ ਤੇ ਪੰਜਾਬੀ ਰੂਪ 'ਵਿਟਹੁ' ਭੀ

ਸੰਪ੍ਰਦਾਨ ਕਾਰਕ ਦੇ ਨਾਲ ਵਰਤੀਦਾ ਹੈ, 'ਵਸੱਟ' ਵਾਂਗ ਇਸ ਦੀ ਵਰਤੋਂ ਭੀ ਤਦੋਂ ਹੀ ਹੁੰਦੀ ਹੈ, ਜਦੋਂ ਆਪਣੇ ਕਿਸੇ ਇਸਟ ਤੋਂ ਸਦਕੇ ਜਾਂ ਕੁਰਬਾਨ ਹੋਣ ਦਾ ਜਿਕਰ ਕਰੀਦਾ ਹੈ। ਵੇਖੋ—

'ਗੁਰ ਵਿਟਹੁ' ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੋ ਰਾਮ ॥੨॥੪॥ —ਬਿਹਾਗੜਾ ਛੰਤ ਮ: ੪, ਪੰ: ੫੪੦

'ਗੁਰ ਵਿਟੜਿਅਹੁ' ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ॥੫॥੨੧॥
—ਆਸਾ ਮ: ੪ ਛੰਤ ਘਰੁ ੫, ਪੰ: ੪੫੨

'ਸਤਿਗੁਰ ਵਿਟਹੁ' ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ॥੧੩॥
—ਆਸਾ ਦੀ ਵਾਰ

(ੳ) ਇਸ 'ਸੰਬੰਧਕ' ਦਾ ਵਰਤਾਰਾ ਇਥੋਂ ਤੱਕ ਹੋ ਗਿਆ ਕਿ ਜਦ ਕਿਸੇ ਇਸ ਦਾ ਲੋਪ ਭੀ ਹੋ ਜਾਂਦਾ ਸੀ, ਤਾਂ ਕ੍ਰਿਆ ਸਿੱਧੀ ਹੀ 'ਸੰਪ੍ਰਦਾਨ ਕਾਰਕ' ਨਾਲ ਵਰਤੀ ਜਾਣ ਲੱਗ ਪਈ; ਜਿਵੇਂ—

ਹਉ ਵਾਰਿ ਵਾਰਿ ਜਾਉ 'ਗੁਰ ਗੋਪਾਲ' ॥੧॥੯॥ —ਨਟ ਮ: ੫, ਪੰ: ੯੮੦

'ਬਲਿਹਾਰੀ ਗੁਰ' ਆਪਣੇ ਦਿਉਹਾੜੀ ਸਦ ਵਾਰ ॥੧॥੧॥
—ਸਲੋਕ ਮ: ੧, ਆਸਾ ਦੀ ਵਾਰ

'ਘੋਲਿ ਘੁਮਾਈ ਤਿਸੁ ਮਿਤ੍ਰ' ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥੧॥੧੫॥
—ਰਾਮਕਲੀ ਕੀ ਵਾਰ ਮ: ੫, ਪੰ: ੯੬੪

'ਬਲਿ ਤਿਸੁ ਬਾਪੈ' ਜਿਨਿ ਹਉ ਜਾਇਆ ॥੨॥੩॥ —ਆਸਾ ਕਬੀਰ,ਪੰ. ੪੭੬

ਬਲਿ ਜਾਇ ਨਾਨਕੁ 'ਪੁਰਖ ਪੂਰਨ' ਥਿਰੁ ਜਾ ਕਾ ਸੋਹਾਗੁ ਜੀਉ ॥੩॥
ਰਾਮਕਲੀ ਕੀ ਵਾਰ ਮ. ੫, ਪੰ ੯੨੭

ਕੁਰਬਾਣੁ ਜਾਈ ਤੇਰੇ 'ਪਰਤਾਪ' ॥੩॥੨॥੨੦॥ —ਮਲਾਰ ਮ: ੫,ਪੰ: ੧੨੭੧

## (੪) ਸੁਅਸਤਿ

ਸੰਸਕ੍ਰਿਤ ਵਿਚ, ਕਿਸੇ ਮਿੱਤਰ ਆਦਿਕ ਤੋਂ ਵਿੱਛੁੜਨ ਵੇਲੇ ਉਸ ਨੂੰ ਆਖ਼ਰੀ ਪ੍ਰਣਾਮ ਕਰਨ ਵਾਸਤੇ ਇਹ ਸਬਦ ਵਰਤਿਆ ਜਾਂਦਾ ਹੈ; ਕਿਸੇ ਨੂੰ ਅਸੀਸ ਦੇਣ ਵਾਸਤੇ ਜਾਂ ਕਿਸੇ ਦਾ ਭਲਾ ਮੰਗਣ ਲਈ ਭੀ

ਇਸ ਦਾ ਪ੍ਰਯੋਗ ਹੁੰਦਾ ਹੈ। ਜਿਸ ਦਾ ਭਲਾ ਮੰਗਿਆ ਜਾਏ, ਉਸ ਦਾ 'ਵਾਚਕ' ਸਬਦ 'ਸੰਪ੍ਰਦਾਨ ਕਾਰਕ' ਵਿਚ ਵਰਤੀਦਾ ਹੈ। ਪੁਰਾਤਨ ਪੰਜਾਬੀ ਵਿਚ ਭੀ ਇਸ ਦੀ ਵਰਤਿ ਇਸੇ ਤਰ੍ਹਾਂ ਹੈ; ਜਿਵੇਂ—

ਤਿਸੁ ਜੋਹਾਰੀ ਸੁਅਸਤਿ 'ਤਿਸੁ' ਤਿਸੁ ਦੀਬਾਣੁ ਅਭਗੁ ॥੧॥੮॥

ਤਿਸੁ—ਸੰਪ੍ਰਦਾਨ ਕਾਰਕ, ਇਕ-ਵ੍ਚਨ। —ਆਸਾ ਦੀ ਵਾਰ

(੫) ਮਿਲਣਾ, ਭੇਟਣਾ।

ਪਿਛੇ 'ਕਰਮ ਕਾਰਕ' ਦੇ ਸੰਬੰਧ ਵਿਚ ਲਿਖਿਆ ਜਾ ਚੁਕਿਆ ਹੈ ਕਿ ਕਈ ਧਾਤੂਆਂ ਦੇ ਦੋ 'ਕਰਮ' (Object) ਹੁੰਦੇ ਹਨ—ਕਥਿਤ, ਅਕਥਿਤ।

'ਕਥਿਤ' ਕਰਮ 'ਕਰਮ ਕਾਰਕ' ਵਿਚ ਕ੍ਰਿਆ 'ਮਿਲਣਾ', 'ਭੇਟਣਾ' ਦਾ 'ਕਰਮ' ਭੀ 'ਅਕਥਿਤ ਕਰਮ' ਵਾਂਗ 'ਸੰਪ੍ਰਦਾਨ ਕਾਰਕ' ਵਿਚ ਵਰਤਿਆ ਜਾਂਦਾ ਹੈ। ਵੇਖੋ—

ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ 'ਪ੍ਰਭ' ਮਿਲਉ ਦੇਹੁ ਉਪਦੇਸਾ॥
੨॥੧॥੧੨॥ —ਸੋਰਠਿ ਮ: ੫ ਘਰੁ ੨, ਪੰ. ੬੧੨

ਪ੍ਰਭ—ਸੰਪ੍ਰਦਾਨ ਕਾਰਕ, ਇਕ ਵਚਨ।

ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ 'ਪ੍ਰੀਤਮ' ਸਾਚਿ ਸਮਾਉ ॥੬॥੩॥
—ਸੋਰਠਿ ਮ: ੩ ਅਸਟਪਦੀਆ, ਪੰ. ੬੩੯

ਪ੍ਰੀਤਮ—ਸੰਪ੍ਰਦਾਨ ਕਾਰਕ।

'ਗੁਰ' ਮਿਲਿ ਨਾਨਕ ਠਾਕੁਰੁ ਜਾਤਾ ॥੩॥੯॥ —ਸੂਹੀ ਮ: ੫, ਪੰ: ੭੩੯

ਗੁਰ—ਸੰਪ੍ਰਦਾਨ ਕਾਰਕ।

ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ 'ਕੰਤ' ਮਿਲੀ ॥੨॥੨॥

ਕੰਤ—ਸੰਪ੍ਰਦਾਨ ਕਾਰਕ। —ਸੂਹੀ ਕੀ ਵਾਰ, ਪੰ: ੭੮੬

ਮਿਲਿ 'ਸਤਿਗੁਰ' ਸਭਿ ਕਾਜ ਸਵਾਰਿ ॥੪॥੧੬॥—ਗੋਂਡ ਮ: ੫, ਪੰ: ੮੬੭

ਸਤਿਗੁਰ—ਸੰਪ੍ਰਦਾਨ ਕਾਰਕ।

ਅੰਧਲੇ ਤ੍ਰਿਭਵਣ ਸੂਝਿਆ 'ਗੁਰ' ਭੇਟਿ ਪੁਨੀਤਾ ॥੧॥੭॥੩੭॥

—ਬਿਲਾਵਲ ਮ: ੫ ਘਰੁ ੫, ਪੰ: ੮੦੮

ਗੁਰ—ਸੰਪ੍ਰਦਾਨ ਕਾਰਕ, ਇਕ-ਵਚਨ।

ਗੁਰੁ ਪਰਮੇਸਰੁ 'ਨਾਨਕ' ਭੇਟਿਓ ਸਾਚੇ ਸਬਦਿ ਨਿਬੇਰਾ ॥੩॥੬॥

—ਰਾਮਕਲੀ ਮ: ੧, ਪੰ: ੮੭੮

ਨਾਨਕ—ਸੰਪ੍ਰਦਾਨ ਕਾਰਕ।

'ਸਤਿਗੁਰ' ਭੇਟੈ ਸੋ ਜਨੁ ਸੀਝੈ ਜਿਸੁ ਹਿਰਦੈ ਨਾਮੁ ਵਸਾਈ ॥੧੯॥੫॥੧੪॥

—ਰਾਮਕਲੀ ਮ: ੩ ਅਸਟਪਦੀਆ, ਪੰ: ੯੧੨

ਸਤਿਗੁਰ—ਸੰਪ੍ਰਦਾਨ ਕਾਰਕ।

'ਪ੍ਰਭ ਮਿਲਉ—ਮੈਂ 'ਪ੍ਰਭੂ ਨੂੰ' ਮਿਲਾਂ। 'ਗੁਰ' ਮਿਲਿ—'ਗੁਰੂ ਨੂੰ' ਮਿਲ ਕੇ। ਮਿਲਿ 'ਪ੍ਰੀਤਮ'—'ਪ੍ਰੀਤਮ ਨੂੰ' ਮਿਲ ਕੇ।

'ਕੰਤ' ਮਿਲੀ—'ਕੰਤ ਨੂੰ' ਮਿਲੀ। ਮਿਲਿ 'ਸਤਿਗੁਰ'—'ਸਤਿਗੁਰ ਨੂੰ' ਮਿਲ ਕੇ। 'ਗੁਰ' ਭੇਟਿ—'ਗਰੂ ਨੂੰ' ਮਿਲ ਕੇ। 'ਨਾਨਕ' ਭੇਟਿਓ—'ਨਾਨਕ ਨੂੰ' ਮਿਲਿਆ। 'ਗੁਰ' ਭੇਟੇ—'ਗੁਰੂ ਨੂੰ' ਮਿਲੇ। 'ਸਤਿਗੁਰ' ਭੇਟੈ—'ਸਤਿਗੁਰੂ ਨੂੰ' ਮਿਲੇ।

ਨੋਟ :—ਕ੍ਰਿਆ 'ਮਿਲਣਾ', 'ਭੇਟਣਾ' ਦੀ ਵਰਤੋਂ ਸਮਝਣ ਵਿਚ ਰਤਾ ਭੁਲੇਖਾ ਲੱਗ ਜਾਂਦਾ ਹੈ। ਇਸ ਵਾਸਤੇ ਹੇਠਾ ਕੁਝ ਹੋਰ ਪ੍ਰਮਾਣ ਦਿੱਤੇ ਜਾਂਦੇ ਹਨ, ਜਿਨ੍ਹਾਂ ਵਿਚ ਅੰਕਿਤ ਸਬਦ 'ਕਰਤਾ ਕਾਰਕ' ਇਕ-ਵਚਨ ਹਨ। ਵੇਖੋ—

ਜਿਸ 'ਗੁਰੁ' ਮਿਲੈ ਤਿਸੁ ਪਾਰਿ ਉਤਾਰੈ ॥੩੯॥ —ਸਿਧ ਗੋਸਟਿ, ਪੰ: ੯੪੨

ਜਿਸੁ 'ਗੁਰੁ' ਭੇਟੈ ਨਾਨਕਾ ਨਿਰਮਲ ਸੋਈ ਸੁਧੁ ॥੨੦॥

—ਰਾਮਕਲੀ ਕੀ ਵਾਰ ਮ: ੫, ਪੰਨਾ ੯੬੬

ਸਤਿਗੁਰੁ' ਮਿਲੈ ਤ ਮਹਲਿ ਬੁਲਾਏ ॥੭॥੨੨॥

—ਮਾਰੂ ਮ: ੧ ਸੋਲਹੇ, ਪੰਨਾ ੧੦੪੨

ਜਾ ਕਉ ਭੇਟਿਓ 'ਠਾਕੁਰੁ' ਅਪਨਾ ॥੪॥੨੭॥—ਭੈਰਉ ਮ: ੫, ਪੰਨਾ ੧੧੪੩

ਇਥੇ ਲਫ਼ਜ ਗੁਰੁ, 'ਸਤਿਗੁਰੁ, ਠਾਕੁਰੁ, ਕਰਤਾ ਕਾਰਕ, ਇਕ-ਵਚਨ ਹਨ।

## (੬) ਵਿਸਰਨਾ

ਪਿਛਲੇ 'ਧਾਤੂ' ਵਾਗ 'ਵਿਸਰਨਾ' ਦਾ ਭੀ 'ਅਕਥਿਤ ਕਰਮੁ' ਸੰਪ੍ਰਦਾਨ ਕਾਰਕ ਵਿਚ ਵਰਤੀਦਾ ਹੈ। ਵੇਖੋ—

ਜਿਹ 'ਨਰ' ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ।੨।੪।੧੫।
—ਸੋਰਠਿ ਮ: ੫, ਪੰ: ੬੧੩

ਜਿਹ ਨਰ—ਜਿਸ ਨਰ ਨੂੰ।

ਹਉ ਤਿਸੁ ਸੇਵੀ ਦਿਨੁ ਰਾਤਿ 'ਮੈ' ਕਦੇ ਨ ਵੀਸਰੈ ਜੀਉ ॥੨॥੧॥
ਮੈ—ਮੈਨੂੰ। —ਧਨਾਸਰੀ ਛੰਤ ਮ: ੪ ਘਰੁ ੧, ਪੰ: ੬੯੦

ਸੋ ਸਾਂਈ 'ਜੈ' ਵਿਸਰੈ ਨਾਨਕ ਸੋ ਤਨੁ ਖੇਹ ॥੨॥੬॥
ਜੈ—ਜਿਸ ਨੂੰ। —ਜੈਤਸਰੀ ਕੀ ਵਾਰ, ਪੰ: ੭੦੭

ਨਾਨਕ 'ਜਨ' ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥੨॥੪॥੭॥
ਜਨ—ਜਨ ਨੂੰ। —ਸੂਹੀ ਮ: ੫ ਘਰੁ ੩ ਛੰਤ, ਪੰ: ੭੮੧

ਹਰਿ 'ਨਾਨਕ' ਬਿਸਰੁ ਨ ਕਾਹੂ ਬੇਰੇ ॥੨॥੧੯॥
ਨਾਨਕ—ਨਾਨਕ ਨੂੰ। —ਬਿਲਾਵਲ ਮ: ੫, ਪੰਨਾ ੮੦੬

## (੭) ਵਿਆਪਣਾ

ਇਸ 'ਧਾਤੂ' ਦਾ 'ਕਰਮ' ਭੀ 'ਅਕਥਿਤ ਕਰਮ' ਵਾਗ ਸੰਪ੍ਰਦਾਨ ਕਾਰਕ ਵਿਚ ਵਰਤੀਦਾ ਹੈ। ਵੇਖੋ—

ਗੂੜੀ ਭਾਹਿ ਜਲੈ ਸੰਸਾਰਾ 'ਭਗਤ' ਨ ਬਿਆਪੈ ਮਾਇਆ ॥੪॥੧੧॥
ਭਗਤ—ਭਗਤ ਨੂੰ। —ਧਨਾਸਰੀ ਮ: ੫, ਪੰ: ੬੭੩

ਸੋਗ ਅਗਨਿ ਤਿਸੁ 'ਜਨ' ਨ ਬਿਆਪੈ ॥੨॥੫੫॥

ਜਨ—ਜਨ ਨੂੰ । —ਧਨਾਸਰੀ ਮ: ੫, ਪੰ: ੬੮੪

'ਮਨਹਿ' ਬਿਆਪਤ ਅਨਿਕ ਤਰੰਗਾ ॥੧॥੧॥

ਮਨਹਿ—ਮਨ ਨੂੰ । —ਸੂਹੀ ਮ: ੫ ਅਸਟਪਦੀਆ, ਪੰ. : ੫੯

'ਮਨਮੁਖ' ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ॥੧੨॥

ਮਨਮੁਖ—ਮਨਮੁਖ ਨੂੰ । —ਮਾਰੂ ਕੀ ਵਾਰ ਮ: ੩, ਪੰ: ੧੦੯੦

## (੮) ਲੱਗਣਾ

'ਵਿਆਪਣਾ' ਵਾਂਗ ਧਾਤੂ 'ਲੱਗਣਾ' ਦਾ ਭੀ ਇਕੋ ਹੀ ਕਰਮ ਹੈ, ਜੋ 'ਅਕਥਿਤ' ਹੈ ਅਤੇ 'ਸੰਪ੍ਰਦਾਨ ਕਾਰਕ' ਵਿਚ ਵਰਤਿਆ ਜਾਂਦਾ ਹੈ। ਵੇਖੋ—

ਸਾਚੇ 'ਨਿਰਮਲ' ਮੈਲੁ ਨ ਲਾਗੈ ॥੮॥੧॥

ਨਿਰਮਲ—ਨਿਰਮਲ ਨੂੰ । —ਧਨਾਸਰੀ ਮ: ੧ ਅਸਟਪਦੀਆ, ਪੰ: ੬੮੬

ਨਿਤ ਆਸਾ ਮਨਿ ਚਿਤਵੈ 'ਮਨ' ਤ੍ਰਿਸਨਾ ਭੁਖ ਲਗਾਇਆ ॥੩॥੧॥੫॥

ਮਨ—ਮਨ ਨੂੰ । —ਸੂਹੀ ਮ: ੪ ਘਰੁ ੫ ਛੰਤ, ਪੰ: ੭੭੬

ਪ੍ਰਭ ਕਾ ਕੀਆ 'ਜਨ' ਮੀਠ ਲਗਾਨਾ ॥੮॥੧੪॥

ਜਨ—ਜਨ ਨੂੰ । —ਸੁਖਮਨੀ ਮ: ੫

'ਤਿਨ' ਜਮ ਡੰਡੁ ਨ ਲਾਗਈ ਜੋ ਹਰਿ ਲਿਵ ਜਾਗੇ ॥੧੨॥

ਤਿਨ—ਤਿਨਾ ਨੂੰ । —ਮਾਰੂ ਕੀ ਵਾਰ ਮ: ੩, ਪੰ: ੧੦੯੦

ਭਉ ਭਾਉ ਪ੍ਰੀਤਿ ਨਾਨਕ 'ਤਿਸਹਿ' ਲਾਗੈ ਜਿਸੁ ਤੂ ਅਪਣੀ ਕਿਰਪਾ ਕਰਹਿ ॥੪॥੩॥

ਤਿਸਹਿ—ਤਿਸ ਨੂੰ । —ਤੁਖਾਰੀ ਮ: ੪, ਪੰ: ੧੧੧੬

ਆਗਿ ਲਗਉ ਤਿਹ 'ਧਉਲਹਰ' ਜਿਹ ਨਾਹੀ ਹਰਿ ਕੋ ਨਾਉ ॥੧੫॥

ਧਉਲਹਰ—ਧਉਲਹਰ ਨੂੰ । —ਸਲੋਕ ਕਬੀਰ ਜੀ, ਪੰ: ੧੩੬੫

## (੯) ਹੋਣਾ

ਇਸ ਦਾ ਪ੍ਰਯੋਗ ਭੀ ਧਾਤੂ 'ਵਿਆਪਣਾ' ਅਤੇ 'ਲੱਗਣਾ' ਵਾਂਗ ਹੈ :—

ਜਿਸੁ 'ਜਨ' ਹੋਆ ਸਾਧ ਸੰਗੁ ਤਿਸੁ ਭੇਟੈ ਹਰਿ ਰਾਇਆ ॥੧॥੧੬॥੪੬॥

ਜਨ—ਜਨ ਨੂੰ । —ਬਿਲਾਵਲ ਮ: ੫, ਪੰ: ੮੧੨

ਸਗਲ ਕਲੇਸ 'ਨਿੰਦਕ' ਭਇਆ ਖੇਦੁ ॥੨੮॥੧੦॥

ਨਿੰਦਕ—ਨਿੰਦਕ ਨੂੰ । —ਭੈਰਉ ਨਾਮਦੇਵ ਜੀ, ਪੰ: ੧੧੬੬

'ਬਾਲਮੀਕੈ' ਹੋਆ ਸਾਧ ਸੰਗੁ ॥੧॥੧॥

—ਬਸੰਤੁ ਮ: ੫ ਘਰੁ ੧ ਅਸਟਪਦੀਆ, ਪੰ:੧੧੯੨

ਬਾਲਮੀਕੈ—ਬਾਲਮੀਕ ਨੂੰ ।

## (੧੦) ਨਮਸਕਾਰ

ਪਿਛੇ ਅਸੀ ਵੇਖ ਆਏ ਹਾ ਕਿ ਸੰਸਕ੍ਰਿਤ ਸਬਦ 'ਨਮਹ' 'ਸੰਪ੍ਰਦਾਨ ਕਾਰਕ' ਨਾਲ ਵਰਤਿਆ ਜਾਦਾ ਹੈ । ਸਬਦ 'ਨਮਸਕਾਰ' ਭੀ ਇਸੇ ਹੀ ਕਾਰਕ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਹੋਇਆ ਮਿਲਦਾ ਹੈ ।

ਇਹੋ ਅਰਥ ਰੱਖਣ ਵਾਲੇ ਹੋਰ ਸਬਦ—ਆਦੇਸ, ਡੰਡਉਤ, ਆਦਿਕ ਭੀ 'ਸੰਪ੍ਰਦਾਨ ਕਾਰਕ' ਨਾਲ ਵਰਤੇ ਜਾਦੇ ਹਨ । ਵੇਖੋ—

ਕਰਉ ਨਮਸਕਾਰ ਭਗਤ 'ਜਨ' ਧੂਰਿ ਮੁਖਿ ਲਾਵਉ ॥੩॥੨੧॥੫੧॥

ਜਨ—ਜਨ ਨੂੰ । —ਬਿਲਾਵਲ ਮ: ੫ ਘਰੁ ੫, ਪੰਨਾ ੮੧੩

ਅਨਿਕ ਬਾਰ ਬੰਦਨ 'ਕੁਰਤਾਰ' ॥੧॥੧੪॥ —ਗੋਂਡ ਮ: ੫, ਪੰਨਾ ੮੬੬

ਕੁਰਤਾਰ—ਕਰਤਾਰ ਨੂੰ ।

ਕਰਿ ਨਮਸਕਾਰ ਪੂਰੇ 'ਗੁਰਦੇਵ' ॥੧॥੧॥

ਗੁਰਦੇਵ—ਗੁਰਦੇਵ ਨੂੰ । —ਗੋਂਡ ਮ: ੫ ਅਸਟਪਦੀਆ, ਪੰ: ੮੬੯

ਅਨਿਕ ਬਾਰ 'ਸੰਤਹ' ਡੰਡਉਤ ॥੧॥੨੧॥ —ਰਾਮਕਲੀ ਮ: ੫, ਪੰਨਾ ੮੯੯

ਸੰਤਹ—ਸੰਤਾ ਨੂੰ ।

ਉਨਿਮੋ 'ਭਗਵੰਤ' ਗੁਸਾਈ ॥੧॥੪੫॥ —ਰਾਮਕਲੀ ਮ: ੫, ਪੰਨਾ ੮੯੭

ਭਗਵੰਤ—ਭਗਵੰਤ ਨੂੰ ।

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ 'ਪੁਰਖ' ਆਦੇਸੋ ॥੨॥੫॥੬॥

ਪੁਰਖ—ਪੁਰਖ ਨੂੰ । —ਭੈਰਉ ਮ: ੧ ਘਰੁ ੨, ਪੰਨਾ ੧੧੨੭

## (੧੧) ਜਾਣਾ, ਆਉਣਾ

ਜਦੋਂ ਸਰੀਰਕ ਤੌਰ ਤੇ ਟੁਰ ਕੇ ਜਾਣ ਆਉਣ ਦਾ ਜਿਕਰ ਹੋਵੇ, ਜਿਸ ਥਾ ਜਾਣਾ ਆਉਣਾ ਹੋਵੇ, ਉਸ ਦਾ ਵਾਚਕ 'ਨਾਵ' ਕਰਮ ਕਾਰਕ ਜਾਂ ਸੰਪ੍ਰਦਾਨ ਕਾਰਕ ਵਿਚ ਵਰਤੀਦਾ ਹੈ ।

ਮਨੁ ਮਾਰਣ ਕਾਰਣਿ 'ਬਨ' ਜਾਈਐ ॥੧॥੧॥—ਗਉੜੀ ਕਬੀਰ ਜੀ,ਪੰ.੩੨੩

ਬਨ—ਸੰਪ੍ਰਦਾਨ ਕਾਰਕ ।

ਜੈਸੇ 'ਪਨਕਤ' ਥੂਟਿਟਿ ਹਾਕਤੀ ॥੩॥ —ਬਸੰਤੁ ਨਾਮਦੇਵ ਜੀ, ਪੰਨਾ ੧੧੯੬

ਪਨਕਤ—(ਸੰਪ੍ਰਦਾਨ ਕਾਰਕ) ਪਨਘਟ ।

'ਬਨੁ ਬਨੁ' ਫਿਰਤ ਉਦਾਸ ਬੂੰਦ ਜਲ ਕਾਰਣੇ ॥੧੧॥ —ਫੁਨਹੇ, ਪੰ. ੧੩੬੨

ਬਨੁ ਬਨੁ—ਕਰਮ ਕ ਰਕ ।

## (੧੨) ਰੋਣਾ

ਧਾਤੂ 'ਵਿਆਪਣਾ' ਵਾਗ ਇਸ ਦਾ ਭੀ 'ਅਕਥਿਤ ਕਰਮ' ਹੀ ਹੁੰਦਾ ਹੈ ਜੋ 'ਸੰਪ੍ਰਦਾਨ ਕਾਰਕ' ਵਿਚ ਵਰਤਿਆ ਜਾਦਾ ਹੈ । ਵੇਖੋ—

ਕਬੀਰ 'ਸੰਤ' ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥

ਰੋਵਹੁ 'ਸਾਕਤ' ਬਾਪੁਰੇ' ਜੁ ਹਾਟੈ ਹਾਟਿ ਬਿਕਾਇ ॥੧੬॥

—ਸਲੋਕ ਕਬੀਰ ਜੀ, ਪੰ: ੧੩੬੫

ਏਕੁ ਕਬੀਰਾ ਨ ਮੂਆ 'ਜਿਹ' ਨਾਹੀ ਰੋਵਨਹਾਰੁ ॥੬੯॥

—ਸਲੋਕ ਕਬੀਰ ਜੀ, ਪੰ. ੧੩੬੮

ਸੰਤ ਰੋਈਐ—ਸੰਤ ਨੂੰ ਰੋਈਏ। ਸਾਕਤ ਰੋਵਹੁ—ਸਾਕਤ ਨੂੰ ਰੋਵਹੁ। ਜਿਹ—ਜਿਸ ਨੂੰ।

ਸੰਬੰਧ ਕਾਰਕ—

ਦੋ ਪਦਾਰਥਾ ਦਾ ਆਪੋ ਵਿਚ ਫ਼ਰਕ ਜ਼ਾਹਰ ਕਰਨ ਵਾਲਾ 'ਸਬਦ' ਉਹਨਾਂ ਦੋਹਾ ਪਦਾਰਥਾ ਦੇ ਵਾਚਕ 'ਨਾਵ' ਦੇ 'ਸੰਬੰਧ ਕਾਰਕ' ਨਾਲ ਵਰਤੀਦਾ ਹੈ।

'ਤੋਹੀ' 'ਮੋਹੀ' ਮੋਹੀ ਤੋਹੀ ਅੰਤਰੁ ਕੈਸਾ ॥ 'ਕਨਕ' 'ਕਟਕ' 'ਜਲ' 'ਤਰੰਗ' ਜੈਸਾ ॥੧॥ —ਸਿਰੀ ਰਾਗ ਰਵਿਦਾਸ ਜੀ, ਪੰ. ੯੩

ਇਸ ਤੁਕ ਵਿਚ ਸਬਦ 'ਅੰਤਰੁ' ਦੇ ਨਾਲ ਵਰਤੇ ਹੋਏ ਸਬਦ 'ਤੋਹੀ', 'ਮੋਹੀ', 'ਕਨਕ', 'ਕਟਕ', 'ਜਲ' ਅਤੇ 'ਤਰੰਗ' ਸੰਬੰਧ ਕਾਰਕ ਇਕ-ਵਚਨ ਵਿਚ ਹਨ।

'ਪ੍ਰਾਰਬ੍ਰਹਮ' 'ਗੁਰ' ਨਾਹੀ ਭੇਦ ॥੪॥੨੪॥ —ਭੈਰਉ ਮ: ੫, ਪੰ. ੧੧੪੨

ਪਾਰਬ੍ਰਹਮ, ਗੁਰ—ਸੰਬੰਧ ਕਾਰਕ, ਇਕ-ਵਚਨ।

ਤਿਹ 'ਨਰ' 'ਹਰਿ' ਅੰਤਰੁ ਨਹੀ ਨਾਨਕ ਸਾਚੀ ਮਾਨੁ। ੪੩॥

—ਸਲੋਕ ਮ: ੯, ਪੰ: ੧੪੨੮

ਨਰ, ਹਰਿ—ਸੰਬੰਧ ਕਾਰਕ, ਇਕ-ਵਚਨ।

'ਗੁਰ ਸਤਿਗੁਰ ਸੁਆਮੀ' ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਦਾਈ॥ ੪॥੧॥੩॥ —ਸਿਰੀ ਰਾਗੁ ਮ: ੪ ਪਹਰੇ, ਪੰ. ੭੭

ਗੁਰ ਸਤਿਗੁਰ, ਸੁਆਮੀ—ਸੰਬੰਧ ਕਾਰਕ, ਇਕ-ਵਚਨ।

ਨਾਨਕ 'ਸਾਧ ਪ੍ਰਭ' ਭੇਦੁ ਨ ਭਾਈ ॥੮॥੭॥ —ਸੁਖਮਨੀ ਮ. ੫

ਸਾਧ, ਪ੍ਰਭ—ਸੰਬੰਧ ਕਾਰਕ, ਇਕ-ਵਚਨ।

## ਅਧਿਕਰਣ ਕਾਰਕ, ਇਕ-ਵਚਨ :—

(੧) ਸਾਡੇ ਘਰ ਵਿਚ ਸਭ ਸੁਖ ਅਨੰਦ ਹੈ; ਰੱਬ ਦੇ ਘਰ ਵਿਚ ਕੀ ਘਾਟਾ ਹੈ; ਪ੍ਰਹਲਾਦ ਪੱਟੀ ਲੈ ਕੇ ਪਾਂਧੇ ਦੇ ਘਰ ਵਿਚ ਆਇਆ; —ਜਦੋਂ ਇਸ ਤਰ੍ਹਾਂ ਸ਼ਬਦ 'ਘਰ' ਨੂੰ ਅਧਿਕਰਣ ਕਾਰਕ, ਇਕ ਵਚਨ ਵਿਚ ਵਰਤਣਾ ਹੋਵੇ, ਕਈ ਵਾਰੀ ਸ਼ਬਦ 'ਘਰ ਵਿਚ' ਵਰਤਣ ਤੋਂ ਬਿਨਾ ਹੀ ਇਸ ਦਾ 'ਭਾਵ' ਕੱਢ ਲਈਦਾ ਹੈ; ਜਿਵੇਂ ਉਪਰਲੀਆਂ ਤੁਕਾਂ ਨੂੰ ਹੀ ਇਉਂ ਭੀ ਲਿਖ ਸਕੀਦਾ ਹੈ—ਸਾਡੇ ਸਭ ਸੁਖ ਆਨੰਦ ਹੈ; ਪ੍ਰਹਲਾਦ ਪੱਟੀ ਲੈ ਕੇ ਪਾਧੇ ਦੇ ਆਇਆ। ਅਧਿਕਰਣ ਕਾਰਕ, ਇਕ-ਵਚਨ ਦਾ ਇਸ ਤਰ੍ਹਾਂ ਦਾ ਲੋਪ ਪੁਰਾਣੀ ਪੰਜਾਬੀ ਵਿਚ ਆਮ ਮਿਲਦਾ ਹੈ।

ਨੋਟ :—ਪਰ ਇਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਸ 'ਲੁਪਤ' ਸ਼ਬਦ ਤੋਂ ਪਹਿਲਾ 'ਸੰਬੰਧਕ' ਸਦਾ (ੈ) ਨਾਲ ਵਰਤਿਆ ਜਾਇਗਾ; 'ਕੇ' ਦੇ ਥਾਂ 'ਕੈ' ਹੋਵੇਗਾ। ਜੇ ਇਸ ਤੋਂ ਪਹਿਲਾ ਕੋਈ 'ਪੁਰਖ ਵਾਚਕ ਪੜਨਾਂਵ' ਸੰਬੰਧ ਕਾਰਕ ਵਿਚ ਹੋਵੇ, ਤਾਂ ਉਸ ਦੇ ਭੀ ਅੰਤ ਵਿਚ (ੈ) ਹੁੰਦਾ ਹੈ। ਵੇਖੋ—

'ਹਮਾਰੈ' ਏਕੈ ਹਰੀ ਹਰੀ ॥੨॥੧੭॥ —ਟੋਡੀ ਮ: ੫, ਪੰ: ੭੧੫

ਹਮਾਰੈ—ਸਾਡੇ ਘਰ ਵਿਚ।

ਪਖਾ ਫੇਰੀ ਪਾਣੀ ਢੋਵਾ ਹਰਿ 'ਜਨ ਕੈ' ਪੀਸਣੁ ਪੀਸਿ ਕਮਾਵਾ ॥੪॥੭॥੫੪॥
—ਸੂਹੀ ਮ: ੫ ਘਰੁ ੭, ਪੰ. ੭੪੯

ਜਨ ਕੈ—ਜਨ ਦੇ ਘਰ ਵਿਚ।

ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ 'ਹਮਾਰੈ' ਰਾਮ ॥੩॥੫॥੮॥
—ਸੂਹੀ ਮ. ੫ ਛੰਤ ਘਰੁ ੩, ਪੰ: ੭੮੨

ਹਮਾਰੈ—ਸਾਡੇ ਘਰ ਵਿਚ।

ਪਾਣੀ ਪਖਾ ਪੀਸੁ 'ਦਾਸ ਕੈ' ਤਬ ਹੋਹਿ ਨਿਹਾਲੁ ॥੧॥੧੪॥੪੪॥
—ਬਿਲਾਵਲ ਮ: ੫ ਘਰੁ ੫, ਪੰ: ੮੧੧

ਦਾਸ ਕੈ—ਦਾਸ ਦੇ ਘਰ ਵਿਚ।

ਦੇਉ ਸੂਹਨੀ 'ਸਾਧ ਕੈ' ਬੀਜਨੁ ਢੋਲਾਵਉ ॥੨੫॥੫੧॥
—ਬਿਲਾਵਲ ਮ: ੫, ਪੰ. ੮੧੩

ਸਾਧ ਕੈ—ਸਾਧ ਦੇ ਘਰ ਵਿਚ ।

'ਮੇਰੈ' ਸਰਬਸੁ ਨਾਮੁ ਨਿਧਾਨੁ ॥੮॥ —ਨਟ ਮ: ੫, ਪੰ. ੯੭੯

ਮੇਰੈ—ਮੇਰੇ ਘਰ ਵਿਚ ।

ਲੈ ਪਾਟੀ 'ਪਾਧੇ ਕੈ' ਆਇਆ ॥੨॥੨॥
—ਭੈਰਉ ਅਸਟਪਦੀਆ ਮ: ੩, ਪੰ: ੧੧੫੪

ਪਾਧੇ ਕੈ—ਪਾਧੇ ਦੇ ਘਰ ਵਿਚ ।

(੨) ਧਾਤੂ 'ਸੁਖਾਉਣਾ' 'ਸੁਹਾਉਣਾ' ।

ਅੱਜ ਕਲ੍ਹ ਆਮ ਤੌਰ ਤੇ ਇਹ ਧਾਤੂ 'ਕਰਮ ਕਾਰਕ' ਨਾਲ ਵਰਤਿਆ ਜਾਦਾ ਹੈ, ਜਿਵੇਂ, 'ਰੋਗੀ ਨੂੰ' ਕੋਈ ਚੀਜ ਨਹੀਂ ਸੁਖਾਉਂਦੀ। ਪਰ ਪੁਰਾਤਨ ਪੰਜਾਬੀ ਵਿਚ ਇਹ ਧਾਤੂ 'ਅਧਿਕਰਣ ਕਾਰਕ' ਨਾਲ ਵਰਤਿਆ ਮਿਲਦਾ ਹੈ। ਵੇਖੋ—

ਉਨਵਿ ਘਨ ਛਾਏ ਬਰਸੁ ਸੁਭਾਏ 'ਮਨਿ ਤਨਿ ਪ੍ਰੇਮੁ ਸੁਖਾਵੈ' ॥੪॥
—ਤੁਖਾਰੀ ਛੰਤ ਮ: ੧, ਪੰ ੧੧੦੭

ਹਰਿ ਬਿਨੁ ਨੀਦ ਭੂਖ ਕਹੁ ਕੈਸੀ 'ਕਾਪੜੁ ਤਨਿ ਨ ਸੁਖਾਵਏ' ॥੯॥
—ਤੁਖਾਰੀ ਛੰਤ ਮ: ੧, ਪੰ ੧੧੦੮

ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ'ਅੰਗਿ' ਨ ਸੁਹਾਈ॥੬ ੩॥
—ਮਲਾਰ ਮ. ੧ ਅਸਟਪਦੀਆ, ਪੰ. ੧੨੭੪

ਸਤਿਗੁਰ ਬਚਨ ਸੁਖਾਨੇ 'ਹੀਅਰੈ' ਹਰਿ ਧਾਰੀ ਹਰਿ ਪ੍ਰਭ ਕ੍ਰਿਪਾ ॥੧॥੫॥
—ਪ੍ਰਭਾਤੀ ਮ: ੪, ਪੰ. ੧੩੩੬

ਮਨਿ ਤਨਿ ਸੁਖਾਵੈ—ਮਨ ਵਿਚ ਤਨ ਵਿਚ ਸੁਖਾਉਂਦਾ ਹੈ। ਤਨਿ ਨ ਸੁਖਾਵਏ—ਤਨ ਤੇ ਨਹੀਂ ਸੁਖਾਉਂਦਾ। ਅੰਗਿ ਨ ਸੁਹਾਈ—ਅੰਗ ਤੇ ਨਹੀਂ ਸੁਹਾਉਂਦਾ। ਹੀਅਰੈ ਸੁਖਾਨੇ—ਹਿਰਦੇ ਵਿਚ ਸੁਖਾਏ।

(੩) 'ਪਿਆਰ'-ਵਾਚਕ ਸਬਦਾ ਨਾਲ ਉਸ ਪਦਾਰਥ ਜਾਂ ਵਿਅਕਤੀ ਵਾਚਕ ਸਬਦ ਦਾ ਅਧਿਕਰਣ ਕਾਰਕ ਵਰਤਿਆ ਜਾਂਦਾ

ਹੈ, ਜਿਸ ਦੇ ਵਾਸਤੇ ਪਿਆਰ ਪਰਗਟ ਕੀਤਾ ਜਾਂਦਾ ਹੈ। ਵੇਖੋ—

ਗੁਰ ਕੈ ਸਬਦਿ ਹਰਿ 'ਨਾਮਿ' ਪਿਆਰਾ ॥੨॥੧੪॥

—ਮਾਰੂ ਮ. ੩ ਸੋਲਹੇ, ਪੰ: ੧੦੫੭

ਨਾਮਿ—ਨਾਮ ਵਿਚ (ਅਧਿਕਰਣ, ਇਕ-ਵਚਨ)

ਰਾਮ 'ਨਾਮਿ' ਜਿਨ ਪ੍ਰੀਤਿ ਪਿਆਰੁ ॥੨॥੭॥ —ਭੈਰਉ ਮ. ੩ ਪੰ. ੧੧੨੯

ਬਿਸਰੀ ਚਿੰਤ 'ਨਾਮਿ' ਰੰਗੁ ਲਾਗਾ ॥੧॥੪੨॥ —ਭੈਰਉ ਮ: ੫, ਪੰ. ੧੧੪੯

ਮੇਰੈ 'ਮਨਿ' ਸਬਦ ਲਗੋ ਗੁਰ ਮੀਠਾ ॥੪੨॥ —ਸਾਰਗ ਮ: ੫, ਪੰ. ੧੨੧੨

ਮਨਿ—ਮਨ ਵਿਚ।

(ੳ) ਪਰ 'ਪਿਆਰ-ਵਾਚਕ ਕ੍ਰਿਆ' ਕਰਮ ਕਾਰਕ ਨਾਲ ਭੀ ਵਰਤੀ ਜਾਂਦੀ ਹੈ :—

ਨਾਨਕ ਗੁਰਮੁਖਿ 'ਨਾਮੁ' ਪਿਆਰਿ ॥੪॥੯॥ —ਭੈਰਉ ਮ: ੩, ਪੰ: ੧੧੨੯

ਨਾਮੁ ਪਿਆਰਿ—ਨਾਮ ਨੂੰ ਪਿਆਰ ਕਰਦਾ ਹੈ।

ਲਫ਼ਜ਼ 'ਪਿਆਰਿ' ਕ੍ਰਿਆ ਹੈ। ਅਸਲ ਵਿਚ ਇਹ ਹੈ 'ਪਿਆਰੇ' ਪਰ 'ਛੰਦ' ਦੀ ਖ਼ਾਤਰ 'ਪਿਆਰੈ' ਤੋਂ 'ਪਿਆਰਿ' ਕੀਤਾ ਗਿਆ ਹੈ।

## (੪) 'ਵਿਆਪਣਾ'

ਇਹ ਧਾਤੂ ਭੀ 'ਅਧਿਕਰਣ ਕਾਰਕ' ਦੇ ਨਾਲ ਵਰਤਿਆ ਜਾਂਦਾ ਹੈ। 'ਵਿਆਪਣਾ' ਦਾ ਇਥੇ ਅਰਥ ਹੈ 'ਗ੍ਰਸਣਾ', ਜਾ 'ਮੌਜੂਦ ਹੋਣਾ'। ਵੇਖੋ—

ਨਾਮ ਬਿਨਾ ਜਗੁ 'ਰੋਗਿ' ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ ॥

੧॥ ਰਹਾਉ। ੧॥—ਭੈਰਉ ਮ. ੧ ਘਰੁ ੨, ਪੰ. ੧੧੨੫

ਸੰਸਾਰੁ ਸਾਗਰੁ 'ਦੁਖਿ' ਬਿਆਪਿਆ ਦਾਸ ਲੇਵਹੁ ਤਾਰਿ ॥੨॥੮੪॥੧੦੭॥

—ਸਾਰਗ ਮ: ੫, ਪੰ: ੧੨੨੫

ਆਪੇ 'ਘਟਿ' 'ਘਟਿ' ਰਹਿਓ ਬਿਆਪਿ ॥੧੨॥੭।

—ਸਾਰਗ ਮ: ੫ ਅਸਟਪਦੀਆ, ਪੰ: ੧੨੩੬

ਧਰਤੀ 'ਭਾਰਿ' ਨ ਬਿਆਪਈ ਉਨ ਕਉ ਲਾਹੂ ਲਾਹਿ ॥੨੧੦॥
—ਸਲੋਕ ਕਬੀਰ ਜੀ, ਪੰ: ੧੩੭੫

ਬ੍ਯਾਪਤ ਦੇਖੀਐ 'ਜਗਤਿ', ਜਾਨੈ ਕਉਨੁ ਤੇਰੀ ਗਤਿ ॥ ਸਰਬ ਕੀ ਰਖ੍ਯਾ ਕਰੈ, ਆਪੇ ਹਰਿ ਪਤਿ ॥੧॥ —ਸਵਯੇ ਸ੍ਰੀ ਮੁਖ ਵਾਕ੍ਯ ਮ: ੫ ਪੰ: ੧੩੮੫

ਨੋਟ :—ਧਾਤੂ 'ਵਿਆਪਣਾ' ਦਾ ਜਿਕਰ 'ਸੰਪ੍ਰਦਾਨ ਕਾਰਕ' ਵਿਚ ਭੀ ਆ ਚੁਕਿਆ ਹੈ। ਇਹਨਾ ਦੋਹਾਂ ਵਿਚ ਫ਼ਰਕ ਸਮਝਣ ਦੀ ਲੋੜ ਹੈ :—

ਸੰਸਾਰੁ ਸਾਗਰੁ ਦੁਖਿ ਬਿਆਪਿਆ—ਸੰਸਾਰ ਸਾਗਰ ਦੁੱਖ ਵਿਚ ਗ੍ਰਸਿਆ ਹੋਇਆ ਹੈ। ਇਥੇ 'ਕ੍ਰਿਆ' 'ਬਿਆਪਿਆ' ਦਾ ਕਰਤਾ ਕਾਰਕ ਲਫ਼ਜ਼ 'ਸੰਸਾਰੁ ਸਾਗਰੁ' ਹੈ।

ਪਰ ਜਦੋਂ ਤੁਕ ਹੈ—'ਮਨਮੁਖ ਕਾਲੁ ਬਿਆਪਦਾ'—ਮਨਮੁਖ ਨੂੰ ਕਾਲ ਗ੍ਰਸਦਾ ਹੈ; ਤਾ ਕ੍ਰਿਆ 'ਬਿਆਪਦਾ' ਦਾ 'ਕਰਤਾ' ਲਫ਼ਜ਼ 'ਕਾਲੁ' ਹੈ ਅਤੇ ਲਫ਼ਜ 'ਮਨਮੁਖ' ਸਪ੍ਰਦਾਨ ਕਾਰਕ ਵਿਚ ਹੈ।

ਜੇ ਅਸੀ ਪਹਿਲੀ ਤੁਕ ਦਾ ਰੂਪ ਦੂਜੀ ਤੁਕ ਵਰਗਾ ਬਨਾਣਾ ਚਾਹੀਏ ਤਾ 'ਅਧਿਕਰਣ ਕਾਰਕ' ਵਿਚ ਵਰਤੇ ਲਫ਼ਜ਼ 'ਦੁਖਿ' ਨੂੰ 'ਕਰਤਾ ਕਾਰਕ' ਵਿਚ ਵਰਤਾਗੇ ਅਤੇ 'ਕਰਤਾ ਕਾਰਕ' ਵਿਚ ਵਰਤੇ ਲਫ਼ਜ਼ 'ਸੰਸਾਰ ਸੰਗਾਰੁ' ਨੂੰ ਸੰਪ੍ਰਦਾਨ ਕਾਰਕ ਵਿਚ। ਅਤੇ ਤੁਕ ਇਉਂ ਬਣ ਜਾਇਗੀ — ਸੰਸਾਰ ਦੁਖੁ ਵਿਆਪਿਆ — ਸੰਸਾਰ ਨੂੰ ਦੁੱਖ ਵਿਆਪਿਆ ਹੈ।

ਇਸੇ ਤਰ੍ਹਾ ਜੇ ਦੂਜੀ ਤੁਕ ਨੂੰ ਪਹਿਲੀ ਵਰਗੀ ਬਣਾਈਏ ਤਾਂ ਇਸ ਦਾ ਰੂਪ ਹੋ ਜਾਇਗਾ—ਮਨਮੁਖੁ ਕਾਲਿ ਬਿਆਪਿਆ—ਮਨਮੁਖ ਕਾਲ ਵਿਚ ਗ੍ਰਸਿਆ ਹੋਇਆ ਹੈ।

## ਲਿੰਗ (Gender)

(੧) ਸੰਸਕ੍ਰਿਤ ਵਿਚ 'ਲਿੰਗ' ਤਿੰਨ ਹਨ :—ਪੁਲਿੰਗ, ਇਸਤ੍ਰੀ ਲਿੰਗ ਅਤੇ ਨਪੁੰਸਕ ਲਿੰਗ। ਪਰ ਪੁਲਿੰਗ ਅਤੇ ਨਪੁੰਸਕ ਲਿੰਗ ਦੇ ਰੂਪ

ਕੇਵਲ ਪਹਿਲੇ ਦੋ ਕਾਰਕਾਂ (ਕਰਤਾ ਕਾਰਕ ਅਤੇ ਕਰਮ ਕਾਰਕ) ਵਿਚ ਹੀ ਵੱਖ ਵੱਖ ਹਨ, ਬਾਕੀ ਸਾਰੇ 'ਕਾਰਕਾ' ਵਿਚ ਦੋਹਾ 'ਲਿੰਗਾ' ਦਾ ਰੂਪ ਇਕੋ ਹੀ ਹੈ। 'ਅਪਭ੍ਰੰਸ' ਵਿਚ ਇਹ ਫਰਕ ਹੋਰ ਭੀ ਘਟ ਗਿਆ, ਕਰਤਾ ਕਾਰਕ ਅਤੇ ਕਰਮ ਕਾਰਕ ਦੇ ਕੇਵਲ ਬਹੁ-ਵਚਨ ਵਿਚ ਹੀ ਨਪੁੰਸਕ ਲਿੰਗ ਦੇ ਰੂਪ ਪੁਲਿੰਗ ਨਾਲੋਂ ਵੱਖਰੇ ਹਨ। 'ਪੰਜਾਬੀ' ਵਿਚ ਇਹ ਵਖੇਵਾ ਭੀ ਜਾਂਦਾ ਰਿਹਾ ਹੈ, ਅਤੇ ਸਿੱਟਾ ਇਹ ਨਿਕਲਿਆ ਹੈ ਕਿ ਇਥੇ ਕੇਵਲ ਦੋ ਲਿੰਗ ਰਹਿ ਗਏ ਹਨ—'ਪੁਲਿੰਗ' ਅਤੇ ਇਸਤ੍ਰੀ ਲਿੰਗ'। ਨਪੁੰਸਕ ਲਿੰਗ ਸਬਦਾ.ਦਾ ਮੁੱਢ ਤੋਂ ਹੀ ਪੁਲਿੰਗ ਸਬਦਾ ਨਾਲ ਬਹੁਤ ਮੇਲ਼-ਜੋਲ ਰਹਿਣ ਕਰਕੇ, ਇਸ ਲਿੰਗ ਦੇ ਲੋਪ ਤੋਂ ਪਿੱਛੋਂ ਅਨੇਕਾ ਨਪੁੰਸਕ ਲਿੰਗ ਸਬਦ 'ਪੰਜਾਬੀ' ਵਿਚ 'ਪੁਲਿੰਗ' ਬਣ ਗਏ।

ਜੋ ਸਬਦ ਸੰਸਕ੍ਰਿਤ ਵਿਚ 'ਪੁਲਿੰਗ' ਹੈ, ਪੰਜਾਬੀ ਵਿਚ ਭੀ ਉਸ ਦਾ ਰੂਪ ਆਮ ਤੌਰ ਤੇ ਪੁਲਿੰਗ ਹੀ ਹੈ। ਇਸੇ ਤਰ੍ਹਾ ਜੋ ਸਬਦ ਸੰਸਕ੍ਰਿਤ ਵਿਚ 'ਇਸਤ੍ਰੀ ਲਿੰਗ' ਹੈ, ਪੰਜਾਬੀ ਵਿਚ ਉਸ ਦਾ ਰੂਪ ਆਮ ਤੌਰ ਤੇ 'ਇਸਤ੍ਰੀ ਲਿੰਗ' ਹੀ ਹੈ। ਪਰ ਕਦੇ ਕਦੇ ਸਬਦਾ ਦੀ ਅੰਤਮ ਧੁਨੀ ਦੇ ਕਾਰਨ ਉਹਨਾ ਦੇ ਲਿੰਗ ਵਿਚ ਤਬਦੀਲੀ ਹੋ ਜਾਂਦੀ ਹੈ, ਜਿਵੇਂ ਸੰਸਕ੍ਰਿਤ ਦੇ ਸਬਦ 'ਅਗਨਿ', 'ਸਪਥੁ' ਅਤੇ 'ਰਸੁ' ਪੁਲਿੰਗ ਹਨ; ਪਰ ਪੰਜਾਬੀ ਵਿਚ ਇਹਨਾ ਦੇ ਰੂਪ 'ਅੱਗਿ' 'ਸੰਹੁ' ਅਤੇ ਰਹੁ' ਇਸਤ੍ਰੀ ਲਿੰਗ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਸਬਦ ਅਜਿਹੇ ਹਨ, ਜਿਨ੍ਹਾ ਦਾ ਰੂਪ ਪੁਲਿੰਗ ਵਾਲਾ ਹੈ (ਅੰਤ ਵਿਚ ੁ ਹੈ), ਪਰ ਵਰਤੋਂ ਵਿਚ ਉਹ 'ਇਸਤ੍ਰੀ ਲਿੰਗ' ਹਨ। ਉਹ ਸਬਦ ਇਹ ਹਨ—ਅੰਸੁ, ਸਾਸੁ (ਸਸੁ) ਹਿੰਙੁ। ਕਢੁ, ਕਲਤ੍ਰੁ, ਖਾਕੁ, ਖਾਡੁ (ਖੰਡੁ), ਖੜੁ। ਚਿੰਜੁ, ਛਾਰੁ, ਜਿੰਦੁ, ਜਰੁ। ਤੰਤੁ, ਦਭੁ, ਦਰਦੁ, ਧੇਣੁ (ਧੇਨੁ), ਧਾਤੁ। ਪਉਣੁ, ਫੇਨੁ, ਬਸਤੁ, ਬਿਖੁ, ਬੇਨੁ, ਬਿੰਦੁ, ਭਸੁ, ਮਸੁ (ਮੰਸੁ), ਮੁਸਕਲੁ, ਮਲੁ (ਮੈਲੁ)। ਰੇਣੁ (ਰੇਨੁ), ਰਕਤੁ, ਰਤੁ, ਰੇਤੁ। ਲਾਜੁ (ਲਜੁ)। ਵਾਉ, ਵਿਸੁ, ਵੰਸੁ, ਵਾਸੁ, ਵਸਤੁ, ਵਥੁ। ਵੇਖੋ ਗੁਰਬਾਣੀ ਵਿਚੋਂ ਪ੍ਰਮਾਣ :—

(੧) ਅੰਸੁ, ਸਾਸੁ, ਸਸੁ, ਹਿੰਙੁ—

ਕਹੁ ਕਬੀਰ ਇਹੁ ਰਾਮ ਕੀ 'ਅੰਸੁ' ॥੪॥੫॥ —ਗੌ ੜ ਕਬੀਰ ਜੀ, ਪੰ: ੮੭੧

'ਸਾਸੁ' ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥੨੨॥—ਓਅੰਕਾਰੁ, ਪੰ: ੯੩੧

'ਸਸੁ' ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ॥੨॥੧੩॥

—ਰਾਮਕਲੀ ਕੀ ਵਾਰ ਮ: ੫, ਪੰ: ੯੬੩

ਫਰੀਦਾ ਰਹੀ ਸੁ ਬੇੜੀ 'ਹਿੰਙੁ' ਦੀ ਗਈ ਕਥੂਰੀ ਗੰਧੁ ॥੩੩॥

—ਸਲੋਕ ਫਰੀਦ ਜੀ, ਪੰ: ੧੩੭੯

(੨) ਕਫੁ, ਖਾਕੁ, ਖਾਂਡੁ, ਖੰਡੁ, ਖੜੁ—

ਬਿਰਧਿ ਭਇਆ ਜੋਬਨੁ ਤਨੁ ਖਿਸਿਆ 'ਕਫੁ' ਕੰਠੁ ਬਿਰੂਧੋ ਨੈਨਹੁ ਨੀਰੁ ਢਰੈ॥

੭॥੮॥ —ਮਾਰੂ ਮ: ੧ ਅਸਟਪਦੀਆ, ਪੰ: ੧੦੧੪

'ਖਾਕੁ' ਸੰਤਨ ਕੀ ਦੇਹੁ ਪਿਆਰੇ ॥੪॥੧੪॥ —ਮਾਝ ਮ: ੫, ਪੰ: ੯੮

ਹਰਿ ਹੈ 'ਖਾਂਡੁ' ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥੨੩੮॥

—ਸਲੋਕ ਕਬੀਰ ਜੀ, ਪੰ: ੧੩੭੭

'ਖੜੁ' ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥੪॥੨॥

—ਸਿਰੀ ਰਾਗੁ ਪਹਰੇ ਮ: ੧, ਪੰ: ੭੬

(੩) ਚਿੰਜੁ, ਛਾਰੁ, ਜਿੰਦੁ, ਜਰੁ—

ਮਨੁ ਤਨੁ ਮੈਲਾ ਅਵਗੁਣੀ 'ਚਿੰਜੁ' ਭਰੀ ਗੰਧੀਆਇ ॥੧੦॥

—ਵਾਰਾਂ ਤੇ ਵਧੀਕ ਸਲੋਕ ਮ: ੧, ਪੰ: ੧੪੧੧

ਹੋਰ ਕਥਨੀ ਬਦਉ ਨ, ਸਗਲੀ 'ਛਾਰੁ' ॥੨॥੩॥

—ਰਾਮਕਲੀ ਮ: ੧ ਅਸਟਪਦੀਆ, ਪੰ: ੯੦੪

ਜੀਅ ਪ੍ਰਾਣ ਤਨੁ ਧਨੁ ਰਖੇ, ਕਰਿ ਕਿਰਪਾ ਰਾਖੀ 'ਜਿੰਦੁ' ॥੪॥੧੨॥੮੨॥

—ਸਿਰੀ ਰਾਗੁ ਮ: ੫, ਪੰ: ੪੬

ਜੋਬਨੁ ਗਇਆ ਬਿਤੀਤਿ, 'ਜਰੁ' ਮਲਿ ਬੈਠੀਆ ॥੩॥

—ਜੈਤਸਰੀ ਮ: ੫ ਛੰਤ ਘਰੁ ੨, ਪੰ: ੭੦੫

(੪) ਤੰਤੁ, ਦਭੁ, ਦਰਦੁ, ਧੇਣੁ, ਧੇਨੁ, ਧਾਤੁ—

ਤੂਟੀ 'ਤੰਤੁ' ਰਬਾਬ ਕੀ ਵਾਜੈ ਨਹੀ ਵਿਜੋਗਿ ॥੩੨॥ —ਓਅੰਕਾਰੁ, ਪੰ: ੯੩੪

ਫਰੀਦਾ ਥੀਉ ਪਵਾਹੀ 'ਦਭੁ' ॥੧੬॥ —ਸਲੋਕ ਫਰੀਦ ਜੀ, ਪੰ ੧੩੭੮

ਜਾ ਕੈ ਅੰਤਰਿ 'ਦਰਦੁ' ਨ ਪਾਈ ॥੧॥ —ਸੂਹੀ ਰਵਿਦਾਸ ਜੀ, ਪੰ: ੭੯੩

'ਧੇਨੁ' ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥੧॥

—ਬਾਰਾਮਾਹ ਮਾਝ ਮ: ੫, ਪੰ. ੧੩੩

ਜੇਹੀ 'ਧਾਤੁ' ਤੇਹਾ ਤਿਨ ਨਾਉ ॥੨॥੩੨॥ —ਸਿਰੀ ਰਾਗੁ ਮ: ੧, ਪੰ ੨੫

(੫) ਪਉਣੁ, ਫੇਨੁ, ਬਸਤੁ, ਬਿਖੁ, ਬੇਨੁ, ਬਿੰਦੁ, ਭਸੁ, ਮਸੁ, ਮੰਸੁ, ਮੁਸਕਲੁ, ਮਲੁ, ਮੈਲੁ—

ਕੰਨੀ ਬੁਜੇ ਦੇ ਰਹਾ ਕਿਤੀ ਵਗੈ 'ਪਉਣੁ' ॥੮੮॥

—ਸਲੋਕ ਫਰੀਦ ਜੀ, ਪੰ. ੧੩੮੨

ਜਿਉ ਜਲ ਤਰੰਗ 'ਫੇਨੁ' ਜਲੁ ਹੋਈ ਹੈ ਸੇਵਕ ਠਾਕੁਰ ਭਏ ਏਕਾ ।੧ ੪।੨੭।

—ਸਾਰਗ ਮ. ੫ ਦੁਪਦੇ, ਪੰ. ੧੨੦੯

ਬਨੁ ਬਨੁ ਫਿਰਤੀ ਢੂਢਤੀ 'ਬਸਤੁ' ਰਹੀ ਘਰਿ ਬਾਰਿ ॥੩੬॥

ਬਸਤੁ—ਵਸਤੁ । —ਓਅੰਕਾਰੁ, ਪੰ. ੯੩੪

'ਬਿਖੁ' ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ ॥੨॥੭॥

—ਸਲੋਕ ਮ: ੩, ਰਾਮਕਲੀ ਕੀ ਵਾਰ ਮ: ੩, ਪੰ: ੯੪੯

ਅਖੰਡ ਮੰਡਲ ਨਿਰੰਕਾਰ ਮਹਿ ਅਨਹਦ 'ਬੇਨੁ' ਬਜਾਵਉਗੋ ॥੧॥੨॥

—ਰਾਮਕਲੀ ਨਾਮਦੇਵ ਜੀ, ਪੰ: ੯੭੨

ਜਤਨ ਕਰੈ 'ਬਿੰਦੁ' ਕਿਵੈ ਨ ਰਹਾਈ ॥੫॥੬॥੬॥

—ਰਾਮਕਲੀ ਮ: ੧, ਅਸਟਪਦੀਆਂ, ਪੰ. ੯੦੬

ਦਾਨਹੁ ਤੈ ਇਸਨਾਨਹੁ ਵੰਜੇ 'ਭਸੁ' ਪਈ ਸਿਰਿ ਖੁਥੈ ॥੧॥੨੬॥

—ਸਲੋਕ ਮ: ੧, ਮਾਝ ਕੀ ਵਾਰ, ਪੰ. ੧੫੦

ਲਿਖਦਿਆ ਲਿਖਦਿਆ ਕਾਗਦੁ 'ਮਸੁ' ਖੋਈ ॥੬॥੨੨॥੨੩॥

—ਮਾਝ ਮ: ੩ ਅਸਟਪਦੀਆ, ਪੰ: ੧੨੩

ਕਹੁ ਕਬੀਰ ਇਹੁ ਰਾਮ ਕੀ ਅੰਸ ॥ ਜਸ ਕਾਗਦ ਪਰ ਮਿਟੈ ਨ 'ਮੰਸੁ' ॥

॥੪॥੨॥੫॥ —ਗੋਂਡ ਕਬੀਰ ਜੀ, ਪੰ. ੮੭੧

ਜਾ ਕਉ 'ਮੁਸਕਲੁ' ਅਤਿ ਬਣੈ ਢੋਈ ਕੋਇ ਨ ਦੇਇ ॥੧॥੨੬॥
—ਸਿਰੀ ਰਾਗੁ ਮ: ੫, ਪੰ. ੭੦

ਜਨਮ ਜਨਮ ਕੀ ਦੁਰਮਤਿ 'ਮਲੁ' ਜਾਇ ॥੧॥੪੭॥
—ਰਾਮਕਲੀ ਮ: ੫, ਪੰ: ੮੯੭

ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ'ਮੈਲੁ' ਗਵਾਈ॥੧੩॥੧੧॥
—ਰਾਮਕਲੀ ਮ: ੩ ਅਸਟਪਦੀਆ, ਪੰ. ੯੦੯'

(੬) ਰੇਣੁ, ਰੇਨੁ, ਰਕਤੁ, ਰਤੁ, ਰੇਤੁ।

ਦਾਸ ਕੀ 'ਰੇਣੁ' ਪਾਏ ਜੇ ਕੋਇ ॥੪॥੪੬॥ —ਰਾਮਕਲੀ ਮ: ੫, ਪੰ: ੮੯੭

'ਰੇਨੁ' ਸੰਤਨ ਕੀ ਮੇਰੈ ਮੁਖਿ ਲਾਗੀ ॥੪॥੧੮॥ —ਮਾਝ ਮ: ੫, ਪੰ. ੯੬

ਮਾ ਕੀ 'ਰਕਤੁ' ਪਿਤਾ ਬਿੰਦੁ ਧਾਰਾ ॥੪॥੮॥ ਮਾਰੂ ਮ: ੧ ਸੋਲਹੇ, ਪੰ: ੧੦੨੨

ਫਰੀਦਾ ਰਤੀ 'ਰਤੁ' ਨ ਨਿਕਲੈ ਜੇ ਤਨੁ ਚੀਰੈ ਕੋਇ ॥੫੧॥
—ਸਲੋਕ ਫਰੀਦ ਜੀ, ਪੰ. ੧੩੮੦

ਹਰਿ ਹੈ ਖਾਂਡੁ 'ਰੇਤੁ' ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥੨੩੮॥
—ਸਲੋਕ ਕਬੀਰ ਜੀ, ਪੰ. ੧੩੭੭

(੭) ਲਾਜ, ਲਜੁ।

ਟੂਟੀ 'ਲਾਜੁ' ਭਰੈ ਮਤਿ ਹਾਰੀ ॥੩॥੧੨॥ ਗਉੜੀ ਕਬੀਰ ਜੀ, ਪੰ. ੩੨੫

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ 'ਲਜੁ' ॥੬੨॥
—ਸਲੋਕ ਫਰੀਦ ਜੀ, ਪੰ: ੧੩੮੧

(੮) ਵਾਉ, ਵਿਸੁ, ਵੰਸੁ, ਵਾਸੁ, ਵਸਤੁ, ਵਥੁ।

ਤਾਤੀ 'ਵਾਉ' ਨ ਲਾਗਈ ਪਾਰਬ੍ਰਹਮ ਸਰਣਾਈ ॥੧॥੧੫॥੭੯॥
— ਬਿਲਾਵਲੁ ਮ: ੫, ਪੰ: ੮੧੯

ਸਪੈ ਦੁਧੁ ਪੀਆਈਐ ਅੰਦਰਿ 'ਵਿਸੁ' ਨਿਕੋਰ ॥੧੬॥੧॥੩॥
—ਸੂਹੀ ਮ: ੩ ਘਰੁ ੧੦, ਪੰ: ੭੫੫

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ 'ਵਾਸੁ' ॥੨॥੪॥
ਵਾਸੁ—ਸੁਗੰਧੀ। —ਸਿਰੀ ਰਾਗੁ ਮ: ੧, ਪੰ ੧੫

ਅਪਨੀ 'ਵਸਤੁ' ਤੂ ਆਪਿ ਪਛਾਨੁ ॥੧॥੩੦॥—ਰਾਮਕਲੀ ਮ. ੫, ਪੰ. ੯੯੨

ਤੰਤੁ ਮੰਤੁ ਪਾਖੰਡ ਨ ਕੋਈ ਨਾ ਕੋ 'ਵੰਸੁ' ਵਜਾਇਦਾ ॥੭॥੩॥੧੫॥

ਵੰਸੁ—ਬਾਸਰੀ । —ਮਾਰੂ ਮ: ੧, ਸੋਲਹੇ, ਪੰ. ੧੦੩੫

'ਵ੍ਰਿਖੁ' ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥੪॥

—ਸਲੋਕ ਮ. ੫, ਗਉੜੀ ਕੀ ਵਾਰ ਮ. ੫, ਪੰ. ੩੧੯

ਪਹਿਲੇ 'ਬਾਸੁ' ਲਈ ਹੈ ਭਵਰਹ ਬੀਠਲੁ ਭੇਲਾ ਕਾਇ ਕਰਉ ॥੨॥੨॥

—ਆਸਾ ਨਾਮਦੇਵ ਜੀ, ਪੰ ੪੮੫

ਬਾਸੁ—ਵਾਸੁ, ਸੁਗੰਧੀ ।

(੯) ਮਿਠਤੁ, ਮਿਰਤੁ, ਬਰਸੁ ।

'ਮਿਠਤੁ' ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥੧॥੧੪॥

—ਆਸਾ ਦੀ ਵਾਰ

'ਮਿਰਤੁ' ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥੧॥੬॥੩੬॥

—ਬਿਲਾਵਲੁ ਮ. ੫, ਪੰ. ੮੦੯

ਰੁੰਤਿ 'ਬਰਸੁ' ਸਹੇਲੀਆ ਸਾਵਣ ਭਾਦਵੇ ਆਨੰਦ ਜੀਉ ॥੪॥

ਬਰਸੁ—ਵਰਖਾ । —ਰਾਮਕਲੀ ਮ. ੫ ਰੁਤੀ ਸਲੋਕ, ਪੰ. ੯੨੮

(੨) ਸਬਦ 'ਜਰੁ' ਦਾ ਸੰਸਕ੍ਰਿਤ ਰੂਪ 'ਜਰਾ' ਹੈ, ਸੰਸਕ੍ਰਿਤ ਵਿਚ ਇਹ ਸਬਦ 'ਇਸਤ੍ਰੀ ਲਿੰਗ' ਹੈ । ਪੰਜਾਬੀ ਵਿਚ ਇਸ ਦਾ ਰੂਪ 'ਜਰੁ' ਇਸਤ੍ਰੀ ਲਿੰਗ ਅਤੇ ਪੁਲਿੰਗ ਦੋਹਾ ਵਿਚ ਹੀ ਵਰਤਿਆ ਜਾਣ ਲੱਗ ਪਿਆ :—

(ੳ) ਇਸਤ੍ਰੀ ਲਿੰਗ :—'ਜਰੁ' ਆਈ ਜੋਬਨਿ ਹਾਰਿਆ ॥੧੭॥

—ਆਸਾ ਦੀ ਵਾਰ

(ਅ) ਪੁਲਿੰਗ :—'ਜਰੁ' ਜਰਵਾਣਾ ਕੰਨ੍ਹਿ ਚੜਿਆ ਨਚਸੀ ॥੨੬॥

—ਮਲਾਰ ਕੀ ਵਾਰ, ਪੰ. ੧੨੯੦

ਸਬਦ 'ਪਉਣ' ਸੰਸਕ੍ਰਿਤ ਵਿਚ ਪੁਲਿੰਗ ਸੀ, ਪੁਰਾਣੀ ਪੰਜਾਬੀ ਵਿਚ ਦੋਹਾ ਹੀ ਲਿੰਗਾ ਵਿਚ ਵਰਤਿਆ ਗਿਆ, ਅਤੇ ਨਵੀਨ ਪੰਜਾਬੀ

ਵਿਚ ਕੇਵਲ ਇਸਤ੍ਰੀ-ਲਿੰਗ ਰਹਿ ਗਿਆ ਹੈ।

(ੳ) ਪੁਲਿੰਗ :— ਪਵਨੈ ਮਹਿ 'ਪਵਨੁ' ਸਮਾਇਆ ॥੧॥੧੦॥
—ਰਾਮਕਲੀ ਮ. ੫, ਪੰ. ੮੮੫

(ਅ) ਇਸਤ੍ਰੀ ਲਿੰਗ:—ਕੰਨੀ ਬੁਜੇ ਦੇ ਰਹਾ ਕਿਤੀ ਵਗੈ 'ਪਉਣੁ' ॥੮੮॥
—ਸਲੋਕ ਫਰੀਦ ਜੀ, ਪੰ: ੧੩੮੨

ਅਕਾਰਾਂਤ (ਮੁਕਤਾ-ਅੰਤ) ਪੁਲਿੰਗ ਸਬਦਾਂ ਅਤੇ ਇਹਨਾ ਉਕਾਰਾਤ (੍-ਅੰਤ) ਇਸਤ੍ਰੀ ਲਿੰਗ ਅਤੇ ਪੁਲਿੰਗ ਸਬਦਾ ਵਿਚ ਇਕ ਜ਼ਰੂਰੀ ਫ਼ਰਕ ਚੇਤੇ ਰੱਖਣ ਵਾਲਾ ਹੈ। ਇਹਨਾ (੍-ਅੰਤ) ਸਬਦਾਂ ਦੇ ਨਾਲ ਸੰਬੰਧਕ (Preposition) ਦੇ ਹੁੰਦਿਆ ਭੀ ਇਹਨਾ ਦਾ ਅਖੀਰਲਾ (੍) ਨਾਲ ਹੀ ਰਹਿੰਦਾ ਹੈ। ਅੰਞਾਣ ਪਾਠਕ ਕਈ ਵਾਰੀ ਭੁਲੇਖਾ ਖਾ ਜਾਦਾ ਹੈ, ਕਿਉਂਕਿ ਉਸ ਨੂੰ ਚੇਤੇ ਨਹੀ ਰਹਿੰਦਾ ਕਿ ਇਹ ਸਬਦ ਮੁਕਤਾ-ਅੰਤ ਨਹੀਂ ਹਨ। ਵੇਖੋ—

'ਸਾਸੁ ਕੀ' ਦੁਖੀ ਸਸੁਰ ਕੀ ਪਿਆਰੀ ਜੇਠ ਕੈ ਨਾਮਿ ਡਰਉ ਰੇ ॥੧॥੩॥੨੫॥
—ਆਸਾ ਕਬੀਰ ਜੀ, ਪੰ: ੪੮੨

ਫਰੀਦਾ ਰਹੀ ਸੁ ਬੇੜੀ 'ਹਿੰਙੁ ਦੀ' ਗਈ ਕਥੂਰੀ ਗੰਧੁ ॥੩੩॥
—ਸਲੋਕ ਫਰੀਦ ਜੀ, ਪੰ: ੧੩੭੯

'ਛਾਰੁ ਕੀ' ਪੁਤਰੀ ਪਰਮ ਗਤਿ ਪਾਈ ॥੨੩॥—ਬਾਵਨ ਅਖਰੀ ਮ:੫,ਪੰ.੨੫੫

ਧਾਤੁ ਮਿਲੈ ਫੁਨਿ 'ਧਾਤੁ ਕਉ' ਸਿਫਤੀ ਸਿਫਤਿ ਸਮਾਇ ॥੧॥੧੨॥
—ਸਿਰੀ ਰਾਗੁ ਮ: ੧, ਪੰ: ੧੮

'ਬਿੰਦੁ ਤੇ' ਜਿਨਿ ਪਿੰਡੁ ਕੀਆ ਅਗਨਿ ਕੁੰਡਿ ਰਹਾਇਆ ॥੧॥੧॥੨੩॥
—ਆਸਾ ਕਬੀਰ ਜੀ, ਪੰ ੪੮੧

ਇਹੁ ਤਨੁ ਸਭੁ ਰਤੁ ਹੈ 'ਰਤੁ ਬਿਨੁ' ਤੰਨੁ ਨ ਹੋਇ ॥੫੨॥
ਮ: ੩, ਸਲੋਕ ਫਰੀਦ ਜੀ, ਪੰ: ੧੩੮੦

'ਬਿਖੁ ਕੀ' ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥੩॥੨੪॥੫੭॥
—ਸਿਰੀ ਰਾਗੁ ਮ: ੩, ਪੰ. ੩੬

ਹਰਿ ਭਇਓ ਖਾਂਡੁ 'ਰੇਤੁ ਮਹਿ' ਬਿਖਰਿਓ ਹਸਤੀ ਚੁਨਿਓ ਨ ਜਾਈ ॥
੨॥੩॥੧੨॥—ਰਾਮਕਲੀ ਕਬੀਰ ਜੀ, ਪੰ: ੯੭੨

ਸਾਸੁ ਕੀ, ਹਿੰਙੁ ਦੀ, ਛਾਰੁ ਕੀ, ਧਾਤੁ ਕਉ, ਬਿੰਦੁ ਤੇ, ਰਤੁ ਬਿਨੁ, ਬਿਖੁ ਕੀ, ਰੇਤੁ ਮਹਿ।

ਕਦੇ ਕਦੇ 'ਸੰਬੰਧਕ' ਤੋਂ ਪਹਿਲਾ ਇਹਨਾ ਸਬਦਾ ਦੇ ( ੁ) ਦੇ ਥਾਂ ( ੂ) ਹੋ ਜਾਂਦੇ ਹਨ :

ਖਾਇ ਖਾਇ ਕਰੇ ਬਦਫੈਲੀ ਜਾਣੁ 'ਵਿਸੂ ਕੀ' ਵਾੜੀ ਜੀਉ ॥੨॥੩੦॥੩੭॥
—ਮਾਝ ਮ: ੫, ਪੰ ੧੦੫

ਸਤਿਗੁਰੁ ਦਾਤਾ ਸਭਨਾ'ਵਥੂ ਕਾ' ਪੂਰੈ ਭਾਗਿ ਮਿਲਾਵਣਿਆ॥੨॥੧੧॥੧੨॥
ਮਾਝ ਮ: ੩ ਅਸਟਪਦੀਆ, ਪੰ: ੧੧੬

ਗਦਹੁ ਚੰਦਨਿ ਖਉਲੀਐ ਭੀ 'ਸਾਹੂ ਸਿਉ' ਪਾਣੁ ॥੧॥੧੪॥
—ਮ: ੧, ਸੂਹੀ ਕੀ ਵਾਰ, ਪੰ: ੭੯੦

ਵਿਸੂ ਕੀ—'ਵਿਸੁ' ਤੋਂ 'ਵਿਸੂ'। ਵਥੂ ਕੀ—'ਵਥੁ' ਤੋ 'ਵਥੂ'। ਸਾਹੂ ਸਿਉ—'ਸਾਹੁ' ਤੋ 'ਸਾਹੂ'।

(੪) 'ਕਾਰਕ ਸਾਧਨਾ' ਵਿਚ ਭੀ ਇਹ ਸਬਦ ਆਮ ਤੋਰ ਤੇ ਇਸੇ ਹੀ ਰੂਪ ਵਿਚ ਰਹਿੰਦੇ ਹਨ, ਭਾਵ, ਇਹਨਾ ਦੇ ਅੰਤ ਵਿਚ ( ੁ) ਹੀ ਰਹਿੰਦਾ ਹੈ; ਕਿਤੇ ਕਿਤੇ ( ੁ) ਦੇ ਥਾ ( ੂ) ਹੋ ਜਾਦੇ ਹਨ। ਵੇਖੋ—

ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ 'ਮੈਲੂ' ਭਰੀਜੈ ਜੀਉ ॥੩॥੪॥
—ਮਾਝ ਮ: ੪, ਪੰ. ੯੫

ਮੈਲੂ—ਕਰਣ ਕਾਰਕ, ਇਕ-ਵਚਨ।

ਜੇਹੀ ਵਾਸਨਾ ਪਾਏ ਤੇਹੀ ਵਰਤੈ 'ਵਾਸੂ'ਵਾਸੁ ਜਣਾਵਣਿਆ ॥੫॥੧੪॥੧੫॥
ਮਾਝ ਮ: ੩, ਅਸਟਪਦੀਆ, ਪੰ: ੧੧੮

ਵਾਸੂ—(ਵਾਸੁ ਤੋਂ), ਅੰਪਾਦਾਨ ਕਾਰਕ, ਇਕ-ਵਚਨ।

ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ 'ਖਾਕੂ' ਰਲਿਆ॥੩॥੨॥੭੨॥
—ਸਿਰੀ ਰਾਗੁ ਮ: ੫, ਪੰ. ੪੨

ਖਾਕੂ—(ਖਾਕ ਵਿਚ), ਅਧਿਕਰਣ ਕਾਰਕ, ਇਕ-ਵਚਨ।

ਗੁਰਮੁਖਿ 'ਜਿੰਦੂ' ਜਪਿ ਨਾਮੁ ਕਰੰਮਾ ॥੧॥੬੫॥ —ਗਉੜੀ ਮ: ੪, ਪੰ: ੧੭੨

ਜਿੰਦੂ—(ਹੇ ਜਿੰਦੁ !) ਸੰਬੋਧਨ, ਇਕ-ਵਚਨ ।

'ਮਸੂ' ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥੪॥੨॥

ਮਸੂ—ਸੰਬੰਧ ਕਾਰਕ, ਇਕ-ਵਚਨ । —ਸਿਰੀ ਰਾਗੁ ਮ: ੧, ਪੰ: ੧੫

'ਖਾਕੂ ਖਾਕੁ' ਰਲੈ ਸਭੁ ਫੈਲੁ ॥੨॥੨॥

—ਬਿਲਾਵਲੁ ਮ: ੧ ਅਸਟਪਦੀਆ, ਪ: ੮੩੨

ਖਾਕੂ ਖਾਕੁ—ਅਧਿਕਰਣ ਕਾਰਕ, ਇਕ-ਵਚਨ ।

(੫) 'ਹੀ' ('ਵਿਸੇਸਣ', ਜਾਂ, 'ਕ੍ਰਿਆ. ਵਿਸੇਸਣ') ਜਿਸ਼ ਸਬਦ ਨਾਲ ਵਰਤਿਆ ਜਾਏ, ਉਸ ਦਾ ਅੰਤਲਾ (ੁ) ਜਾ (ਿ) ਉੱਡ ਜਾਦੇ ਹਨ, (ਵੇਖੋ, ਇਸੇ ਭਾਗ ਵਿਚ 'ਹੀ' ਦਾ ਪ੍ਰਕਰਣ)। ਪਰ ਇਹਨਾਂ ਸਬਦਾ ਉੱਤੇ ਇਸ ਨਿਯਮ ਦਾ ਅਸਰ ਨਹੀਂ ਪੈਂਦਾ, ਭਾਵ, ਸਬਦ 'ਹੀ' ਦੇ ਹੁੰਦਿਆ ਭੀ ਇਹਨਾਂ ਸਬਦਾ ਦਾ ਅੰਤਲਾ (ੁ) ਟਿਕਿਆ ਰਹਿੰਦਾ ਹੈ। ਵੇਖੋ—

ਬਿਖੁ ਕੀ ਕਾਰ ਕਮਾਵਣੀ 'ਬਿਖੁ ਹੀ' ਮਾਹਿ ਸਮਾਹਿ ॥੩॥੨੭॥੫੭॥

—ਸਿਰੀ ਰਾਗੁ ਮ: ੩, ਪੰ: ੩੬

(੬) ਸੰਸਕ੍ਰਿਤ ਦੇ ਜੋ ਉਕਾਰਾਤ (ੁ-ਅੰਤ) ਪੁਲਿੰਗ ਸਬਦ ਪੰਜਾਬੀ ਵਿਚ ਭੀ 'ਪੁਲਿੰਗ' ਹੀ ਰਹੇ, ਉਹਨਾ ਦਾ ਅਖੀਰਲਾ (ੁ) ਉੱਡ ਗਿਆ, ਤੇ ਉਹ ਅ ਮ ਤੌਰ ਤੇ ਅਕਾਰਾਤ (ਮੁਕਤਾ-ਅੰਤ) ਸਬਦ ਦੇ ਰੂਪ ਵਿਚ ਵਰਤੇ ਜਾਣ ਲੱਗ ਪਏ; ਜਿਵੇ—

(ਤਰੁ) ਤੋਂ ਤਰ। (ਗੁਰੁ) ਤੋਂ ਗੁਰ। (ਅਗਰੁ) ਤੋਂ ਅਗਰ। (ਪ੍ਰਭੁ) ਤੋਂ ਪ੍ਰਭ। (ਮਧੁ) ਤੋਂ ਮਧ। (ਸਾਧੁ) ਤੋਂ ਸਾਧ। (ਬੰਧੁ) ਤੋਂ ਬੰਧ। (ਇੰਦੁ) ਤੋਂ ਇੰਦ।

ਜੋ (ੁ-ਅੰਤ) ਸਬਦ ਪੰਜਾਬੀ ਵਿਚ ਆ ਕੇ 'ਇਸਤ੍ਰੀ ਲਿੰਗ' ਬਣ ਗਏ, ਉਹਨਾ ਦਾ ਅੰਤਲਾ (ੁ) ਟਿਕਿਆ ਰਿਹਾ; ਜਿਵੇਂ ਧੇਨੁ, ਬਿੰਦੁ, ਵਸਤੁ, ਲਾਜੁ, ਆਦਿਕ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਸਬਦ 'ਪਸੁ', ਅਤੇ 'ਅਸੁ' ਅਜਿਹੇ ਮਿਲਦੇ ਹਨ, ਜੋ 'ਪੁਲਿੰਗ' ਹੁੰਦਿਆ ਭੀ ਉਕਾਰਾਤ (ੁ-ਅੰਤ) ਰੂਪ ਵਿਚ ਵਰਤੇ ਗਏ ਹਨ, ਭਾਵ, ਜਿਵੇ 'ਅੰਸੁ' ਆਦਿਕ 'ਇਸਤ੍ਰੀ ਲਿੰਗ' ਸਬਦਾਂ ਦਾ ਅੰਤਲਾ (ੁ) ਟਿਕਿਆ ਰਹਿੰਦਾ ਹੈ, ਤਿਵੇਂ ਇਹਨਾਂ ਦਾ ਭੀ ਹੈ। ਵੇਖੋ—

ਗ੍ਰਿਹ ਮੰਦਰ ਰਥ 'ਅਸੁ' ਦੀਏ ਰਚਿ ਭਲੇ ਸੰਜੋਗ ॥੩॥

ਅਸੁ—(ਬਹੁ-ਵਚਨ), ਘੋੜੇ। —ਜੈਤਸਰੀ ਕੀ ਵਾਰ, ਪੰ. ੭੦੬

ਸਿਮਰਹਿ 'ਪਸੁ' ਪੰਖੀ ਸਭਿ ਭੂਤਾ ॥੪॥੧॥੧੮॥

ਪਸੁ—ਬਹੁ-ਵਚਨ। —ਮਾਰੂ ਮ: ੫ ਸੋਲਹੇ, ਪੰ. ੧੦੭੯

ਜੈਸੇ 'ਪਸੁ' ਤੈਸੇ ਓਇ ਨਰਾ ॥੨॥੨॥ —ਭੈਰਉ ਨਾਮਦੇਵ ਜੀ, ਪੰ. ੧੧੬੩

ਪਸੁ—ਬਹੁ-ਵਚਨ।

ਕਰਿ ਪਰਪੰਚੁ ਉਦਰੁ ਨਿਜ ਪੋਖਿਓ 'ਪਸੁ ਕੀ' ਨਿਆਈ ਸੋਇਓ ॥੧॥੧੦॥

—ਸੋਰਠਿ ਮ: ੯, ਪੰ. ੫੩੬

'ਸੰਬੰਧਕ' 'ਕੀ' ਦੇ ਹੁੰਦਿਆ ਭੀ ਲਫ਼ਜ 'ਪਸੁ' ਦਾ ਅੰਤਲਾ (ੁ) ਕਾਇਮ ਰਿਹਾ ਹੈ।

'ਅੰਸੁ' ਆਦਿਕ ਇਸਤ੍ਰੀ ਲਿੰਗ ਸਬਦਾ ਵਾਗ ਸਬਦ 'ਪਸੁ' ਦੇ ਅੰਤ ਵਿਚ ਭੀ ਕਈ ਵਾਰੀ (ੁ) ਦੇ ਥਾ (ੂ) ਹੋ ਜਾਦੇ ਹਨ। ਵੇਖੋ—

ਕਰਤੂਤਿ 'ਪਸੂ ਕੀ' ਮਾਣਸ ਜਾਤਿ ॥੫॥੪॥ —ਸੁਖਮਨੀ

'ਪਸੂ' ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥੩॥੧॥

—ਗੂਜਰੀ ਮ: ੧, ਪੰ: ੪੮੯

# ਵਿਸ਼ੇਸ਼ਣ ਉਕਾਰਾਂਤ (ੁ-ਅੰਤ)

'ਲਿੰਗ' ਤੇ ਪ੍ਰਕਰਣ ਵਿਚ ਅਸੀ ਪੜ੍ਹ ਆਏ ਹਾ ਕਿ ਕਈ ਸਬਦ 'ਇਸਤ੍ਰੀ ਲਿੰਗ' ਹੁੰਦਿਆ ਭੀ (ੁ-ਅੰਤ) ਹਨ। ਇਸੇ ਤਰ੍ਹਾ ਹੇਠ-ਲਿਖੇ 'ਵਿਸ਼ੇਸਣ' ਭੀ ਐਸੇ ਮਿਲਦੇ ਹਨ, ਜੋ ਆਮ ਤੌਰ ਤੇ

ਉਕਾਰਾਂਤ (ੁ-ਅੰਤ) ਰਹਿੰਦੇ ਹਨ, ਭਾਵੇਂ ਉਹਨਾਂ ਦਾ ਵਿਸੇਸ਼ਜ 'ਬਹੁ-ਵਚਨ' ਹੋਵੇ ਅਤੇ ਭਾਵੇਂ 'ਇਸਤ੍ਰੀ ਲਿੰਗ' ਹੋਵੇ।

ਸਾਬਤੁ, ਖੁਆਰੁ, ਥਿਰੁ, ਧਨੁ, ਪਰਗਾਸੁ, ਪਰਗਟੁ, ਪਰਵਾਣੁ, ਪਵਿਤੁ, ਬਹੁਤੁ, ਮੁਕਤੁ।

ਸਾਬਤੁ

ਨਦਰਿ ਤਿਨਾ ਕਉ ਨਾਨਕਾ ਜਿ 'ਸਾਬਤੁ' ਲਾਏ 'ਰਾਸਿ' ॥੧॥੩॥
—ਸਾਰਗ ਕੀ ਵਾਰ, ਸਲੋਕ ਮ: ੨, ਪੰ: ੧੨੩੯

ਕਬੀਰ 'ਕਾਇਆ' ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥
'ਸਾਬਤੁ' ਰਖਹਿ ਤਾ ਰਾਮ ਭਜੁ ਨਾਹਿ ਤ ਬਿਨਠੀ ਬਾਤ ॥੨੨੩॥
—ਸਲੋਕ ਕਬੀਰ ਜੀ, ਪੰ: ੧੩੭੬

'ਸਾਬਤੁ ਪੂੰਜੀ ਸਤਿਗੁਰ ਸੰਗਿ ॥੪॥੯੯॥ —ਗਉੜੀ ਮਹਲਾ ੫, ਪੰ: ੧੯੨

'ਸਾਬਤੁ ਵਸਤੁ' ਓਹੁ ਅਪਨੀ ਲਹੈ ॥੯੯॥ —ਗਉੜੀ ਮ: ੫, ਪੰ: ੧੯੨

ਸਾਬਤੁ ਰਾਸਿ। ਸਾਬਤੁ ਕਾਇਆ। ਸਾਬਤ ਪੂੰਜੀ। ਸਾਬਤੁ ਵਸਤੁ।

ਲਫ਼ਜ 'ਰਾਸਿ', 'ਕਾਇਆ', 'ਪੂੰਜੀ' ਅਤੇ 'ਵਸਤੁ' 'ਇਸਤ੍ਰੀ ਲਿੰਗ' ਹਨ, ਪਰ ਇਹਨਾ ਦਾ ਵਿਸੇਸਣੁ 'ਸਾਬਤੁ' (ੁ-ਅੰਤ) ਹੈ।

ਖੁਆਰੁ

ਜਾ ਪਤਿ ਲੇਖੈ ਨ ਪਵੈ ਸਭਾ ਪੂਜ 'ਖੁਆਰੁ' ॥੨॥੮॥
—ਸਿਰੀ ਰਾਗੁ ਮ: ੧, ਪੰ: ੧੭

ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ 'ਖੁਆਰੁ' ॥੨॥੮॥
—ਰਾਮਕਲੀ ਕੀ ਵਾਰ ਮ ੩, ਸਲੋਕ ਮ' ੩, ਪੰ: ੯੫੦

ਅਗੈ ਦਰਗਹ ਲੇਖੈ ਮੰਗਿਐ ਮਾਰਿ 'ਖੁਆਰੁ' ਕੀਚਹਿ ਕੂੜਿਆਰ ॥੨॥੯॥
—ਰਾਮਕਲੀ ਕੀ ਵਾਰ ਮ: ੩, ਪੰ. ੯੫੦

ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ 'ਖੁਆਰੁ' ॥੧॥੧੩ ੪੬॥
—ਸਿਰੀ ਰਾਗੁ ਮ: ੩, ਪੰ: ੩੧

ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ 'ਖੁਆਰੁ' ॥੧॥੨॥
—ਸਿਰੀ ਰਾਗੁ ਮ. ੧ ਅਸਟਪਦੀਆ, ਪੰ: ੫੪

ਪੂਜ ਖੁਆਰੁ—'ਪੂਜ' ਇਸਤ੍ਰੀ ਲਿੰਗ। ਖੁਆਰੁ ਹੋਇ ਜੰਮਹਿ—(ਜੀਵ) ਬਹੁ-ਵਚਨ। ਕੂੜਿਆਰ ਖੁਆਰੁ ਕੀਚਹਿ—'ਕੂੜਿਆਰ' ਪੁਲਿੰਗ, ਬਹੁ-ਵਚਨ। ਦੋਹਾਗਣਿ ਖੁਆਰੁ— ਦੋਹਾਗਣਿ' ਇਸਤ੍ਰੀ ਲਿੰਗ।

ਵਿਸ਼ੇਸ਼ਣ 'ਖੁਆਰੁ' ਦਾ ਰੂਪ ਹਰੇਕ ਥਾਂ ਉਹੀ ਰਿਹਾ ਹੈ (ੁ-ਅੰਤ)।

## ਥਿਰੁ

ਹਰਿ ਕੇ ਭਗਤ ਸਦਾ 'ਥਿਰੁ' ਸੋਇ ॥੨॥੧॥ —ਬਿਲਾਵਲ ਮ: ੫, ਪੰ ੮੦੧

ਪ੍ਰਾਨ ਜੁ ਥਾਕੇ 'ਥਿਰੁ' ਨਹੀ ਕੈਸੇ ਬਿਰਮਾਵਉ ॥੩॥੧॥
—ਬਿਲਾਵਲੁ ਸਧਨਾ ਜੀ, ਪੰ: ੮੫੮

'ਥਿਰੁ' ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥੨॥੫੩॥
—ਗਉੜੀ ਕਬੀਰ ਜੀ, ਪੰ: ੩੩੫

ਇਹ ਮਤਿ ਤੇਰੀ 'ਥਿਰੁ' ਰਹੈ ਤਾ ਭਰਮੁ ਵਿਚਹੁ ਜਾਇ ॥੧॥੬॥੮॥
—ਗੂਜਰੀ ਮਹਲਾ ੩, ਪੰ. ੪੯੧

ਭਗਤ ਥਿਰੁ—ਲਫ਼ਜ 'ਭਗਤ' ਬਹੁ-ਵਚਨ। ਪ੍ਰਾਨ ਥਿਰੁ—ਲਫ਼ਜ਼ 'ਪ੍ਰਾਨ' ਬਹੁ-ਵਚਨ। ਤੰਤੀ ਥਿਰੁ—ਲਫ਼ਜ 'ਤੰਤੀ' ਇਸਤ੍ਰੀ ਲਿੰਗ। ਮਤਿ ਥਿਰੁ—ਲਫ਼ਜ਼ 'ਮਤਿ' ਇਸਤ੍ਰੀ ਲਿੰਗ।

ਵਿਸ਼ੇਸ਼ਣ 'ਥਿਰੁ' ਦਾ ਰੂਪ ਨਹੀਂ ਬਦਲਿਆ, ਹਰੇਕ ਥਾਂ (ੁ-ਅੰਤ) ਹੀ ਹੈ।

## ਧਨੁ

'ਧਨੁ' ਓਇ ਸੰਤ ਜਿਨ ਐਸੀ ਜਾਨੀ ॥੧॥੧੧॥ —ਗੋਂਡ ਕਬੀਰ ਜੀ,ਪੰ ੮੭੩

'ਧਨੁ' ਸੋਹਾਗਨਿ ਮਹਾ ਪਵੀਤ ॥੫॥੮॥ —ਗੋਂਡ ਕਬੀਰ ਜੀ, ਪੰ. ੮੭੨

'ਧਨੁ' ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥੭॥੭॥
—ਮਾਰੂ ਮ: ੧ ਅਸਟਪਦੀਆ, ਪੰ ੧੦੧੩

'ਧਨੁ' ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥੧॥੬॥੪੯॥
—ਸਿਰੀ ਰਾਗੁ ਮ: ੩, ਪੰ. ੩੨

ਧਨੁ ਓਇ ਸੰਤ—ਲਫਜ਼ 'ਓਇ ਸੰਤ' ਬਹੁ-ਵਚਨ, ਪੁਲਿੰਗ।

ਧਨੁ ਗਿਰਹੀ—ਲਫਜ 'ਗਿਰਹੀ' ਇਕ-ਵਚਨ, ਪੁਲਿੰਗ।

ਧਨੁ ਜਨਨੀ—ਲਫ਼ਜ 'ਜਨਨੀ' ਇਸਤ੍ਰੀ ਲਿੰਗ।

ਨੋਟ : ਪਰ ਇਸ ਵਿਸੇਸੰਣ ਦੇ ਹੋਰ ਰੂਪ ਭੀ ਮਿਲਦੇ ਹਨ :—
ਧਨ, ਧਨਿ, ਧੰਨੁ, ਧੰਨਿ। ਵੇਖੋ—

'ਧਨਿ' ਓਹੁ ਮਸਤਕੁ ਧਨੁ ਤੇਰੇ ਨੇਤ ॥੧॥੧੩੭॥—ਗਉੜੀ ਮ: ੫, ਪੰ:੨੦੦

'ਧਨਿ' ਤੇਊ ਜਿਹ ਰੁਚਇਆ ਮਨੂਆ ॥੪॥
—ਗਉੜੀ ਬਾਵਨੇ ਅਖਰੀ ਮ: ੫, ਪੰ: ੨੫੧

'ਧਨਿ ਧਨਿ' ਸਤਿਗੁਰੁ ਅਮਰਦਾਸੁ ਜਿਨਿ ਨਾਮੁ ਦ੍ਰਿੜ ਯਉ ॥੪॥
—ਸਵੱਈਏ ਮਹਲੇ ਚਉਥੇ ਕੇ, ਕਲਸਹਾਰ ਪੰ. ੧੩੯੭

'ਧੰਨੁ' ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭ ਅਪਨੈ ਮੇਲਿ ਲੀਓ ॥੪॥੮॥੪੭॥
—ਆਸਾ ਮ: ੫, ਪੰ ੩੮੨

'ਧੰਨਿ' ਸੁ ਥਾਨੁ 'ਧੰਨਿ' ਓਇ ਭਵਨਾ ਜਾ ਮਹਿ ਸੰਤ ਬਸਾਰੇ ॥੨॥੯॥੪੦॥
—ਧਨਾਸਰੀ ਮ: ੫, ਪੰ: ੬੮੧

## ਪਰਗਾਸੁ

ਮਤਿ 'ਪਰਗਾਸੁ' ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ ॥੪॥੧॥੪॥
—ਸੂਹੀ ਛੰਤ ਮ: ੪ ਘਰੁ ੨, ਪੰ: ੭੭੫

ਲਫ਼ਜ 'ਮਤਿ' ਇਸਤ੍ਰੀ ਲਿੰਗ ਹੈ, ਪਰ ਵਿਸੇਸਣ 'ਪਰਗਾਸੁ' (ੁ-ਅੰਤ) ਹੈ।

## ਪਰਗਟੁ

ਤਿਨ ਕੀ ਸੋਭਾ ਨਿਰਮਲੀ 'ਪਰਗਟੁ ਭਈ' ਜਹਾਨ ॥੪॥੧੦॥੮੦॥
—ਸਿਰੀ ਰਾਗੁ ਮਹਲਾ ੫, ਪੰ: ੪੫

ਵਜਾਇਆ ਵਾਜਾ ਪਉਣ ਨਉ ਦੁਆਰੇ 'ਪਰਗਟੁ ਕੀਏ' ਦਸਵਾ ਗੁਪਤੁ ਰਖਾਇਆ ॥੩੮॥
—ਰਾਮਕਲੀ ਮ: ੩ ਅਨੰਦੁ

ਗੁਪਤੀ ਬਾਣੀ 'ਪਰਗਟੁ' ਹੋਇ ॥੫੩॥ —ਸਿਧ ਗੋਸਟਿ, ਪੰ. ੯੪੪

"ਮਤਿ ਮਲੀਣ 'ਪਰਗਟੁ' ਭਈ ਜਪਿ ਨਾਮੁ ਮੁਰਾਰਾ ॥੧॥੧੯॥੩੯॥
—ਗਉੜੀ ਬੈਰਾਗਣਿ ਮ: ੩, ਪੰ: ੧੬੩

ਸੋਭਾ ਪਰਗਟੁ—'ਸੋਭਾ' ਇਸਤ੍ਰੀ ਲਿੰਗ । ਦੁਆਰੇ ਪਰਗਟੁ—'ਦੁਆਰੇ' 'ਬਹੁ-ਵਚਨ । ਬਾਣੀ ਪਰਗਟੁ—'ਬਾਣੀ' ਇਸਤ੍ਰੀ ਲਿੰਗ। ਮਤਿ ਪਰਗਟੁ—'ਮਤਿ' ਇਸਤ੍ਰੀ ਲਿੰਗ।

ਲਫ਼ਜ਼ 'ਪਰਗਟੁ' ਹਰੇਕ ਥਾਂ (ੁ-ਅੰਤ) ਹੈ।

## ਪਰਵਾਣੁ

ਨਾਨਕ ਆਏ 'ਸੇ ਪਰਵਾਣੁ ਹਹਿ' ਜਿਨ ਗੁਰਮਤੀ ਹਰਿ ਧਿਆਇ ॥੪॥੫॥
—ਸਿਰੀ ਰਾਗੁ ਮ: ੩, ਪੰ ੨੮

ਗੁਰ ਮਿਲਿ ਭਉਜਲੁ ਲੰਘੀਐ ਦਰਗਹਿ 'ਪਤਿ ਪਰਵਾਣੁ' ॥੪॥੨੨॥
—ਸਿਰੀ ਰਾਗੁ ਮਹਲਾ ੧, ਪੰ. ੨੨

'ਸੇ ਨੇਤ੍ਰ ਪਰਵਾਣੁ' ਜਿਨੀ ਦਰਸਨੁ ਪੇਖਾ ॥੨.।੨੯॥ —ਮਾਝ ਮ: ੫,ਪੰ: ੧੦੩

ਸੇ ਪਰਵਾਣੁ—'ਸੇ' ਬਹੁ-ਵਚਨ । ਪਤਿ ਪਰਵਾਣੁ—'ਪਤਿ' ਇਸਤ੍ਰੀ ਲਿੰਗ। ਨੇਤ੍ਰ ਪਰਵਾਣੁ—ਨੇਤ੍ਰ' ਬਹੁ-ਵਚਨ।

ਲਫ਼ਜ 'ਪਰਵਾਣੁ' ਹਰੇਕ ਥਾਂ (ੁ-ਅੰਤ) ਹੈ।

## ਪਵਿਤੁ

'ਪਵਿਤੁ ਹੋਏ ਸੇ ਜਨਾ' ਜਿਨੀ ਹਰਿ ਧਿਆਇਆ ॥ 'ਪਵਿਤੁ ਮਾਤਾ' ਪਿਤਾ ਕੁਟੰਬ ਸਹਿਤ ਸਿਉ 'ਪਵਿਤੁ ਸੰਗਤਿ' ਸਬਾਈਆ ॥੧੦॥
—ਰਾਮਕਲੀ ਮ. ੩, ਅਨੰਦੁ

ਸੇ ਜਨਾ ਪਵਿਤੁ—'ਸੇ ਜਨਾ' ਬਹੁ-ਵਚਨ । ਮਾਤਾ ਪਵਿਤੁ—'ਮਾਤਾ' ਇਸਤ੍ਰੀ-ਲਿੰਗ। ਸੰਗਤਿ ਪਵਿਤੁ—'ਸੰਗਤਿ' ਇਸਤ੍ਰੀ ਲਿੰਗ।

ਲਫ਼ਜ਼ 'ਪਵਿਤੁ' ਹਰੇਕ ਥਾਂ (ੁ-ਅੰਤ) ਹੈ।

## ਬਹੁਤੁ

ਸੁਤ ਦਾਰਾ ਬਨਿਤਾ ਅਨੇਕ 'ਬਹੁਤੁ ਰੰਗ ਅਰੁ ਵੇਸ' ॥੧॥੧੫॥੮੫॥
—ਸਿਰੀ ਰਾਗੁ ਮ. ੫, ਪੰ: ੪੭

ਇਸੁ ਕਾਇਆ ਅੰਦਰਿ 'ਬਹੁਤੁ ਪਸਾਰਾ' ॥੨॥੫॥੬॥

—ਮਾਝ ਮ: ੩ ਅਸਟਪਦੀਆ, ਪੰ. ੧੧੨

ਤਿਸੁ ਵਿਚਿ 'ਭੂਖ ਬਹੁਤੁ' ਨੈ ਸਾਨੁ ॥੩॥੨॥ —ਗਉੜੀ ਮ: ੧, ਪੰ ੧੫੧

ਬਹੁਤੁ ਰੰਗ— ਰੰਗ' ਬਹੁ-ਵਚਨ। ਭੂਖ ਬਹੁਤੁ—'ਭੂਖ' ਇਸਤ੍ਰੀ ਲਿੰਗ'। ਲਫ਼ਜ 'ਬਹੁਤੁ' ( ੁ-ਅੰਤ) ਹੈ।

## ਮੁਕਤੁ

ਨਾਨਕ ਸਬਦਿ ਰਤੇ ਸੇ 'ਮੁਕਤੁ' ਹੈ ਹਰਿ ਜੀਉ ਹੇਤਿ ਪਿਆਰੁ ॥੨॥੧੦॥

—ਸਿਰੀ ਰਾਗ ਕੀ ਵਾਰ, ਪੰ: ੮੬

ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥ ਤਿਸੁ ਲਗਿ 'ਮੁਕਤੁ' ਭਏ ਘਣੇਰੇ ॥੪॥੧੫॥੨੨॥

—ਮਾਝ ਮ: ੫, ਚਉਪਦੇ, ਪੰ: ੧੦੧

ਸੇ ਮੁਕਤੁ—'ਸੇ' ਬਹੁ-ਵਚਨ। ਘਣੇਰੇ ਮੁਕਤੁ—'ਘਣੇਰੇ' ਬਹੁ-ਵਚਨ। ਲਫਜ 'ਮੁਕਤੁ' ( ੁ-ਅੰਤ) ਹੀ ਰਿਹਾ ਹੈ।

# ਪੜਨਾਂਵ

ਪੜਨਾਵੀ ਵਿਸ਼ੇਸਣ ਅਤੇ ਸੰਬੰਧ-ਵਾਚਕ ਪੜਨਾਂਵ :—

ਜਿਸੁ, ਜਿਤੁ; ਤਿਸੁ, ਤਿਤੁ; ਇਕਸੁ, ਇਕਤੁ;
ਇਸੁ, ਇਤੁ; ਉਸੁ, ਉਤੁ।

ਸਬਦ 'ਜਿਸੁ', 'ਤਿਸੁ', 'ਇਕਸੁ', 'ਇਸੁ' ਅਤੇ 'ਉਸੁ' 'ਪੜਨਾਵ'' ਭੀ ਹਨ ਅਤੇ ਪੜਨਾਵੀ ਵਿਸੇਸਣ ਭੀ। ਸਬਦ 'ਜਿਤੁ', 'ਤਿਤੁ', 'ਇਕਤੁ', ਇਤੁ' ਅਤੇ 'ਉਤੁ' ਪੜਨਾਵੀ ਵਿਸੇਸਣ ਹਨ, ਇਹ ਪੰਜੇ ਹੀ ਸਬਦ ਪਹਿਲੇ ਪੰਜ 'ਜਿਸੁ' ਆਦਿਕ ਤੋਂ ਅਧਿਕਰਣ ਕਾਰਕ, ਇਕ-ਵਚਨ ਹਨ। 'ਜਿਸੁ' ਤੋਂ 'ਜਿਤੁ'। 'ਤਿਸੁ ਤੋਂ ਤਿਤੁ'। 'ਇਕਸੁ' ਤੋਂ 'ਇਕਤੁ'। 'ਇਸੁ' ਤੋਂ 'ਇਤੁ'। 'ਉਸੁ ਤੋਂ 'ਉਤੁ'।

ਇਹਨਾਂ ਸਬਦਾ 'ਜਿਸੁ, ਜਿਤੁ'; 'ਤਿਸੁ, ਤਿਤੁ', ਆਦਿਕ ਦੀ ਵਰਤੋਂ ਦਾ ਫਰਕ ਖਾਸ ਤੌਰ ਤੇ ਧਿਆਨ ਰੱਖਣ-ਜੋਗ ਹੈ।

(੧) ਪੜਨਾਵ 'ਜਿਸੁ', 'ਤਿਸੁ', ਆਦਿਕ।

ਕਰਮ ਕਾਰਕ, ਇਕ ਵਚਨ :—

'ਜਿਸੁ' ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥੩॥

—ਗਉੜੀ ਕੀ ਵਾਰ ਮ: ੫, ਪੰ: ੩੧੮

ਸੰਪ੍ਰਦਾਨ ਕਾਰਕ, ਇਕ-ਵਚਨ :—

'ਜਿਸੁ' ਗੁਰ ਭੇਟੈ ਨਾਨਕਾ 'ਤਿਸੁ' ਮਨਿ ਵਸਿਆ ਸੋਇ ॥੨॥੧੩॥

—ਗਉੜੀ ਕੀ ਵਾਰ ਮ: ੫, ਪੰ: ੩੨੧

ਸੰਬੰਧ ਕਾਰਕ, ਇਕ-ਵਚਨ :—

ਜਿਸੁ ਗੁਰੁ ਭੇਟੈ ਨਾਨਕਾ 'ਤਿਸੁ' ਮਨਿ ਵਸਿਆ ਸੋਇ ॥੨॥੧੩॥

—ਗਉੜੀ ਕੀ ਵਾਰ ਮ: ੫, ਪੰ: ੩੨੧

ਕਦੇ ਕਦੇ 'ਪੜਨਾਵ' 'ਜਿਸੁ' ਅਧਿਕਰਣ ਕਾਰਕ, ਇਕ-ਵਚਨ ਵਿਚ ਭੀ 'ਜਿਤੁ'-ਰੂਪ ਵਰਤਿਆ ਜਾਦਾ ਹੈ :

ਧੰਨੁ ਸੁ ਗ੍ਰਿਹੁ 'ਜਿਤੁ' ਪ੍ਰਗਟੀ ਆਇ ॥੪॥੩॥ —ਆਸਾ ਮ: ੫, ਪੰ. ੩੭੧

ਨੋਟ : ਕਰਣ ਕਾਰਕ, ਇਕ-ਵਚਨ ਭੀ 'ਜਿਸੁ' ਤੋਂ 'ਜਿਤੁ' ਹੈ।

(੨) ਪੜਨਾਵੀ ਵਿਸੇਸਣ :

ਜਿਵੇਂ ਪੜਨਾਵ 'ਜਿਸੁ', 'ਤਿਸੁ' ਆਦਿਕ ਤੋਂ ਕਰਣ ਕਾਰਕ ਇਕ-ਵਚਨ ਅਤੇ ਅਧਿਕਰਣ ਕਾਰਕ ਇਕ-ਵਚਨ 'ਜਿਤੁ', 'ਤਿਤੁ' ਹਨ, ਤਿਵੇਂ ਪੜਨਾਵੀ ਵਿਸੇਸਣ 'ਜਿਸੁ' 'ਤਿਸੁ' ਦੇ ਭੀ ਕਰਣ ਕਾਰਕ, ਅਧਿਕਰਣ ਕਾਰਕ ਇਕ-ਵਚਨ ਦੇ ਰੂਪ 'ਜਿਤੁ' ਤਿਤੁ' ਹਨ। ਇਹਨਾ ਰੂਪਾਂ ਦਾ ਪੜਨਾਵ 'ਜਿਸੁ' 'ਤਿਸੁ' ਦੇ ਸੰਬੰਧ ਕਾਰਕ ਇਕ-ਵਚਨ ਤੋਂ ਨਿਖੇੜਾ ਕਰਨ ਵਾਸਤੇ ਕੁਝ ਪ੍ਰਮਾਣ ਹੇਠ ਦਿੱਤੇ ਜਾਦੇ ਹਨ :

'ਤਿਸੁ' ਘਰਿ ਸਹਜਾ ਸੋਈ ਸੁਹੇਲਾ ॥੫॥੩੫॥

—ਮਾਝ ਮ ੫ ਅਸਟਪਦੀਆ, ਪੰ: ੧੩੦

ਤਿਸੁ—ਪੜਨਾਵ, ਸੰਬੰਧ ਕਾਰਕ, ਇਕ-ਵਚਨ।

ਤਿਸੁ ਘਰਿ—ਉਸ (ਮਨੁੱਖ) ਦੇ (ਹਿਰਦੇ-ਰੂਪ) ਘਰ ਵਿਚ।

'ਤਿਤੁ' ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧॥੧॥

—ਸੋਹਿਲਾ, ਗਉੜੀ ਦੀਪਕੀ ਮ: ੧, ਪੰ: ੧੨

ਤਿਤੁ—ਵਿਸੇਸਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

ਤਿਤੁ ਘਰਿ—ਉਸ ਘਰ ਵਿਚ।

'ਜਿਸੁ' ਘਟਿ ਵਸਿਆ ਨਾਉ, ਤਿਸੁ ਬੰਧਨ ਕਾਟੀਐ ॥੫॥

—ਗੂਜਰੀ ਕੀ ਵਾਰ ਮ: ੫, ਪ: ੫੧੯

ਜਿਸੁ—ਪੜਨਾਂਵ, ਸੰਬੰਧ ਕਾਰਕ, ਇਕ-ਵਚਨ।

ਜਿਸੁ ਘਟਿ—ਜਿਸ (ਮਨੁੱਖ) ਦੇ ਘਟ ਵਿਚ।

'ਤਿਤੁ' ਘਟਿ ਨਾਮੈ ਨਾਮ ਨਿਵਾਸੁ ॥੫॥੩॥

—ਮਲਾਰ ਮ: ੩ ਅਸਟਪਦੀ, ਪੰ: ੧੨੭੭

ਤਿਤੁ—ਵਿਸੇਸਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

ਤਿਤੁ ਘਟਿ—ਉਸ ਘਟ ਵਿਚ।

'ਜਿਸੁ' ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥੧॥੭॥

—ਮਾਰੂ ਮ: ੫ ਅੰਜੁਲੀਆ, ਪੰ: ੧੦੧੯

ਜਿਸੁ—ਪੜਨਾਵ, ਸੰਬੰਧ ਕਾਰਕ, ਇਕ-ਵਚਨ।

ਜਿਸੁ ਗ੍ਰਿਹਿ—ਜਿਸ (ਮਨੁੱਖ) ਦੇ ਘਰ ਵਿਚ।

'ਤਿਤੁ' ਗ੍ਰਿਹਿ ਸੋਹਿਲੜੇ ਕੋਡ ਅਨੰਦਾ ॥੪॥੪॥

—ਬਿਹਾਗੜਾ ਮ: ੫ ਘਰੁ ੨ ਛੰਤ, ਪੰ: ੫੪੪

ਤਿਤੁ—ਵਿਸੇਸਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

ਤਿਤੁ ਗ੍ਰਿਹਿ—ਉਸ ਘਰ ਵਿਚ।

'ਜਿਸੁ' ਨਾਮੁ ਰਿਦੈ ਸੋਈ ਵਡ ਰਾਜਾ ॥੧॥੧॥੪॥

—ਭੈਰਉ ਮ: ੫, ਅਸਟਪਦੀਆ ਘਰੁ ੨, ਪੰ. ੧੧੫੫

ਜਿਸੁ—ਪੜਨਾਵ, ਸੰਬੰਧ ਕਾਰਕ, ਇਕ-ਵਚਨ।

ਜਿਸੁ ਰਿਦ ਨਾਮੁ—ਜਿਸ (ਮਨੁੱਖ) ਦੇ ਹਿਰਦੇ ਵਿਚ ਨਾਮ ਹੈ।

'ਤਿਤੁ' ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਜਪੀਸੁਰ ਮਨਿ ਵਸਿਆ ॥੪॥

—ਸਵਈਏ ਮਹਲੇ ਤੀਜੇ ਕੇ, ਕਲਸਹਾਰ, ਪੰ. ੧੩੯੩

ਤਿਤੁ—ਵਿਸੇਸ਼ਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ ।
ਤਿਤੁ ਨਾਮਿ—ਉਸ ਨਾਮ ਵਿਚ ।

'ਸੋ ਰਿਦਾ ਸੁਹੇਲਾ 'ਜਿਤੁ' ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥੯॥
—ਮਾਝ ਮ: ੫ ਚਉਪਦੇ ਘਰੁ ੧, ਪੰ. ੯੭

ਜਿਤੁ—ਵਿਸੇਸਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ ।
ਜਿਤੁ ਰਿਦੈ—ਜਿਸ ਹਿਰਦੇ ਵਿਚ ।

ਇਸੇ ਤਰ੍ਹਾਂ :—

'ਇਕਸੁ' ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥
—੪॥੩੯॥੪੬॥ —ਮਾਝ ਮ: ੧, ਪੰ: ੧੦੮

ਇਕਸੁ—ਪੜਨਾਵ ।

'ਇਕਤੁ' ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥੨॥੪॥
—ਸੋਰਠਿ ਮ: ੧, ਪੰ. ੫੯੬

ਇਕਤੁ—ਵਿਸੇਸਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ ।
ਇਕਤੁ ਰੂਪਿ—ਇਕੋ ਹੀ ਰੂਪ ਵਿਚ ।

'ਇਕਤੁ' ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥੪॥੯॥
—ਸਿਰੀ ਰਾਗੁ ਮ: ੧, ਅਸਟਪਦੀਆ, ਪੰ: ੫੮

ਇਕਤੁ—ਵਿਸੇਸਣ, ਅਧਿਕਰਣ ਕਾਰਕ, ਇਕ-ਵਚਨ ।
ਇਕਤੁ ਤਾਗੈ—ਇਕੋ ਹੀ ਤਾਗੇ ਵਿਚ ।

ਬਿਸਟਾ ਅਸਤਿ ਰਕਤੁ ਪਰੇਟੇ ਚਾਮ ॥ 'ਇਸੁ' ਊਪਰਿ ਲੇ ਰਾਖਿਓ ਗੁਮਾਨੁ ॥
੩॥੧੪॥ —ਆਸਾ ਮ: ੫, ਪੰ: ੩੭੪

ਇਸੁ—ਪੜਨਾਵ ।

'ਇਤੁ' ਤਨਿ ਲਾਗੈ ਬਾਣੀਆ ॥੩॥੨੩॥ —ਸਿਰੀ ਰਾਗੁ ਮ ੧, ਪੰ: ੨੫

ਇਤੁ—ਵਿਸੇਸਣ, ਅਧਿਕਰਣ ਕਾਰਕ, ਇਕ-ਵਚਨ ।
ਇਤੁ ਤਨਿ—ਇਸ ਸਰੀਰ ਵਿਚ ।

'ਇਤੁ' ਸੰਜਮਿ ਪ੍ਰਭੁ ਕਿਨਹੀ ਨ ਪਾਇਆ ॥

—ਬਿਭਾਸ ਪ੍ਰਭਾਤੀ ਮ: ੫ ਅਸਟਪਦੀਆ, ਪੰਨਾ ੧੩੪੮

ਇਤੁ—ਵਿਸੇਸਣ, ਕਰਣ ਕਾਰਕ, ਇਕ-ਵਚਨ।

ਇਤੁ ਸੰਜਮਿ—ਇਸ ਸੰਜਮ ਦੀ ਰਾਹੀਂ।

ਕਿਸੁ ਪੂਛਉ 'ਕਿਸੁ' ਲਾਗਉ ਪਾਇ ॥ 'ਕਿਸੁ' ਉਪਦੇਸਿ ਰਹਾ ਲਿਵ ਲਾਇ ॥ ॥੫॥੧॥ —ਗਉੜੀ ਅਸਟਪਦੀਆ ਮ: ੧, ਪੰਨਾ ੨੨੧

ਕਿਸੁ—ਪੜਨਾਂਵ, ਸੰਬੰਧ ਕਾਰਕ, ਇਕ-ਵਚਨ।

ਕਿਸੁ ਪਾਇ—ਕਿਸ ਦੇ ਚਰਣੀਂ।

ਕਿਸੁ ਉਪਦੇਸਿ—ਕਿਸ ਦੇ ਉਪਦੇਸ ਵਿਚ।

'ਕਿਤੁ' ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥੩॥੨੦॥੯੦॥

—ਸਿਰੀ ਰਾਗੁ ਮ: ੫, ਪੰਨਾ ੪੯

ਕਿਤੁ—ਪੜਨਾਵੀ ਵਿਸੇਸਣ, ਪੁਲਿੰਗ, ਕਰਣ ਕਾਰਕ, ਇਕ-ਵਚਨ।

ਕਿਤੁ ਮੁਖਿ—ਕਿਸ ਮੂੰਹ ਨਾਲ।

ਕਾਲੀ ਕੋਇਲ ਤੂ 'ਕਿਤ' ਗੁਨ ਕਾਲੀ ॥੨॥੧॥

—ਸੂਹੀ ਫਰੀਦ ਜੀ, ਪੰਨਾ ੭੯੪

ਕਿਤ—ਪੜਨਾਵੀ ਵਿਸੇਸਣ, ਪੁਲਿੰਗ, ਕਰਣ ਕਾਰਕ, ਬਹੁ-ਵਚਨ।

ਕਿਤ ਗੁਨ—ਕਿਨ੍ਹਾ ਗੁਣਾਂ ਕਰਕੇ।

ਨੋਟ :—'ਕਿਤੁ' (ੁ-ਅੰਤ) ਇਕ-ਵਚਨ ਹੈ, ਅਤੇ 'ਕਿਤ' (ਮੁਕਤਾ-ਅੰਤ) ਬਹੁ-ਵਚਨ ਹੈ।

ਜਿਸੁ, ਤਿਸੁ, ਕਿਸੁ, ਇਸੁ।

ਇਹ 'ਪੜਨਾਵ' ਭਾਵੇਂ ਕਿਸੇ ਪੁਲਿੰਗ 'ਨਾਂਵ' ਦੇ ਥਾ ਵਰਤੇ ਜਾਣ ਭਾਵੇਂ ਇਸਤ੍ਰੀ ਲਿੰਗ 'ਨਾਵ' ਦੇ ਥਾ, ਇਹਨਾ ਦਾ ਰੂਪ 'ਉਕਾਰਾਂਤ' ਹੀ ਰਹਿੰਦਾ ਹੈ, ਭਾਵ, ਇਹਨਾ ਦਾ ਅੰਤਲਾ (ੁ) ਕਾਇਮ ਰਹਿੰਦਾ ਹੈ।

ਪੁਲਿੰਗ ਨਾਵ ਦੇ ਥਾਂ—

'ਕਿਸੁ' ਵੇਖਾ ਨਾਹੀ ਕੋ ਦੂਜਾ ॥੮॥੧॥

—ਬਿਲਾਵਲੁ ਮ: ੧, ਅਸਟਪਦੀਆ, ਪੰਨਾ ੮੩੨

'ਜਿਸੁ' ਰਾਖੈ 'ਤਿਸੁ' ਕੋਇ ਨ ਮਾਰੈ ॥ ਸੋ ਮੂਆ 'ਜਿਸੁ' ਮਨਹੁ ਬਿਸਾਰੈ ॥
'ਤਿਸੁ' ਤਜਿ ਅਵਰ ਕਹਾ ਕੋ ਜਾਇ ॥ ਸਭ ਸਿਰਿ ਏਕੁ ਨਿਰੰਜਨ ਰਾਇ ॥
॥੨॥੨੨॥ —ਸੁਖਮਨੀ ਮ: ੫

(ਅ) ਇਸਤ੍ਰੀ ਲਿੰਗ 'ਨਾਂਵ' ਦੇ ਥਾਂ—

ਜੋ 'ਇਸੁ' ਮਾਰੇ ਸੋਈ ਸੂਰਾ ॥੧॥
ਐਸ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
—ਗਉੜੀ ਮ ੫ ਅਸਟਪਦੀਆ, ਪੰਨਾ ੨੩੭

ਨੋਟ :—ਇਥੇ ਪੜਨਾਂਵ 'ਇਸੁ ਲਫ਼ਜ਼ 'ਦੁਬਿਧਾ' ਵਾਸਤੇ ਵਰਤਿਆ ਗਿਆਂ ਹੈ, ਜੋ 'ਇਸਤ੍ਰੀ ਲਿੰਗ' ਹੈ।

(੨) 'ਪੜਨਾਂਵੀ ਵਿਸੇਸਣ' ਹੁੰਦਿਆ ਭੀ ਇਸ ਦਾ ਅੰਤਲਾ ( ੁ ) ਟਿਕਿਆ ਰਹਿੰਦਾ ਹੈ; ਇਸ ਦਾ 'ਵਿਸੇਸਜ' ਭਾਵੇਂ ਪੁਲਿੰਗ ਹੋਵੇ, ਭਾਵੇਂ ਇਸਤ੍ਰੀ ਲਿੰਗ।

(ੳ) ਪੁਲਿੰਗ ਵਿਸੇਸਜ :

'ਜਿਸੁ ਵਖਰ ਕਉ' ਤੁਮ ਆਏ ਹਉ ਸੋ ਪਾਇਓ ਸਤਿਗੁਰ ਪਾਸਾ ਹੇ॥੬॥੧॥੨॥
—ਮਾਰੂ ਸੋਲਹੇ ਮ: ੫, ਪੰਨਾ ੧੦੭੩

'ਜਿਸੁ ਮਾਨੁਖ' ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥੧॥੬॥੭॥
—ਗੂਜਰੀ ਮ: ੫, ਪੰ: ੪੯੭

(ੲ) ਇਸਤ੍ਰੀ ਲਿੰਗ ਵਿਸੇਸਜ

'ਇਸੁ ਪਰੀਤੀ' ਤੂਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ ॥
॥੧॥੫॥ —ਸਲੋਕ ਮ: ੩, ਵਡਹੰਸ ਕੀ ਵਾਰ, ਪੰ: ੫੮੭

'ਇਸੁ ਪਉੜੀ' ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥੧॥
—ਮਾਰੂ ਸੋਲਹੇ ਮ: ੫, ਪੰ: ੧੦੭੫

'ਤਿਸੁ ਨਾਰੀ' ਕਉ ਦੁਖੁ ਨ ਜਮਾਨੈ ॥੩॥੯੯॥ —ਗਉੜੀ ਮ: ੫, ਪੰ: ੧੮੫

(ੳ) ਮੁਕਤਾ-ਅੰਤ ਸ਼ਬਦ ਦੇ ਨਾਲ ਜੇ ਕੋਈ 'ਸੰਬੰਧਕ' ਵਰਤਿਆ ਜਾਏ, ਤਾਂ ਉਸ ਦਾ 'ਕਰਤਾ ਕਾਰਕ, ਇਕ-ਵਚਨ' ਵਾਲਾ ਚਿਹਨ (ੁ) ਦੂਰ ਹੋ ਜਾਂਦਾ ਹੈ। ਪਰ ਇਹਨਾ ਉੱਪਰ ਲਿਖੇ ਪੜਨਾਵਾਂ ਦਾ ਅੰਤਲਾ (ੁ) 'ਸੰਬੰਧਕ' ਦੇ ਹੁੰਦਿਆਂ ਭੀ ਟਿਕਿਆ ਰਹਿੰਦਾ ਹੈ। ਵੇਖੋ—

ਘਰ ਮੰਦਰ ਹਟਨਾਲੇ ਸੋਹੇ 'ਜਿਸੁ ਵਿਚਿ' ਨਾਮੁ ਨਿਵਾਸੀ ਰਾਮ ॥੨॥੬॥੯॥
—ਸੂਹੀ ਛੰਤ ਮ: ੫ ਘਰੁ ੩, ਪੰ ੭੮੩

'ਜਿਸੁ ਊਪਰਿ' ਹੋਵਤ ਦਇਆਲੁ ॥੧॥੩॥ —ਬਿਲਾਵਲੁ ਮ: ੫, ਪੰ. ੮੦੭

'ਤਿਸੁ ਨਾਲਿ' ਕਿਆ ਚਲੈ ਪਹਨਾਮੀ ॥੪॥੧॥੩॥
—ਬਿਲਾਵਲੁ ਮ: ੩ ਅਸਟਪਦੀ ਘਰੁ ੧੦, ਪੰ ੮੩੨

ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ 'ਤਿਸੁ ਪਛੈ' ਪਈਆ ॥੪॥੫॥ —ਬਿਲਾਵਲੁ ਮ. ੪ ਅਸਟਪਦੀ ਘਰੁ ੧੧, ਪੰ ੮੩੬

'ਕਿਸੁ ਪਹਿ' ਖੋਲਉ ਗੰਠੜੀ ਦੂਖੀ ਭਰਿ ਆਇਆ ॥੭॥੨॥੫॥
—ਸੂਹੀ ਛੰਤ ਮ. ੧ ਘਰੁ ੪, ਪੰ: ੭੬੭

'ਕਿਸੁ ਨਾਲਿ' ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥੧॥੧੦॥
—ਆਸਾ ਦੀ ਵਾਰ, ਪੰ ੪੬੮

(ੲ) ਪਰੰਤੂ ਸੰਬੰਧਕ 'ਕਾ, ਕੇ, ਕੀ, ਦਾ, ਦੇ, ਦੀ, ਕੈ, ਦੈ, ਤੇ, ਕਉ, ਨਉ, ਅਤੇ 'ਨੋ' ਦੇ ਨਾਲ ਇਹਨਾ ਪੜਨਾਵਾਂ ਦਾ ਅੰਤਲਾ (ੁ) ਲਹਿ ਜਾਂਦਾ ਹੈ। ਵੇਖੋ—

'ਜਿਸ ਕਉ' ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥
੬॥੪॥੧੦॥ —ਮਾਰੂ ਸੋਲਹੇ ਮ: ੧, ਪੰ. ੧੦੩੦

'ਜਿਸ ਕਾ' ਕਾਰਜੁ ਤਿਨਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥੩॥੭॥੧੦॥
—ਸੂਹੀ ਛੰਤ ਮ. ੫ ਘਰੁ ੩, ਪੰ. ੭੮੪

'ਜਿਸੁ ਤੇ' ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ ॥
'ਜਿਸ ਕੇ' ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ॥੪॥੨॥
—ਸੂਹੀ ਛੰਤ ਮ. ੫ ਘਰੁ ੧, ਪੰ ੭੭੮

ਬੁਰਾ ਭਲਾ ਕਹੁ 'ਕਿਸ ਨੋ' ਕਹੀਐ ਸਗਲੇ ਜੀਅ ਤੁਮਾਰੇ ॥੧॥ਰਹਾਉ॥੪੯॥
ਆਸਾ ਮ: ੫ ਘਰੁ ੬, ਪੰ: ੩੯੩

'ਤਿਸ ਕੀ' ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥੭॥
—ਜੈਤਸਰੀ ਕੀ ਵਾਰ, ਪੰ. ੭੦੭

'ਤਿਸ ਕੈ' ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ । ਰਹਾਉ॥੬॥
—ਸੋਰਠਿ ਮ: ੫ ਘਰੁ ੧, ਪੰ: ੬੧੦

'ਤਿਸ ਦੈ' ਸਬਦਿ ਨਿਸਤਰੈ ਸੰਸਾਰਾ॥੪॥੧੨॥—ਮਾਰੂ ਮ:੩ ਸੋਲਹੇ,ਪੰ: ੧੦੫੫

ਘਾੜਤਿ 'ਤਿਸ ਕੀ' ਅਪਰ ਅਪਾਰ ॥ 'ਤਿਸ ਦਾ' ਕੁਠਾ ਹੋਵੈ ਸੇਖੁ ॥੨॥੧੯॥
—ਰਾਮਕਲੀ ਕੀ ਵਾਰ, ਮ: ੩, ਪੰ ੯੫੬

'ਤਿਸ ਦੀ' ਬੂਝੈ ਜਿ ਗੁਰ ਸਬਦੁ ਕਮਾਏ ॥੧੫॥੨੩॥
—ਮਾਰੂ ਮ: ੩ ਸੋਲਹੇ, ਪੰ: ੧੦੬੭

'ਜਿਸ ਨਉ'ਆਪਿ ਦਇਆਲੁ ਹੋਇ ਸੁ ਗੁਰਮੁਖਿ ਨਾਮਿ ਸਮਾਇ॥੨॥੩॥੩੬॥
—ਸਿਰੀ ਰਾਗੁ ਮ: ੩, ਪੰ ੨੭

(੪) ਜਦੋਂ ਇਹ ਸਬਦ 'ਪੜਨਾਂਵੀ ਵਿਸੇਸਣ' ਹੋਣ, ਤਦੋਂ 'ਕਾ, ਕੇ', ਆਦਿਕ ਦੇ ਵਰਤਿਆਂ ਭੀ ਇਹਨਾ ਦਾ ਅੰਤਲਾ (ੁ) ਨਹੀਂ ਹਟਦਾ । ਤਦੋਂ ਇਨ੍ਹਾ 'ਸੰਬੰਧਕਾਂ' ਦਾ ਅਸਰ ਕੇਵਲ ਉਸ 'ਨਾਂਵ' ਤਾਈਂ ਹੀ ਰਹਿ ਜਾਂਦਾ ਹੈ ਜਿਸ ਦੇ ਨਾਲ ਇਹ ਵਰਤੇ ਜਾਂਦੇ ਹਨ । ਵੇਖੋ—

'ਜਿਸੁ ਧਨ ਕਾ' ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥੧॥੧॥੭॥
—ਸਾਰਗ ਮ: ੪ ਘਰੁ ੩,ਪੰ: ੧੨੦੦

'ਤਿਸੁ ਜਨ ਕਉ' ਮਨੁ ਤਨੁ ਸਭ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ ॥
੧॥੨॥ —ਬੈਰਾੜੀ ਮ: ੪, ਪੰ: ੭੧੯

'ਤਿਸੁ ਜਨ ਕੈ' ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥੧॥੬॥
—ਮਾਰੂ ਮ' ੫ ਸੋਲਹੇ, ਪੰ: ੧੦੭੭

'ਇਸੁ ਮਨ ਤੇ' ਸਭ ਪਿੰਡ ਪਰਾਨਾ ॥੩॥੫॥ —ਭੈਰਉ ਮ: ੩, ਪੰ: ੧੧੨੯

'ਇਸੁ ਕਾਇਆ ਕੀ' ਕੀਮਤਿ ਕਿਨੈ ਨ ਪਾਈ ॥੧੦॥੨੨॥
—ਮਾਰੂ ਮ: ੩ ਸੋਲਹੇ, ਪੰ. ੧੦੬੬

'ਇਸੁ ਤਨ ਧਨ ਕੋ' ਕਿਆ ਗਰਬਈਆ ॥੩੫॥—ਗਉੜੀ ਕਬੀਰ ਜੀ,ਪੰ ੩੩੦
'ਇਸੁ ਦੇਹੀ ਕੇ' ਅਧਿਕ ਕਾਮ ॥੩॥੨॥ —ਬਸੰਤੁ ਕਬੀਰ ਜੀ, ਪੰ: ੧੧੯੪
'ਇਸੁ ਭਗਤੀ ਨੋ'ਸੁਰਿ ਨਰ ਮੁਨ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ॥ ੨॥੫॥੨੭॥ ਆਸਾ ਮ: ੩ ਅਸਟਪਦੀਆ, ਪੰ: ੪੨੫

(੫) ਅੱਵਿਐ 'ਹੀ' ਦੇ ਨਾਲ ਇਹਨਾ 'ਪੜਨਾਵਾ' ਦਾ ਅੰਤਲਾ (_) ਲਹਿ ਜਾਦਾ ਹੈ। ਵੇਖੋ—

'ਕਿਸ ਹੀ' ਬੁਤੇ ਜਬਾਬੁ ਨ ਹੋਈ ॥੧੬॥੧੦॥
—ਮਾਰੂ ਮ: ੫ ਸੋਲਹੇ, ਪੰ: ੧੦੮੨

'ਇਸ ਹੀ' ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥੬॥੧॥੭॥
—ਮਾਰੂ ਮ: ੫ ਘਰੁ ੮ ਅੰਜੁਲੀਆ, ਪੰ: ੧੦੧੯

'ਜਿਸ ਹੀ' ਕੀ ਸਿਰਕਾਰ ਹੈ 'ਤਿਸ ਹੀ' ਕਾ ਸਭੁ ਕੋਇ॥੧॥੩॥੩੬॥
—ਸਿਰੀ ਰਾਗ ਮ: ੩, ਪੰ. ੨੭

ਨਾਨਕ ਕਰਣਾ ਜਿਨਿ ਕੀਆ ਫਿਰਿ 'ਤਿਸ ਹੀ' ਕਰਣੀ ਸਾਰ ॥੨੩॥
ਆਸਾ ਦੀ ਵਾਰ

ਜਿਤੁ ਕੋ ਲਾਇਆ 'ਤਿਤੁ' ਹੀ ਲਾਗਾ ਤੈਸੇ ਕਰਮ ਕਮਾਵੈ ॥੪॥੨॥
—ਆਸਾ ਕਬੀਰ ਜੀਉ, ਪੰ: ੪੭੬

ਨੋਟ: 'ਜਿਤੁ' ਅਤੇ 'ਤਿਤੁ' ਪੜਨਾਵ 'ਜਿਸੁ' ਅਤੇ 'ਤਿਸੁ' ਤੋਂ ਅਧਿਕਰਣ ਕਾਰਕ ਇਕ-ਵਚਨ ਹਨ।

ਇਸ ਕੀ ਸੇਵਾ ਜੋ ਕਰੇ 'ਤਿਸ ਹੀ' ਕਉ ਫਿਰਿ ਖਾਇ ॥੨॥੫॥
ਗੂਜਰੀ ਕੀ ਵਾਰ, ਮ: ੩, ਪੰ: ੫੧੦

ਹਰਿ ਕੇ ਦਾਸ ਕੀ ਚਿਤਵੈ ਬੁਰਿਆਈ 'ਤਿਸ ਹੀ' ਕਉ ਫਿਰਿ ਮਾਰਿ ॥੧੫॥
—ਧਨਾਸਰੀ ਮ: ੫, ਪੰ: ੬੭੪

## ਪੁਰਖਵਾਚਕ ਪੜਨਾਂਵ (Personal Pronoun)

(੧) ਹਉ, ਮੈ

(ੳ) ਇਹ ਦੋਵੇ ਪੜਨਾਵ ਕਰਤਾ ਕਾਰਕ ਇਕ-ਵਚਨ ਵਿਚ ਵਰਤੀਦੇ ਹਨ। ਜਦੋਂ ਕੋਈ ਧਾਤੂ (ਅਕਰਮਕ, ਸਕਰਮਕ ਜਾ

ਪ੍ਰੇਰਣਾਰਥਕ) ਵਰਤਮਾਨ ਕਾਲ ਵਿਚ ਜਾ ਭਵਿੱਖਤ ਕਾਲ ਵਿਚ ਹੋਵੇ ਤਾ ਉਸ ਦੇ ਨਾਲ 'ਉੱਤਮ ਪੁਰਖ ਵਾਚਕ' ਪੜਨਾਵ ਦਾ ਇਕ-ਵਚਨ ਆਮ ਤੌਰ ਤੇ 'ਹਉ' ਕਰਤਾ ਕਾਰਕ ਰੂਪ ਵਿਚ ਵਰਤੀਦਾ ਹੈ। ਇਹ ਪੜਨਾਵ ਪੁਰਾਣੀ ਹਿੰਦੀ ਵਿਚ ਅਨੇਕ ਥਾਈ ਵੇਖਣ ਵਿਚ ਆਉਦਾ ਹੈ; ਤਿਵੇ ਹੀ ਪੁਰਾਣੀ ਪੰਜਾਬੀ ਵਿਚ ਭੀ ਵਰਤੀਦਾ ਹੈ। ਅੱਜ ਕਲ੍ਹ ਦੀ ਹਿੰਦੀ ਵਿਚ ਨਹੀ ਮਿਲਦਾ ਅਤੇ ਨਾ ਹੀ ਨਵੀਨ ਪੰਜਾਬੀ ਵਿਚ।

ਇਸ ਦਾ ਰੂਪ ਸੰਸਕ੍ਰਿਤ ਵਿਚੋਂ ਇਉਂ ਮਿਲਦਾ ਹੈ—ਪੰ: 'ਹਉਂ'; ਅਪ. 'ਹਉਂ'; ਪ੍ਰਾ· 'ਅਹਯੰ'; ਸੰ 'ਅਹੰ'।

'ਹਉ' ਅਨਦਿਨੁ ਹਰਿ ਨਾਮੁ ਕੀਰਤਨੁ 'ਕਰਉ' ॥੬੬॥

—ਆਸਾਵਰੀ ਘਰੁ ੧੬ ਮ: ੪, ਪੰਨਾ ੩੬੯

'ਹਉ' ਅਨਦਿਨੁ ਨਾਮੁ 'ਲਈ' ਕਰਤ ਰੇ। ੫॥੨।੮॥

—ਮਾਰੂ ਮ. ੪ ਘਰੁ ੫, ਪੰਨਾ ੯੯੮

'ਹਉ' ਆਪਹੁ ਬੋਲਿ ਨ 'ਜਾਣਦਾ' ਮੈ ਕਹਿਆ ਸਭੁ ਹੁਕਮਾਉ ਜੀਉ ॥੩।

—ਸੂਹੀ ਮ: ੫ ਸੁਚਜੀ, ਪੰਨਾ ੭੬੩

'ਹਉ' ਸੁਣਿ ਸੁਣਿ 'ਜੀਵਾ' ਨਾਮੁ ਤੁਮਾਰਾ ॥੫॥—ਵਡਹੰਸੁ ਮ. ੫, ਪੰ: ੫੬੩

'ਹਉ' ਸਿਰੁ 'ਅਰਪੀ' ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸੰਦੇਸਾ ॥੩॥੧॥

—ਗਉੜੀ ਛੰਤ ਮ: ੫, ਪੰਨਾ ੨੪੭

'ਹਉ' ਤਉ ਏਕ ਰਮਈਆ 'ਲੈ ਹਉ' ॥੨॥੬॥

—ਗੋਂਡ ਨਾਮਦੇਵ ਜੀ ਘਰੁ ੨, ਪੰਨਾ ੮੭੪

(ਅ) ਜਦੋਂ ਕ੍ਰਿਆ ਭੂਤ ਕਾਲ ਵਿਚ ਹੋਵੇ, ਤਾ ਅਕਰਮਕ ਧਾਤੂ ਦੇ ਭੂਤ ਕਾਲ ਨਾਲ ਆਮ ਤੌਰ ਤੇ 'ਹਉ' ਵਰਤਿਆ ਜਾਦਾ ਹੈ; ਸਕਰਮਕ ਜਾ ਪ੍ਰੇਰਣਾਰਥਕ ਧਾਤੂਆ ਦੇ ਭੂਤ ਕਾਲ ਨਾਲ ਪੜਨਾਵ 'ਮੈ' ਵਰਤੀਦਾ ਹੈ। ਇਸ ਨਿਯਮ ਨੂੰ ਵਧੀਕ ਸੌਖੇ ਤਰੀਕੇ ਨਾਲ ਸਮਝਣ ਲਈ ਇਉਂ ਕਹਿ ਲਵੋ ਕਿ ਜਦੋਂ ਕ੍ਰਿਆ ਦਾ ਕਰਤਾ ਲੱਭਣ ਲਈ ਭੂਤਕਾਲ ਕ੍ਰਿਆ ਨਾਲ ਪ੍ਰਸ਼ਨਵਾਚਕ ਪੜਨਾਵ 'ਕੌਣ' ਵਰਤਣਾ ਪਏ, ਤਾ ਕ੍ਰਿਆ ਦਾ ਕਰਤਾ 'ਹਉ' ਹੁੰਦਾ ਹੈ; ਜਦੋਂ 'ਕਿਸ ਨੇ' ਵਰਤਣਾ

ਪਏ, ਤਾ ਕਰਤਾ 'ਮੈਂ' ਹੁੰਦਾ ਹੈ। ਪੰਜਾਬੀ ਦਾ 'ਮੈਂ' ਅਸਲ ਵਿਚ ਸੰਸਕ੍ਰਿਤ ਦੇ ਕਰਣ ਕਾਰਕ ਦੇ ਇਕ-ਵਚਨ ਦਾ ਰੂਪ ਹੈ; ਕਿਉਂਕਿ ਪੰ: 'ਮੈਂ', ਅਪ: 'ਮੰਇ', ਪ੍ਰਾ: 'ਮਏ' ਅਤੇ ਸੰ. 'ਮਯਾ' ਅਸਲ ਵਿਚ ਇਕੋ ਹੀ ਹਨ, ਅਤੇ ਸੰ: 'ਮਯਾ' ਕਰਣ ਕਾਰਕ ਦੇ ਇਕ-ਵਚਨ ਦਾ ਰੂਪ ਹੈ। ਤਾਹੀਏਂ ਪੁਰਾਣੀ ਹਿੰਦੀ ਵਿਚ ਇਸ 'ਮੈਂ' ਦੀ ਵਰਤੋਂ ਕੇਵਲ 'ਸਕਰਮਕ ਧਾਤੂ' ਦੇ 'ਭੂਤ ਕਾਲ' ਨਾਲ ਹੁੰਦੀ ਸੀ; ਹੋਰਨੀ ਥਾਈਂ ਪੜਨਾਵ 'ਹਉ' ਵਰਤੀਦਾ ਸੀ।

'ਹਉ ਆਇਆ' ਸਾਮ੍ਹੈ ਤਿਹੰਡੀਆ ॥੫॥

... ... ... ... ...

'ਮੈ ਛਡਿਆ' ਸਭੋ ਧੰਧੜਾ ॥੮॥
'ਮੈਂ' ਸੁਖੀ ਹੂੰ ਸੁਖੁ 'ਪਾਇਆ' ॥੯॥੨॥੨੯॥

—ਸਿਰੀ ਰਾਗੁ ਮ: ੫ ਘਰੁ ੩, ਪੰ: ੭੩

'ਹਉ ਆਇਆ' ਦੂਰਹੁ ਚਲਿ ਕੈ 'ਮੈ ਤਕੀ' ਤਉ ਸਰਣਾਇ ਜੀਉ ॥੩॥

—ਸੂਹੀ ਮ: ੫ ਸੁਚਜੀ, ਪੰ: ੭੬੩

'ਹਉ' ਸੰਮਲਿ 'ਥਕੀ' ਜੀ ਓਹੁ ਕਦੇ ਨ ਬੋਲੈ ਕਉਰਾ ॥੧॥੧॥੧੧॥

—ਸੂਹੀ ਮ: ੫ ਛੰਤ, ਪੰ: ੭੮੪

'ਹਉ' ਭਈ' ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ।੩।੧।੯।
'ਮੈ' ਸਭਿ ਸੀਗਾਰ 'ਬਣਾਇਆ' ਅੰਮਾਲੀ ਬਿਨੁ ਪਿਰ ਕਾਮਿ ਨ ਆਏ।੪।੧।੯

—ਵਡਹੰਸੁ ਮ: ੫ ਘਰੁ ੨, ਪੰ. ੫੬੪

'ਹਉ' ਵੇਖਿ ਵੇਖਿ ਗੁਰੂ 'ਵਿਗਸਿਆ' ਗੁਰ ਸਤਿਗੁਰ ਦੇਹਾ ॥੧੭॥੨॥

—ਤਿਲੰਗ ਮ: ੪ ਘਰੁ ੨, ਪੰ: ੭੨੬

ਇਥੇ ਪੜਨਾਵ 'ਹਉ' ਦੇ ਨਾਲ ਹੇਠ-ਲਿਖੇ 'ਕ੍ਰਿਆ' ਵਰਤੇ ਗਏ ਹਨ, ਜੋ ਸਭ 'ਅਕਰਮਕ' (Intransitive) ਹਨ :—

ਆਇਆ, ਭਈ, ਵਿਗਸਿਆ, ਥਕੀ।

ਪੜਨਾਵ 'ਮੈਂ' ਦੇ ਨਾਲ ਹੇਠ-ਲਿਖੇ ਕ੍ਰਿਆ ਵਰਤੇ ਗਏ ਹਨ,

ਜੋ ਸਭ 'ਸਕਰਮਕ' (Transitive) ਹਨ :—

ਛਡਿਆ, ਪਇਆ, ਤਕੀ, ਬਣਾਇਆ।

(੨) ਤੂੰ, ਤੈ

ਇਹ ਦੋਵੇਂ ਪੜਨਾਂਵ ਮੱਧਮ ਪੁਰਖ, ਕਰਤਾ ਕਾਰਕ, ਇਕ-ਵਚਨ ਦਾ ਰੂਪ ਹਨ; ਪਰ 'ਹਉ' ਤੇ 'ਮੈ' ਵਾਂਗ ਇਹਨਾਂ ਦੀ ਵਰਤੋਂ ਭੀ ਵਖੋ ਵੱਖਰੇ ਤਰੀਕੇ ਨਾਲ ਹੈ। ਪੜਨਾਂਵ 'ਤੂੰ' ਦਾ ਪ੍ਰਾਕ੍ਰਿਤ ਰੂਪ 'ਤੁਮ' ਹੈ ਅਤੇ ਸੰਸਕ੍ਰਿਤ ਰੂਪ 'ਤ੍ਵੰ' ਹੈ।

'ਹਉ' ਵਾਂਗ ਵਰਤਮਾਨ ਕਾਲ ਅਤੇ ਭਵਿੱਖਤ ਕਾਲ ਦੇ ਨਾਲ ਮੱਧਮ ਪੁਰਖ ਇਕ-ਵਚਨ ਦਾ ਰੂਪ 'ਤੂੰ' ਹੀ ਵਰਤਿਆ ਜਾਂਦਾ ਹੈ। ਪਰ ਜਦੋਂ ਧਾਤੂ ਭੂਤ ਕਾਲ ਵਿਚ ਹੋਵੇ ਤਾਂ ਅਕਰਮਕ ਧਾਤੂ ਦੇ ਭੂਤਕਾਲ ਨਾਲ 'ਤੂੰ' ਵਰਤੀਦਾ ਹੈ ਅਤੇ 'ਸਕਰਮਕ' ਦੇ ਭੂਤਕਾਲ ਨਾਲ ਪੜਨਾਂਵ 'ਤੈ'। 'ਮੈ' ਵਾਂਗ 'ਤੈ' ਭੀ ਅਸਲ ਵਿਚ ਸੰਸਕ੍ਰਿਤ ਦੇ ਕਰਣ ਕਾਰਕ ਦੇ ਇਕ-ਵਚਨ ਦਾ ਰੂਪ ਹੈ; ਕਿਉਂਕਿ ਪੰ: 'ਤੈ', ਅਪ: 'ਤੇਂਇ', ਪ੍ਰਾ: 'ਤਏ', ਅਤੇ ਸ: 'ਤ੍ਵਯਾ' ਅਸਲ ਵਿਚ ਇਕੋ ਹੀ ਹਨ; ਅਤੇ ਸੰ: 'ਤ੍ਵਯਾ' ਕਰਣ ਕਾਰਕ ਦੇ ਇਕ-ਵਚਨ ਦਾ ਰੂਪ ਹੈ। ਵੇਖੋ—

'ਤੂੰ' ਆਪੇ 'ਜਾਣਹਿ' ਸਰਬ ਵਿਡਾਣੀ ॥੩॥੧॥ —ਭੈਰਉ ਮ: ੧, ਪੰ:੧੧੨੫

ਤੇਰੀ ਕੀਮਤਿ 'ਤੂ' ਹੈ 'ਜਾਣਹਿ' ॥੪॥੨॥੨੦॥—ਮਲਾਰ ਮ: ੫, ਪੰ ੧੨੭੧

ਚੇਰੀ 'ਤੂ' ਰਾਮੁ ਨ 'ਕਰਸਿ' ਭਤਾਰਾ ॥੨॥੫॥—ਸੋਰਠਿ ਕਬੀਰ ਜੀ,ਪੰ. ੬੫੫

'ਤੂ' ਕਾਹੇ 'ਡੋਲਹਿ' ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥

—ਤਿਲੰਗ ਮ: ੫ ਘਰੁ ੧, ਪੰ: ੭੨੪

'ਤੂ 'ਚਉ' ਸਜਣ ਮੈਡਿਆ ਡੇਈ ਸਿਸੁ ਉਤਾਰਿ ॥੧॥੧॥

—ਮਾਰੂ ਵਾਰ ਮ: ੫ ਡਖਣੇ, ਪੰ: ੧੦੯੪

ਭੂਤ ਕਾਲ

ਚੇਰੀ 'ਤੈ' ਸੁਮਤਿ ਕਹਾ ਤੇ 'ਪਾਈ' ॥੪॥੫॥ —ਸੋਰਠਿ ਕਬੀਰ ਜੀ, ਪੰ: ੬੫੫

ਪਾਈ—ਸਕਰਮਕ ਧਾਤੂ।

੩੭੪.

ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ 'ਤੂੰ ਲਾਗਿ ਪਰਿਓ' ਕਟੁੰਬਾਇਲੈ ॥੨॥੨॥
—ਗੋਂਡ ਮ: ੫, ਪੰ: ੮੬੨

ਲਾਗਿ ਪਰਿਓ—ਅਕਰਮਕ ਧਾਤੂ ।

'ਤੂ' ਨੇਤ੍ਰੀ ਦੇਖਿ 'ਚਲਿਆ' ਮਾਇਆ ਬਿਉਹਾਰੀ ਰਾਮ ॥੧॥੬॥੯॥
—ਬਿਹਾਗੜਾ ਮ: ੫ ਛੰਤ ਘਰੁ ੨, ਪੰ: ੫੪੬

ਚਲਿਆ—ਅਕਰਮਕ ਧਾਤੂ ।

'ਤੈ' ਨਰ ਕਿਆ ਪੁਰਾਨ ਸੁਨਿ ਕੀਨਾ ॥੧॥੬॥
—ਸਾਰੰਗ ਪਰਮਾਨੰਦ ਜੀ, ਪੰ: ੧੨੫੩

ਕੀਨਾ—ਸਕਰਮਕ ਧਾਤੂ ।

'ਤੈ' ਤਉ 'ਦ੍ਰਿੜਿਓ' ਨਾਮੁ ਅਪਾਰੁ ॥੩॥—ਸਵਈਏ ਮਹਲੇ ਦੂਜੇ ਕੇ, ਪੰ: ੧੩੯੧

ਦ੍ਰਿੜਿਓ—ਸਕਰਮਕ ਧਾਤੂ ।

'ਤੈ' ਤਾ ਹਦਰਥਿ 'ਪਾਇਓ' ਮਾਨੁ 'ਸੇਵਿਆ' ਗੁਰੁ ਪਰਵਾਨੁ ॥੪॥
—ਸਵਈਏ ਮਹਲੇ ਦੂਜੇ ਕੇ, ਕਲਸਹਾਰ, ਪੰ: ੧੩੯੧

ਪਾਇਓ, ਸੇਵਿਆ—ਸਕਰਮਕ ਧਾਤੂ ।

'ਤੈ' 'ਪਢਿਅਉ' ਇਕੁ ਮਨਿ 'ਧਰਿਅਉ' ਇਕੁ ਕਰਿ ਇਕੁ 'ਪਛਾਣਿਓ' ॥
੩॥੧੨॥ —ਸਵਈਏ ਮਹਲੇ ਤੀਜੇ ਕੇ, ਪੰ: ੧੩੯੪

ਪਢਿਅਉ, ਧਰਿਅਉ, ਪਛਾਣਿਓ—ਸਕਰਮਕ ਧਾਤੂ ।

ਜਾ ਕੈ ਹਿਰਦੈ ਵਸਿਆ 'ਤੂ' ਕਰਤੇ ਤਾ ਕੀ 'ਤੈਂ' ਆਸ ਪੁਜਾਈ ॥੧॥੮॥
—ਸੋਰਠਿ ਮ: ੫, ਪੰ: ੬੧੦

ਤੂ ਵਸਿਆ—ਅਕਰਮਕ ਭੂਤ ਕਾਲ ।
ਤੈ ਪੁਜਾਈ—ਸਕਰਮਕ ਭੂਤ ਕਾਲ ।

## ਕ੍ਰਿਆ ਵਿਸ਼ੇਸ਼ਣ (Adverb)

### ਮਤਿ, ਮਤੁ, ਮਤ

(੧) ਕ੍ਰਿਆ ਵਿਸੇਸਣ 'ਮਤਿ' ਦੇ ਤਿੰਨੇ ਹੀ ਰੂਪ ਪੁਰਾਣੀ ਪੰਜਾਬੀ ਵਿਚ ਪ੍ਰਚਲਤ ਸਨ, ਅਤੇ ਅਰਥ ਭੀ ਤਿੰਨਾ ਦਾ ਇਕੋ ਹੀ ਸੀ ।

ਹੇਠ੍ਹ-ਲਿਖੇ ਸ਼ਬਦ ਤੋਂ ਇਹ ਗੱਲ ਸਾਫ਼ ਸਿੱਧ ਹੋ ਜਾਂਦੀ ਹੈ, ਜਿਥੇ ਪਹਿਲੀ ਤੁਕ ਅਤੇ ਅਖੀਰਲੀ ਤੁਕ ਇਕੋ ਹੀ ਹੈ, ਕੇਵਲ ਇਸ ਲਫ਼ਜ਼ ਦੇ ਜੋੜ ਵਿਚ ਫਰਕ ਹੈ :

ਨਾਨਕ ਚਿੰਤਾ 'ਮਤਿ' ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥......
ਨ ਨਕ ਚਿੰਤਾ 'ਮਤ' ਕਰਹੁ ਚਿੰਤਾ ਤਿਸ ਹੀ ਹੇਇ ॥੧॥੧੮॥

—ਰਾਮਕਲੀ ਕੀ ਵਾਰ ਮ ੩, ਪੰ: ੯੫੫

(੨) ਇਹ 'ਕ੍ਰਿਆ ਵਿਸੇਸਣ' ਆਮ ਤੌਰ ਤੇ 'ਹੁਕਮੀ ਭਵਿੱਖਤ ਕਾਲ' ਦੇ ਨਾਲ ਕਿਸੇ ਨੂੰ ਕਿਸੇ ਕੰਮ ਤੋਂ ਰੋਕਣ ਵਾਸਤੇ ਵਰਤੀਦਾ ਹੈ—

(ੳ) ਹੁਕਮੀ ਭਵਿੱਖਤ, ਮੱਧਮ ਪੁਰਖ—

ਕਹਿ ਕਬੀਰ ਇਹ ਬਿਨਤੀ ਸੁਨੀਅਹੁ 'ਮਤ ਘਾਲਹੁ' ਜਮ ਕੀ ਖਬਰੀ॥੨॥੬॥

—ਬਿਲਾਵਲੁ ਕਬੀਰ ਜੀ, ਪੰਨਾ ੮੫੬

ਭਜਹੁ ਗੋਬਿੰਦੁ ਭੂਲਿ 'ਮਤ ਜਾਹੁ' ॥੯॥ —ਭੈਰਉ ਕਬੀਰ ਜੀ, ਪੰਨਾ ੧੧੫੯

ਸੁਣਿ ਬਾਵਰੇ 'ਮਤੁ ਜਾਣਹਿ' ਪ੍ਰਭੁ ਮੈ ਪਾਇਆ ॥੪॥੧॥

—ਸੂਹੀ ਛੰਤ ਮ: ੫ ਘਰੁ ੧, ਪੰਨਾ ੭੭੭

(ਅ) ਹੁਕਮੀ ਭਵਿੱਖਤ, ਅੱਨ ਪੁਰਖ—

ਮੋਰ ਭਰਮਿ 'ਭੂਲਉ ਮਤਿ' ਕੋਈ ॥੩॥੨॥ —ਬਿਲਾਵਲੁ ਕਬੀਰ ਜੀ,ਪੰ: ੮੫੫.

ਬਾਬੀਹਾ ਏਹੁ ਜਗਤੁ ਹੈ 'ਮਤੁ ਕੋ ਭਰਮਿ ਭੁਲਾਇ' ॥੧॥੧੧॥

—ਮਲਾਰ ਕੀ ਵਾਰ, ਪੰਨਾ ੧੨੮੩

ਸੰਤਾ ਕਉ 'ਮਤੁ' ਕੋਈ 'ਨਿੰਦਹੁ' ਸੰਤ ਰਾਮ ਹੈ ਏਕੋੁ ॥੪॥੫॥

—ਸੂਹੀ ਕਬੀਰ ਜੀ, ਪੰਨਾ ੭੯੩

(੩) ਜਦੋਂ ਇਹ ਡਰ ਪਰਗਟ ਕਰਨਾ ਹੋਵੇ ਕਿ ਕਿਤੇ ਕੋਈ ਅਨਿੱਛਿਤ ਕੰਮ ਨਾ ਹੋ ਜਾਏ, ਤਦੋਂ ਕ੍ਰਿਆ ਵਿਸੇਸਣ 'ਮਤਿ' 'ਸੰਭਾਵ ਭਵਿੱਖਤ ਕਾਲ' (Potential mood) ਦੇ ਨਾਲ ਅਤੇ ਕਦੇ ਕਦੇ 'ਭਵਿੱਖਤ ਕਾਲ' ਦੇ ਨਾਲ ਵਰਤਿਆ ਜਾਂਦਾ ਹੈ :

ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾ ਕੰਤੁ ਮਨਾਇ ॥
'ਮਤੁ' ਸੇਜੈ ਕੰਤੁ 'ਨ ਆਵਈ' ਏਵੈ ਬਿਰਥਾ ਜਾਇ ॥੧॥੯॥
—ਸੂਹੀ ਕੀ ਵਾਰ, ਪੰ: ੭੮੮

ਮੈ ਬਿਗਰਿਓ 'ਬਿਗਰੈ ਮਤਿ' ਅਉਰਾ ॥੨॥ —ਬਿਲਾਵਲੁ ਕਬੀਰ ਜੀ,ਪੰ. ੮੫੫

'ਮਤ' ਮੈ ਪਿਛੈ ਕੋਈ 'ਰੋਵਸੀ' ਸੋ ਮੈ ਮੂਲਿ ਨ ਭਾਇਆ ॥
—ਰਾਮਕਲੀ ਸਦੁ, ਪੰ: ੯੨੩

(ਅ) ਕਦੇ ਕਦੇ ਇਹ 'ਕ੍ਰਿਆ ਵਿਸੇਸਣ' 'ਸੰਭਾਵ ਭਵਿੱਖਤ ਕਾਲ' ਦੇ ਨਾਲ ਵਰਤ ਕੇ ਇਹ 'ਆਸ' ਪਰਗਟ ਕੀਤੀ ਜਾਂਦੀ ਹੈ ਕਿ 'ਸਾਇਦ' ਫਲਾਣਾ 'ਇੱਛਿਤ' ਪਦਾਰਥ ਮਿਲ ਜਾਏ—

ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ 'ਮਤ' ਪਾਈ ॥੭॥
—ਸੂਹੀ ਮ: ੪ ਘਰੁ ੨ ਅਸਟਪਦੀਆ, ਪੰ: ੭੫੭

ਤਜਿ ਮਾਨੁ ਸਖੀ ਤਜਿ ਮਾਨੁ ਸਖੀ 'ਮਤੁ' ਆਪਣੇ ਪ੍ਰੀਤਮ ਭਾਵਹ ॥੧॥੩॥
—ਬਿਲਾਵਲ ਮ: ੫ ਛੰਤ, ਪੰ: ੮੪੭

## (੪) ਜਿਨਿ

ਸਬਦ 'ਜਿਨਿ' ਭੀ ਸਬਦ 'ਮਤਿ' ਦੇ ਅਰਥ ਵਿਚ 'ਕ੍ਰਿਆ ਵਿਸੇਸਣ' ਦੇ ਤੌਰ ਤੇ ਵਰਤਿਆ ਜਾਂਦਾ ਹੈ—

(ੳ) ਕਿਸੇ ਕੰਮ ਤੋਂ ਰੋਕਣ ਵਾਸਤੇ, 'ਹੁਕਮੀ ਭਵਿੱਖਤ ਕਾਲ' ਦੇ ਨਾਲ—

ਧਨੁ ਦਾਰਾ ਸੰਪਤਿ ਸਗਲ 'ਜਿਨਿ' ਅਪੁਨੀ ਕਰਿ 'ਮਾਨਿ' ॥੫॥
ਜਿਨਿ ਮਾਨਿ—ਨਾ ਮੰਨ। —ਸਲੋਕ ਮ: ੯, ਪੰ: ੧੪੨੬

(ਅ ਕਿਸੇ ਅਣਿੱਛਿਤ ਕੰਮ ਦੇ ਹੋਣ ਦਾ ਡਰ ਪਰਗਟ ਕਰਨ ਵਾਸਤੇ, 'ਸੰਭਾਵ ਭਵਿੱਖਤ ਕਾਲ' ਦੇ ਨਾਲ—

ਮੇਰੀ ਪ੍ਰੀਤਿ ਗੋਬਿੰਦ ਸਿਉ 'ਜਿਨਿ ਘਟੈ' ॥੨॥
—ਧਨਾਸਰੀ ਰਵਿਦਾਸ ਜੀ, ਪੰ: ੬੯੪

ਜਿਨਿ ਘਟੈ—ਕਿਤੇ ਘਟ ਨਾ ਜਾਏ।

ਉਨ ਕੀ ਗੈਲਿ ਤੋਹਿ 'ਜਿਨਿ' ਲਾਗੈ ॥੧॥੩੪॥

—ਆਸਾ ਕਬੀਰ ਜੀ, ਪੰ: ੪੮੪

ਜਿਨਿ ਲਾਗੈ—ਕਿਤੇ ਲੱਗ ਨਾ ਜਾਏ ।

(੫) ਜਣੀ;

ਇਹ ਲਫ਼ਜ ਭੀ ਲਵਜ 'ਮਤ' ਦੇ ਅਰਥ ਵਿਚ ਵਰਤੀਦਾ ਹੈ। ਕਿਸੇ ਕੰਮ ਤੋਂ ਰੋਕਣ ਵਾਸਤੇ, 'ਹੁਕਮੀ ਭਵਿੱਖਤ ਕਾਲ' ਦੇ ਨਾਲ—

'ਜਣੀ' ਲਖਾਵਹੁ ਅਸੰਤ ਪਾਪੀਸਣਿ ॥੩॥੨॥

—ਆਸਾ ਰਵਿਦਾਸ ਜੀ, ਪੰ: ੪੮੬

ਜਣੀ ਲਖਾਵਹੁ—ਨਾ ਲਖਾਵਹੁ ।

ਹੀ

(੧) ਜਿਸ ਲਫਜ ਉਤੇ ਜੋਰ ਦੇਣਾ ਹੋਵੇ, ਉਸ ਦੇ ਪਿਛੇ ਸਬਦ 'ਹੀ' ਵਰਤਿਆ ਜਾਂਦਾ ਹੈ, ਜਿਵੇਂ—

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ 'ਲੇਤ ਹੀ' ॥ ਪਤਿਤ ਪਵਿਤ ਭਏ ਰਾਮੁ 'ਕਹਤ ਹੀ' ॥੧॥ਰਹਾਉ॥੨॥ —ਟੋਡੀ ਨਾਮਦੇਵ ਜੀ, ਪੰ: ੭੧੮

ਸਾਧੂ 'ਪਰਸਤ ਹੀ' ਪ੍ਰਭੁ ਪਾਇਆ ਗੋਬਿੰਦ ਸਰਣ ਤੁਮਾਰੀ ॥੧॥੭॥

—ਸੋਰਠਿ ਮ: ੪, ਪੰ: ੬੦੭

(੨) ਕਦੇ ਕਦੇ ਸਬਦ 'ਹੀ' ਦੇ ਥਾਂ ਸਬਦ 'ਹੈ' ਵਰਤਿਆ ਜਾਂਦਾ ਹੈ; ਆਮ ਤੌਰ ਤੇ ਇਹ ਤਬਦੀਲੀ ਪੜਨਾਵ 'ਤੂੰ' ਦੇ ਨਾਲ ਹੁੰਦੀ ਹੈ; ਜਿਵੇਂ—

ਤੇਰਾ ਭਾਣਾ ਤੂ 'ਹੈ' ਮਨਾਇਹਿ ਜਿਸ ਨੋ ਹੋਹਿ ਦਇਆਲਾ ॥੪੮॥

—ਸੂਹੀ ਮ: ੫ ਘਰੁ ੭, ਪੰ ੭੪੭

ਤੇਰੀ ਗਤਿ ਮਿਤਿ 'ਤੂ ਹੈ' ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥੬॥੫੩॥

—ਸੂਹੀ ਮ: ੫ ਘਰੁ ੭, ਪੰ: ੭੪੮

'ਤੂ ਹੀ' ਸੁਆਮੀ ਅੰਤਰਜਾਮੀ 'ਤੂ ਹੀ' ਬਸਹਿ ਸਾਧ ਕੈ ਸੰਗਾ ॥੧॥ਰਹਾਉ॥ ੧੫॥੧੦੧॥ —ਬਿਲਾਵਲੁ ਮ: ੫, ਪੰ: ੮੨੪

(੩) ਕਈ ਵਾਰੀ ਸਬਦ 'ਹੀ' ਦਾ 'ਹ' ਉੱਡ ਕੇ ਉਸ ਦੇ ਥਾਂ

'ਈ' ਰਹਿ ਜਾਂਦੀ ਹੈ, ਭਾਵ, 'ਹੀ' ਦੇ ਥਾਂ 'ਈ' ਹੋ ਜਾਂਦਾ ਹੈ; ਜਿਵੇਂ—

ਕਰਮ ਧਰਮ ਸਗਲਾ 'ਈ' ਖੋਵੈ ॥੩॥੨੨॥ —ਧਨਾਸਰੀ ਮ: ੫, ਪੰ: ੬੭੬

'ਸੇਈ' ਭਗਤ ਜਿ ਸਾਚੇ ਭਾਣੇ ॥੩॥੨੪॥ —ਧਨਾਸਰੀ ਮ: ੫, ਪੰ. ੬੭੭

ਨਾਮੁ ਧਨੁ ਜਿਸੁ ਜਨ ਕੈ ਪਾਲੈ 'ਸੋਈ' ਪੂਰਾ ਸਾਹਾ ॥੨॥੬॥੩੦॥

—ਧਨਾਸਰੀ ਮ: ੫ ਘਰੁ ੮, ਪੰ: ੬੮੦

ਕਹੁ ਕਬੀਰ 'ਤੇਈ' ਨਰ ਭੂਲੇ ॥੪॥੩॥ —ਸੂਹੀ ਕਬੀਰ ਜੀ, ਪੰ: ੭੯੨

ਐਸੋ ਗਿਆਨੁ ਬਿਰਲੋ 'ਈ' ਪਾਏ ॥੧॥੬॥ —ਬਿਲਾਵਲ ਮ: ੫, ਪੰ ੮੦੩

(੪) ਸਬਦ 'ਹੀ' ਤੋਂ 'ਈ' ਬਣ ਕੇ ਕਈ ਵਾਰੀ ਪਿਛਲੇ ਸਬਦ ਨਾਲ ਮਿਲ ਕੇ 'ਸੰਧੀ' ਹੋ ਜਾਂਦੀ ਹੈ; ਦੋਹਾਂ ਸਬਦਾਂ ਤੋਂ ਇਕੋ ਬਣ ਜਾਂਦਾ ਹੈ; ਜਿਵੇਂ—

ਸੰਸਾਰ ਸਾਗਰ ਮਹਿ ਜਲਨਿ ਨ ਦੀਨੇ 'ਕਿਨੈ' ਨ ਦੁਤਰੁ ਭਾਖੇ ॥੧॥੨॥੨੬॥

—ਧਨਾਸਰੀ ਮ: ੫, ਪੰ: ੬੭੭

ਮਾਇਆ ਤ ਮੋਹਣੀ 'ਤਿਨੈ' ਕੀਤੀ ਜਿਨਿ ਠਗਉਲੀ ਪਾਈਆ ॥੧੦॥

—ਰਾਮਕਲੀ ਅਨੰਦੁ ਮ: ੩

ਨੋਟ :—ਕਿਨੈ=ਕਿਨ+ਈ। =ਕਿਨ+ਹੀ=। ਕਿਨਿ+ਹੀ।
ਤਿਨੈ=ਤਿਨ+ਈ। =ਤਿਨ+ਹੀ।=ਤਿਨਿ+ਹੀ।

(੫) ਕਦੇ ਕਦੇ ਸਬਦ 'ਹੀ' ਦੀ (ੀ) ਦੇ ਥਾਂ (ੁ) ਜਾਂ (ੂ) ਹੋ ਜਾਂਦੇ ਹਨ; ਜਿਵੇਂ—

ਜਹ ਜਹ ਪੇਖਉ ਤਹ ਹਜੂਰਿ ਦੂਰਿ 'ਕਤਹੁ' ਨ ਜਾਈ ॥੧॥੩॥੨੭॥

—ਧਨਾਸਰੀ ਮ: ੫, ਪ: ੬੭੭

ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ 'ਕਤਹੂ' ਜਾਤਿ ॥੧॥੧੦॥੪੧॥

—ਧਨਾਸਰੀ ਮ: ੫ ਘਰੁ ੮, ਪੰ: ੬੮੧

ਜਨ ਨਾਨਕ ਕੋਟਨ ਮੈ 'ਕਿਨਹੂ' ਗੁਰਮੁਖਿ ਹੋਇ ਪਛਾਨਾ ॥੨॥੨॥

—ਧਨਾਸਰੀ ਮ: ੯, ਪੰ: ੬੮੫

ਤਿਨ ਸਾਧੂ ਚਰਣ ਨ ਸੇਵੇ 'ਕਬਹੂ' ਤਿਨ ਸਭੁ ਜਨਮੁ ਅਕਾਥਾ ॥੨॥੧॥

—ਜੈਤਸਰੀ ਮ: ੪, ਪੰ. ੬੯੬

ਜਿਨਿ ਮੋਹੇ ਬ੍ਰਹਮੰਡ ਖੰਡ 'ਤਾਹੂ' ਮਹਿ ਪਾਉ ॥੧੩॥੪੩॥

—ਸੂਹੀ ਮ: ੫ ਘਰੁ ੪, ਪੰ: ੭੪੫

ਜਨਮ ਮਰਣ 'ਦੁਹਹੂ' ਮਹਿ ਨਾਹੀ ਜਨ ਪਰਉਪਕਾਰੀ ਆਏ ॥੨॥੭॥੫੪॥

—ਸੂਹੀ ਮ: ੫ ਘਰੁ ੭, ਪੰ. ੭੪੯

ਸਭ ਕੈ ਮਧਿ 'ਸਭਹੂ' ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥੩॥੧॥੧੧॥

—ਸੂਹੀ ਮ: ੫ ਛੰਤ, ਪੰ ੭੮੪

ਕਬੀਰਾ ਹਮਰਾ ਕੋ ਨਹੀ ਹਮ 'ਕਿਸਹੂ' ਕੇ ਨਾਹਿ ॥੨੧੪॥

—ਸਲੋਕ ਕਬੀਰ ਜੀ, ਪੰ. ੧੩੭੬

(੬) ਜਿਵੇਂ ਸਬਦ 'ਹੀ' ਦਾ 'ਹ' ਉੱਡ ਕੇ ਉਸ ਦੇ ਥਾਂ 'ਈ' ਬਣ ਜਾਂਦਾ ਹੈ, ਤਿਵੇਂ ਉਸ ਦੇ ਦੂਜੇ ਰੂਪ 'ਹੂ' ਦੇ 'ਹ' ਦੇ ਥਾਂ 'ਉ' ਹੋ ਕੇ 'ਊ' ਬਣ ਜਾਂਦਾ ਹੈ, ਅਤੇ ਇਹ 'ਊ' ਪਿਛਲੇ ਸਬਦ ਦੇ ਨਾਲ ਮਿਲ ਕੇ ਦੋਹਾਂ ਦਾ ਇਕੱਠਾ ਇਕੋ ਸਬਦ ਬਣ ਜਾਂਦਾ ਹੈ; ਜਿਵੇਂ—

'ਕਾਯਉ' ਦੇਵਾ ਕਾਇਅਉ ਦੇਵਲ 'ਕਾਇਆਉ' ਜੰਗਮ ਜਾਤੀ ॥੧॥੧॥

—ਧਨਾਸਰੀ ਪੀਪਾ ਜੀ, ਪੰ: ੬੯੫

ਮਨਿ ਸਾਚਾ ਮੁਖਿ 'ਸਾਚਉ' ਭਾਇ ॥੯॥੧॥

—ਬਿਲਾਵਲੁ ਮ: ੧ ਥਿਤੀ, ਪੰ. ੮੩੯

ਕਾਯਉ=ਕਾਯਾ+ਊ=ਕਾਯਾ+ਹੂ=ਕਾਯਾ+ਹੀ।

ਸਾਚਉ=ਸਾਚਾ+ਊ=ਸਾਚਾ+ਹੂ=ਸਾਚਾ+ਹੀ।

(੭) ਸਬਦ 'ਹੀ' ਤੋਂ ਪਹਿਲਾਂ ਮੁਕਤਾ-ਅੰਤ 'ਨਾਵ' ਦੇ ਕਾਰਕ-ਚਿਹਨ ਉੱਡ ਕੇ ਕੇਵਲ ਮੁਕਤਾ ਹੀ ਰਹਿ ਜਾਂਦਾ ਹੈ। ਵੇਖੋ—

ਮਨ ਕੀ ਬਿਰਥਾ 'ਮਨ ਹੀ' ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਾਈਆ॥੧॥੫॥

—ਬਿਲਾਵਲੁ ਮ: ੪ ਅਸਟਪਦੀਆ, ਪੰ. ੮੩੫

ਇਸੁ ਮਨ ਕੀ ਬਿਧਿ 'ਮਨ ਹੂ' ਜਾਣੈ ਬੂਝੈ ਸਬਦਿ ਵੀਚਾਰਿ ॥੪॥੬॥

— ਮਲਾਰ ਮ: ੩, ਪੰ ੧੨੬੦

ਮਨ ਹੀ = ਮਨੁ ਹੀ = ਕਰਤਾ ਕਾਰਕ, ਇਕ-ਵਚਨ।

ਮਨ ਹੂ = ਮਨੁ ਹੂ = ਕਰਤਾ ਕਾਰਕ, ਇਕ-ਵਚਨ ।

ਨਿਝਰੁ ਝਰੈ ਸਹਜ ਧੁਨਿ ਲਾਗੈ 'ਘਰ ਹੀ' ਪਰਚਾ ਪਾਈਐ ॥੩॥੧॥੮॥
—ਸੂਹੀ ਮ: ੧ ਘਰੁ ੭, ਪੰ: ੭੩੦

ਘਰੁ ਹੀ=ਘਰਿ ਹੀ, ਅਧਿਕਰਣ ਕਾਰਕ, ਇਕ-ਵਚਨ ।

ਮਨੁ ਮੰਦਰੁ ਤਨੁ ਵੇਸ ਕਲੰਦਰੁ 'ਘਟ ਹੀ' ਤੀਰਥਿ ਨਾਵਾ ॥੧॥੨॥

ਘਟ ਹੀ—ਘਟਿ ਹੀ । —ਬਿਲਾਵਲ ਮ: ੧, ਪੰ: ੭੯੫

ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ 'ਨਰਕ ਹੀ' ਪਰੈ ॥੨॥੧੧॥
—ਗੋਂਡ ਰਵਿਦਾਸ ਜੀ, ਪੰ: ੮੭੫

ਨਰਕ ਹੀ=ਨਰਕਿ ਹੀ, ਅਧਿਕਰਣ, ਇਕ-ਵਚਨ ।

ਰਾਚਹੁ 'ਨਾਥ ਹੀ' ਸਹਾਈ ਸੰਤਨਾ ॥੧੨੯॥੧੪੬॥
—ਬਿਲਾਵਲੁ ਮ: ੫, ਪੰ: ੮੩੦

ਨਾਥ ਹੀ—ਨਾਥਿ ਹੀ ।

ਜਿਉ ਜਲ ਤਰੰਗ ਜਲੁ 'ਜਲਹਿ' ਸਮਾਵਹਿ ਨਾਨਕ ਆਪੇ ਆਪਿ ਰਮਈਆ ॥
੮॥੩॥ —ਬਿਲਾਵਲੁ ਮ: ੪ ਅਸਟਪਦੀਆ, ਪੰ: ੮੩੫

ਜਲਹਿ = ਜਲ + ਹੀ = ਜਲਿ + ਹੀ, ਅਧਿਕਰਣ ਕਾਰਕ, ਇਕ-ਵਚਨ ।

(੮) ਅੰਕ (੭) ਵਾਲੀ ਤਬਦੀਲੀ 'ਪੜਨਾਵ' ਵਿਚ ਭੀ ਹੋ ਜਾਂਦੀ ਹੈ । ਵੇਖੋ—

ਜਿਸ ਕਾ ਸਾ 'ਤਿਨਹੀ' ਰਖਿ ਲੀਆ ਪੂਰਨ ਪ੍ਰਭ ਕੀ ਭਾਤੀ ॥੨॥੧੨॥੪੩॥
—ਧਨਾਸਰੀ ਮ. ੫ ਘਰੁ ੮, ਪੰ ੬੮੧

ਦਾਨੁ ਪੁੰਨ ਨਹੀ ਸੰਤਨ ਸੇਵਾ 'ਕਿਤ ਹੀ' ਕਾਜਿ ਨ ਆਇਆ ॥੧॥੨॥੪॥
—ਟੋਡੀ ਮ' ੫, ਪੰ: ੭੧੨

ਹਉ ਨਾਹੀ ਤੂ ਹੋਵਹਿ 'ਤੁਧ ਹੀ' ਸਾਜਿਆ ॥੫॥੩॥੫॥
— ਸੂਹੀ ਮ: ੧ ਕਾਫੀ ਘਰੁ ੧੦, ਪੰ: ੭੫੨

ਜੇ ਭੁਖ ਦੇਹਿ ਤ 'ਇਤ ਹੀ' ਰਾਜਾ ਦੁਖ ਵਿਚਿ ਸੂਖ ਮਨਾਈ ॥੩॥

—ਸੂਹੀ ਅਸਟਪਦੀਆ ਮ: ੪ ਘਰੁ ੨, ਪੰ: ੭੫੭

'ਆਪ ਹੀ' ਮੰਦਰੁ ਆਪਹਿ ਸੇਵਾ ॥ 'ਆਪ ਹੀ' ਪੂਜਾਰੀ 'ਆਪ ਹੀ' ਦੇਵਾ॥੩॥
ਆਪਹਿ ਜੋਗੁ 'ਆਪ ਹੀ' ਜੁਗਤਾ ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ॥੪॥੧॥੬॥

—ਬਿਲਾਵਲੁ ਮ: ੫ ਘਰੁ ੪, ਪੰ: ੮੦੩

'ਕਿਨਹੀ' ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ॥੧॥੧॥

—ਰਾਮਕਲੀ ਮ: ੫ ਅਸਟਪਦੀਆ, ਪੰ. ੯੧੨

ਕਿਤਹੀ—ਕਿਤੁ+ਹੀ। ਤੁਧ ਹੀ=ਤੁਧੁ+ਹੀ। ਇਤਹੀ=ਇਤੁ+ਹੀ। ਆਪ ਹੀ—ਆਪਿ+ਹੀ। ਕਿਨਹੀ=ਕਿਨਿ+ਹੀ।

(੯) ਅੰਕ ਨੰ: ੪ ਵਿਚ ਵੇਖ ਆਏ ਹਾ ਕਿ ਸਬਦ 'ਹੀ' ਤੋਂ 'ਈ' ਬਣ ਕੇ 'ਵਰਿੱਧੀ'-ਸੰਧੀ ਦੁਆਰਾ ਸਬਦ 'ਈ' ਪਿਛਲੇ ਸਬਦ ਨਾਲ ਮਿਲ ਜਾਂਦਾ ਹੈ; ਜਿਵੇਂ—ਕਿਨੈ, ਤਿਨੈ। ਪਰ ਕਈ ਵਾਰੀ 'ਗੁਣ' ਜਾਂ 'ਵਰਿੱਧੀ' ਦੇ ਥਾ ਦੋਹਾ ਸਬਦਾ ਦੀ 'ੀ' ਬਣ ਜਾਦੀ ਹੈ; ਜਿਵੇਂ—"ਕਿਸੁ+ਹੀ" ਤੋਂ 'ਕਿਸੀ'.

ਜਿਮੀ ਨਾਹੀ ਮੈ 'ਕਿਸੀ ਕੀ' ਬੋਈ ਐਸਾ ਦੇਨੁ ਦੁਖਾਲਾ ॥੧॥੫॥

—ਸੂਹੀ ਕਬੀਰ ਜੀ, ਪੰ ੭੯੩

ਕਿਸੀ=ਕਿਸ+ਈ=ਕਿਸ+ਹੀ=ਕਿਸੁ+ਹੀ।

(੧੦) ਅਕ ਨੰ: ੭, ੮ ਵਿਚ ਵੇਖ ਆਏ ਹਾ ਕਿ ਸਬਦ 'ਹੀ' ਦੇ ਕਾਰਨ 'ਨਾਵ' 'ਪੜਨਾਵ' ਦਾ 'ਕਾਰਕ-ਚਿਹਨ' ਉੱਡ ਜਾਦਾ ਹੈ। 'ਸੰਬੰਧਕ' ਅਤੇ 'ਕ੍ਰਿਆ-ਵਿਸ਼ੇਸਣ' ਤੇ ਭੀ ਇਹ ਅਸਰ ਪੈਂਦਾ ਹੈ, ਇਹਨਾ ਦਾ ਭੀ ਅੰਤਲਾ ( ੁ) ਅਤੇ (ਿ) ਉੱਡ ਜਾਦੇ ਹਨ; ਜਿਵੇਂ—

ਹਰਿ ਕੈ ਨਿਕਟਿ ਨਿਕਟਿ ਹਰਿ 'ਨਿਕਟ ਹੀ' ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਾਤ ॥੨॥੧॥੮॥

—ਸਾਰੰਗ ਮ: ੪ ਪੜਤਾਲ, ਪੰ: ੧੨੦੦

ਕਬੀਰ ਸਾਕਤ ਸੰਗੁ ਨ ਕੀਜੀਐ 'ਦੂਰਹਿ' ਜਾਈਐ ਭਾਗਿ ॥੧੩੧॥

—ਸਲੋਕ ਕਬੀਰ ਜੀ, ਪੰ: ੧੩੭੧

ਆਇ ਪਰੇ ਧਰਮਰਾਇ ਕੇ 'ਬੀਚਹਿ' ਧੂਮਾਧਾਮ ॥੩੪੨॥
—ਸਲੋਕ ਕਬੀਰ ਜੀ, ਪੰ: ੧੩੭੨

ਨਿਕਟ ਹੀ= ਨਿਕਟਿ+ਹੀ । ਦੂਰਹਿ=ਦੂਰ+ਹੀ= ਦੂਰਿ+ਹੀ। ਬੀਚਹਿ=ਬੀਚ+ਹੀ=ਬੀਚਿ+ਹੀ।

(੧੧) ਅੰਕ ਨੰ: ੪ ਵਿਚ ਵੇਖ ਆਏ ਹਾਂ ਕਿ ਕਿਵੇਂ ਸਬਦ 'ਹੀ' ਸੰਧੀ ਦੁਆਰਾ ਪਹਿਲੇ ਸਬਦ ਨਾਲ ਜੁੜ ਕੇ 'ਕਿਨੈ', 'ਤਿਨੈ', ਆਦਿਕ ਬਣ ਜਾਂਦਾ ਹੈ। ਕਈ ਵਾਰੀ ਸਬਦ 'ਹੀ' ਅਜਿਹੇ ਸਬਦਾਂ ਨਾਲ ਮੁੜ ਦੂਜੀ ਵਾਰੀ ਭੀ ਵਰਤਿਆ ਜਾਂਦਾ ਹੈ; ਜਿਵੇਂ—

ਦਰਗਹ ਮਿਲੈ 'ਤਿਸੈ ਹੀ' ਜਾਇ ॥੩॥੪॥ —ਧਨਾਸਰੀ ਮ. ੫, ਪੰ: ੬੭੭
ਜਿਨ ਕੇ ਜੀਅ 'ਤਿਨੈ ਹੀ' ਫੇਰੇ ਆਪੇ ਭਇਆ ਸਹਾਈ ॥੪॥੪॥੨੮॥
—ਧਨਾਸਰੀ ਮ: ੫, ਪੰ: ੬੭੮

(੧੨) 'ਹੀ' ਤੋਂ 'ਹਾਈ' ਰੂਪ ਭੀ ਛੰਦ ਦੀ ਚਾਲ ਨੂੰ ਪੂਰਾ ਰੱਖਣ ਵਾਸਤੇ ਬਣਿਆ ਮਿਲਦਾ ਹੈ। ਇਸ ਰੂਪ ਦਾ ਭੀ ਉਹੀ ਅਸਰ ਕਾਇਮ ਰਹਿੰਦਾ ਹੈ ਜੋ ਅੰਕ (੭) ਵਿਚ ਵੇਖ ਆਏ ਹਾਂ। ਵੇਖੋ—
ਜੌਕਰਿ ਪਾਚਨੁ ਬੇਗ ਨ ਪਾਵੈ ਝਗਰੁ ਕਰੈ ਘਰ 'ਹਾਈ' ॥੨॥੩॥੫੪॥
—ਗਉੜੀ ਕਬੀਰ ਜੀ, ਪੰ. ੩੩੫

ਘਰ ਹਾਈ=ਘਰ ਹੀ=ਘਰਿ ਹੀ।
ਅਧਿਕਰਣ ਕਾਰਕ, ਇਕ-ਵਚਨ।

## ਸੰਬੰਧਕ (Preposition)

### ਕੋ, ਕਉ।

(੦) ਸੰਬੰਧਕ 'ਕੋ' (=ਕਾ, ਦਾ) ਦੋ ਪਦਾਰਥਾਂ ਦਾ ਪਰਸਪਰ ਉਹ ਸੰਬੰਧ ਪਰਗਟ ਕਰਨ ਵਾਸਤੇ ਵਰਤਿਆ ਜਾਂਦਾ ਹੈ, ਜੋ ਸੰਬੰਧ 'ਕਾਰਕ' ਦੀ ਰਾਹੀਂ ਦਿਖਲਾਇਆ ਜਾਂਦਾ ਹੈ । ਸੰਬੰਧਕ 'ਕਉ',

'ਕਰਮ ਕਾਰਕ', 'ਸੰਪ੍ਰਦਾਨ ਕਾਰਕ', ਜਾ 'ਅਧਿਕਰਣ ਕਾਰਕ' ਦੇ ਥਾਂ ਵਰਤੀਦਾ ਹੈ । ਪਰ ਇਹ 'ਕਉ' ਕਿਤੇ ਕਿਤੇ ਰੂਪ ਵਟਾ ਕੇ 'ਕੌ' ਬਣਦਾ ਗਿਆ ਤੇ ਆਖਰ 'ਕੌ' ਦੇ ਥਾ 'ਕੋ' ਹੀ ਲਿਖਿਆ ਜਾਣ ਲੱਗ ਪਿਆ । ਵੇਖੋ—

ਬਿਸੁੰਭਰ ਜੀਅਨ 'ਕੋ' ਦਾਤਾ ਭਗਤਿ ਭਰੇ ਭੰਡਾਰ ॥੧॥੧੪॥੨੩॥

ਕੋ—ਕਾ, ਦਾ । —ਗੂਜਰੀ ਮ: ੫ ਘਰੁ ੨, ਪੰ: ੫੦੦

ਸਭ ਕਿਛੁ ਜੀਵਤ 'ਕੋ' ਬਿਵਹਾਰ ॥੨॥ —ਦੇਵਗੰਧਾਰੀ ਮ: ੯, ਪੰ: ੫੩੬

ਕੋ—ਦਾ ।

ਜਮ 'ਕੋ' ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥੧॥੩॥

ਮਾਰੂ ਮ. ੯, ਪੰ. ੧੦੦੮

(ਅ) ਕਉ—

ਸਗਲ ਜੀਅ ਜਾ 'ਕਉ' ਆਰਾਧਹਿ ਤਾਹੂ 'ਕਉ' ਤੂੰ ਜਾਚੁ॥੧॥ਰਹਾਉ॥੨੩।

—ਗੂਜਰੀ ਮ: ੫ ਘਰੁ ੨, ਪੰ: ੫੦੦

ਐ ਜੀ ਬਹੁਤੇ ਭੇਖ ਕਰਹਿ ਭਿਖਿਆ 'ਕਉ' ਕੇਤੇ ਉਦਰ ਭਰਨ ਕੈ ਤਾਈ॥੨॥੩।

—ਗੂਜਰੀ ਮ: ੧ ਅਸਟਪਦੀਆ ਪੰ: ੫੦੪

ਜਪ ਤਪ ਬਰਤ ਕੀਨੇ ਪੇਖਨ 'ਕਉ' ਚਰਣਾ ਰਾਮ ॥੨॥੩॥੬॥

—ਬਿਹਾਗੜਾ ਮ: ੫ ਛੰਤ ਘਰੁ ੨, ਪੰ: ੫੪੫

ਕਉ—ਨੂੰ, ਦੀ ਖਾਤਰ ।

(ੲ) 'ਕਉ' ਤੋ 'ਕੌ' ਅਤੇ 'ਕੋ' ।

ਮਾਇ ਬਾਪ 'ਕੋ' ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥
ਬਾਲ ਕੰਨਿਆ 'ਕੌ' ਬਾਪੁ ਪਿਆਰਾ ਭਾਈ 'ਕੌ' ਅਤਿ ਭਾਈ ॥੧॥੩॥

ਕੋ, ਕੌ=ਕਉ । ਸੋਰਠਿ ਮ: ੧ ਘਰੁ ੧, ਪੰ: ੫੯੬

ਦਰਵੇਸੀ 'ਕੋ' ਜਾਣਸੀ ਵਿਰਲਾ ਕੋ ਦਰਵੇਸ ॥੧॥੬॥

—ਬਿਹਾਗੜੇ ਕੀ ਵਾਰ, ਪੰ. ੫੫੦

ਕੋ—ਕਉ ।

(ਸ) ਸੰਬੰਧਕ 'ਕਉ' ਭੀ 'ਕੋ' (=ਦਾ) ਦੇ ਅਰਥ ਵਿਚ ਵਰਤਿਆ ਮਿਲਦਾ ਹੈ—

ਕਹੁ ਨਾਨਕ ਨਿਜ ਮਤਿ ਸਾਧਨ 'ਕਉ' ਭਾਖਿਓ ਤੋਹਿ ਪੁਕਾਰਿ ॥੨॥੮॥

ਕਉ—ਦਾ। —ਸੋਰਠਿ ਮ: ੯, ਪੰ: ੬੩੩

## ਕਾਰ, ਕਾਰੁ

'ਕਾਰ' ਸੰਸਕ੍ਰਿਤ ਦਾ ਇਕ ਪ੍ਰੱਤੈ (ਪਿਛੇਤਰ) ਹੈ। ਆਮ ਤੌਰ ਤੇ ਇਹ 'ਪ੍ਰੱਤੈ' ਨਾਵ ਦੇ ਅਖੀਰ ਵਿਚ ਵਰਤਿਆ ਜ ਦਾ ਹੈ। ਇਸ ਦਾ ਅਰਥ ਹੈ 'ਇਕ-ਰਸ', 'ਜਿਸ ਵਿਚ ਤਬਦੀਲੀ ਨਾ ਆਵੇ।'

ਇਸ 'ਪ੍ਰੱਤੈ' ਦੇ ਲਾਣ ਨਾਲ ਨਾਵ ਦੇ 'ਲਿੰਗ' ਵਿਚ ਕੋਈ ਫਰਕ ਨਹੀ ਪੈਂਦਾ, ਭਾਵ, ਜੇ ਨਾਵ ਪਹਿਲਾ ਪੁਲਿੰਗ ਹੈ, ਤਾ ਇਸ 'ਪ੍ਰੱਤੈ' ਦੇ ਲਗਾਇਆ ਭੀ ਪੁਲਿੰਗ ਹੀ ਰਹਿੰਦਾ ਹੈ; ਜੇ ਪਹਿਲਾ 'ਇਸਤ੍ਰੀ ਲਿੰਗ' ਹੋਵੇ, ਤਾ ਇਹ 'ਪ੍ਰੱਤੈ' ਸਮੇਤ ਭੀ 'ਇਸਤ੍ਰੀ ਲਿੰਗ' ਹੀ ਰਹਿੰਦਾ ਹੈ। ਵੇਖੋ—

(ੳ) ਪੁਲਿੰਗ :

'ਨੰਨਾਕਾਰੁ' ਨ ਕੋਇ ਕਰੇਈ ॥੨॥੨॥

—ਗਉੜੀ ਮ: ੧ ਅਸਟਪਦੀਆ, ਪੰ: ੨੨੧

ਮਨੁ ਮਾਨੈ ਹਰਿ 'ਏਕੰਕਾਰੁ' ॥੨॥੩॥

—ਗਉੜੀ ਮ: ੧ ਅਸਟਪਦੀਆ, ਪੰ. ੨੨੨

'ਜੈ ਜੈਕਾਰੁ' ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥੯॥੨॥੫॥

—ਸੂਹੀ ਛੰਤ ਮ: ੧, ਪੰ: ੭੬੭

ਸਹਜੇ 'ਰੁਣਝੁਣਕਾਰੁ' ਸੁਹਾਇਆ ॥੭॥੩॥

—ਗਉੜੀ ਮ: ੫ ਅਸਟਪਦੀਆ, ਪੰ: ੨੩੭

ਜਹ 'ਝਿਲਿਮਿਲਿਕਾਰੁ ਦਿਸੰਤਾ ॥੨॥੧॥ —ਸੋਰਠਿ ਨਾਮਦੇਊ, ਪੰ. ੬੫੭

(ੲ) ਇਸਤ੍ਰੀ ਲਿੰਗ :—

'ਬੰਧਨ ਤੇ ਹੋਈ 'ਛੁਟਕਾਰ' ॥੭॥੪॥ —ਰਾਮਕਲੀ ਮ:੫ ਅਸਟਪਦੀਆ, ਪੰ ੯੧੫

ਅਕਾਲ ਮੂਰਤਿ ਅਜੂਨੀ ਸੰਭਉ ਕਲਿ 'ਅੰਧਕਾਰ' ਦੀਪਾਈ ॥੧੯॥੧॥੬॥
—ਰਾਮਕਲੀ ਮ: ੫ ਅਸਟਪਦੀਆ, ਪੰ: ੯੧੬

ਮੇਘ ਸਮੈ ਮੋਰ 'ਨਿਰਤਿਕਾਰ' ॥੨॥੨॥ —ਬਸੰਤ ਮ: ੫, ਪੰ: ੧੧੮੦

ਪੰਚ ਸਬਦ 'ਧੁਨਿਕਾਰ' ਧੁਨਿ ਤਹ ਬਾਜੈ ਸਬਦੁ ਨੀਸਾਣੁ ॥੧॥੨੭॥
—ਸਲੋਕ ਮ: ੧, ਵਾਰ ਮਲਾਰ ਕੀ, ਪੰ: ੧੨੯੧

ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ 'ਝਨਤਕਾਰ' ਖੇਲੁ ਪਾਹਿ ਜੀਉ ॥੧॥੬॥ —ਸਵਈਏ ਮਹਲੇ ਚਉਥੇ ਕੇ, ਪੰ. ੧੪੦੨

ਪ੍ਰਭ ਕੈ ਸਿਮਰਨਿ ਅਨਹਦ 'ਝੁਨਕਾਰ' ॥੭॥੧॥ —ਸੁਖਮਨੀ

ਨੋਟ—(੧) ਇਸ 'ਪ੍ਰੱਤੇ' ਦੇ ਲੱਗਣ ਨਾਲ ਇਹਨਾ ਸਬਦਾ ਦੇ ਅਰਥ ਇਉਂ ਕਰਨੇ ਹਨ—

ਨੰਨਾਕਾਰੁ—ਇਕ-ਰਸ ਇਨਕਾਰ, ਸਦਾ ਲਈ ਇਨਕਾਰ।

ਏਕੰਕਾਰੁ—ਇੱਕ ਜੋ ਸਭ ਥਾ ਇਕ-ਰਸ ਵਿਆਪਕ ਹੈ।

ਜੈਕਾਰੁ—ਲਗਾਤਾਰ 'ਜੈ ਜੈ ਦੀ ਗੂੰਜ।

ਝਿਲਿਮਿਲਿਕਾਰੁ—ਇਕ-ਰਸ ਚਾਨਣ।

ਧੁਨਿਕਾਰ—ਇਕ-ਰਸ ਧੁਨੀ, ਲਗਾਤਾਰ ਆਵਾਜ।

ਨੋਟ—(੨) 'ਕਾਰ' ਪ੍ਰੱਤੇ ਦੇ ਲਾਣ ਤੋਂ ਬਿਨਾ ਤੇ ਲਾਣ ਨਾਲ, ਦੋਹਾ ਤਰ੍ਹਾ ਦੇ ਸਬਦਾ ਦੇ ਅਰਥਾਂ ਵਿਚ ਫ਼ਰਕ ਹੇਠ-ਲਿਖੇ ਪ੍ਰਮਾਣ ਤੋਂ ਸਪੱਸਟ ਹੋ ਜਾਦਾ ਹੈ—

ਪੰਚ ਸਬਦ 'ਧੁਨਿਕਾਰ' 'ਧੁਨਿ' ਤਹ ਬਾਜੈ ਸਬਦੁ ਨੀਸਾਣੁ ॥੧॥੨੭॥

ਧੁਨਿ—ਆਵਾਜ, ਨਾਦ। —ਮ: ੧, ਮਲਾਰ ਕੀ ਵਾਰ, ਪੰ.੧੨੯੧

ਧੁਨਿਕਾਰ—ਇਕ-ਰਸ (ਨਾਦ), ਲਗਾਤਾਰ, ਅਟੁੱਟ।

## ਜੀ

(੧) ਸਬਦ 'ਜੀ' ਆਦਰ-ਸਤਕਾਰ ਪਰਗਟ ਕਰਨ ਲਈ ਵਰਤਿਆ ਜਾਦਾ ਹੈ। ਆਮ ਤੌਰ ਤੇ ਸੰਬੋਧਨ ਵਿਚ ਇਸ ਦੀ ਵਧੀਕ

ਵਰਤੋਂ ਹੈ; ਕਦੇ ਕਦੇ ਹੋਰ 'ਕਾਰਕਾਂ' ਨਾਲ ਭੀ ਹੈ; ਤਦੋਂ ਸਤਕਾਰ ਦੀ ਖਾਤਰ ਕ੍ਰਿਆ ਭੀ ਬਹੁ-ਵਚਨ ਵਿਚ ਹੁੰਦੀ ਹੈ। ਵੇਖੋ—

(ੳ) ਸੰਬੋਧਨ ਦੇ ਨਾਲ—

ਤੂ ਕੁਨੁ ਰੇ ॥ ਮੈ 'ਜੀ' ॥ ਨਾਮਾ ॥ ਹੋ 'ਜੀ' ॥ ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥ —ਧਨਾਸਰੀ ਨਾਮਦੇਵ, ਪੰ: ੬੯੩

ਬਰਸੁ ਮੇਘ 'ਜੀ' ਤਿਲੁ ਬਿਲਮੁ ਨ ਲਾਉ ॥ —ਮਲਾਰ ਮ. ੫, ਪੰ: ੧੨੬੮

ਐ'ਜੀ'ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ॥ ੮॥੩॥ —ਗੂਜਰੀ ਮ. ੧, ਪੰ: ੫੦੪

(ਅ) ਕਾਰਕਾ ਨਾਲ—

'ਪ੍ਰਭ ਜੀ' ਬਸਹਿ ਸਾਧ ਕੀ ਰਸਨਾ ॥ —ਸੁਖਮਨੀ

ਮਾਇਆ ਕੋ ਸੰਗੁ ਤਿਆਗਿ'ਪ੍ਰਭ 'ਜੂ' ਕੀ ਸਰਨਿ ਲਾਗਿ ॥੧॥੧॥
—ਜੈਜਾਵੰਤੀ ਮ: ੯, ਪੰ: ੧੩੫੨

(੨) ਸਬਦ 'ਜੀ' ਦੇ ਵਰਤਣ ਤੋਂ ਬਿਨਾ ਭੀ, 'ਸਤਕਾਰ ਦੀ ਖਾਤਰ' 'ਨਾਵ' ਨੂੰ 'ਬਹੁ-ਵਚਨ' ਵਿਚ ਵਰਤ ਕੇ ਉਸ ਦੇ ਨਾਲ 'ਕ੍ਰਿਆ' ਭੀ ਬਹੁ-ਵਚਨ ਵਿਚ ਵਰਤੀ ਜਾਦੀ ਹੈ—

ਅਨਦੁ ਭਇਆ ਵਡਭਾਗੀਹੋ ਗ੍ਰਿਹਿ 'ਪ੍ਰਗਟੇ ਪ੍ਰਭ' ਆਇ ਜੀਉ ॥੪॥੪॥
—ਰਾਮਕਲੀ ਮ: ੫, ਪੰ: ੯੨੭

ਜਬ ਮੇਰੀ ਮੇਰੀ ਮਿਟਿ ਜਾਇ ॥ ਤਬ 'ਪ੍ਰਭ' ਕਾਜੁ ਸਵਾਰਹਿ ਆਇ ॥੧।੧੪।
—ਭੈਰਉ ਕਬੀਰ ਜੀ, ਪੰ: ੧੧੬੦

'ਗੁਰ ਕਿਰਪਾਲ ਭਏ' ਤਬ ਪਾਇਆ ਹਿਰਦੈ ਅਲਖੁ ਲਖਾਹੀ ॥੨॥੨॥
—ਸਾਰੰਗ ਮ: ੪ ਘਰੁ ੧, ਪੰ: ੧੧੯੮

ਜਬ 'ਸੁਪ੍ਰਸੰਨ' ਭਏ 'ਪ੍ਰਭ' ਮੇਰੇ ਗੁਰਮੁਖਿ ਪਰਚਾ ਲਾਇ ॥੫॥੪॥
—ਸਾਰੰਗ ਮ: ੪ ਘਰੁ ੧, ਪੰ. ੧੧੯੯

ਬਰਸੈ ਮੇਘੁ ਸਖੀ, ਘਰਿ 'ਪਾਹੁਨ ਆਏ' ॥੧॥ —ਮਲਾਰ ਮ: ੫, ਪੰ: ੧੨੬੬

'ਸਤਿਗੁਰ ਭਏ' ਦਇਆਲ ਤ ਪੂਰਾ ਪਾਈਐ ॥੫॥—ਫੁਨਹੇ ਮ: ੫,ਪੰ.੧੩੬੨



# ਭਾਗ ਚੌਥਾ

## ਫੁਟਕਲ (Miscellaneous)

## ਸ਼ਬਦ-ਜੋੜ

### (ਿ-ਅੰਤ)

ਦੂਜੇ ਭਾਗ ਵਿਚ 'ਨਾਵ' ਦੇ ਪ੍ਰਕਰਣ ਵਿਚ ਅਸੀ ਵੇਖ ਆਏ ਹਾ ਕਿ ਮੁਕਤਾ-ਅੰਤ ਪੁਲਿੰਗ ਲਫਜਾ ਦਾ ਕਰਣ ਕਾਰਕ ਇਕ-ਵਚਨ, ਅਪਾਦਾਨ ਕਾਰਕ ਇਕ-ਵਚਨ ਅਤੇ ਅਧਿਕਰਣ ਕਾਰਕ ਇਕ-ਵਚਨ (ਿ) ਲਗਾਇਆ ਬਣਦਾ ਹੈ। ਪਰ ਅਸੀ ਇਹ ਭੀ ਵੇਖ ਆਏ ਹਾ ਕਿ ਕਈ ਲਫਜ਼ ਹਨ ਹੀ (ਿ-ਅੰਤ); ਜਿਵੇਂ 'ਹਰਿ', 'ਉਸਤਤਿ', 'ਜੁਗਤਿ', 'ਜੋਤਿ', ਆਦਿਕ। ਇਹ (ਿ-ਅੰਤ) ਲਫਜ 'ਪੁਲਿੰਗ' ਭੀ ਹਨ ਅਤੇ 'ਇਸਤ੍ਰੀ ਲਿੰਗ' ਭੀ। ਜਦੋਂ ਇਹਨਾ (ਿ-ਅੰਤ) ਲਫ਼ਜ਼ਾਂ ਨਾਲ ਕੋਈ 'ਸੰਬੰਧਕ' ਵਰਤਿਆ ਜਾਏ, ਤਾ ਇਹ ਅਖੀਰਲੀ (ਿ) ਭੀ ਟਿਕੀ ਰਹਿੰਦੀ ਹੈ। ਪਾਠਕਾ ਨੂੰ ਕਈ ਵਾਰੀ ਭੁਲੇਖਾ ਪੈ ਜਾਦਾ ਹੈ ਕਿ ਇਹ ਅੰਤਲੀ (ਿ) ਕਿਸੇ 'ਕਾਰਕ' ਦੀ ਹੈ ਜਾਂ ਲਫ਼ਜ਼ ਦੀ ਆਪਣੀ।

ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਤਨੇ ਲਫਜ ਐਸੇ ਆਏ ਹਨ ਜੋ (ਿ-ਅੰਤ) ਹਨ, ਉਹਨਾ ਦੀ ਫ਼ਹਿਰਿਸਤ ਹੇਠ ਦਿੱਤੀ ਜਾਦੀ ਹੈ।

ਫਾਰਸੀ ਤੇ ਅਰਬੀ ਵਿਚੋਂ ਆਏ ਸਬਦ

(ਇਸਤ੍ਰੀ ਲਿੰਗ) ਨਾਵ

(ੳ) ਉਮਤਿ। (ਅ) ਅਕਲਿ, ਆਖਿ। (ੲ) ਈਦਿ, ਇਲਤਿ। (ਸ) ਸੁਆਦਤਿ, ਸਾਖਤਿ, ਸਜਾਇ, ਸਨਾਤਿ, ਸਲਾਇ,

ਸੁੰਨ੍ਤਿ, ਸਿਫਤਿ, ਸਾਬਾਸਿ, ਸਾਬਤਿ, ਸੰਬਤਿ, ਸਰਾਇ, ਸਰੀਅਤਿ, ਸੂਰਤਿ, ਸਲਾਮਤਿ। (ਕ) ਕੁਦਰਤਿ, ਕੀਮਤਿ, ਕਰਾਮਾਤਿ, ਕਵਾਇ। (ਖ) ਖਸਲਤਿ, ਖਿਜਮਤਿ, ਖਬਰਿ, ਖੈਰਿ, ਖਰੀਦਿ। (ਗ) ਗਾਇ, ਗੈਰਤਿ, ਗਰਦਨਿ। (ਜ) ਜਾਇ, ਜਗਾਤਿ, ਜਾਗਾਤਿ, ਜਿਨਸਿ, ਜਰੂਰਤਿ। (ਤ) ਤਾਜਨਿ, ਤਮਾਇ, ਤਰੀਕਤਿ। (ਦ) ਦਉਲ੍ਤਿ, ਦੁਆਇ, ਦਾਦਿ, ਦੁਨਿਆਇ। (ਨ) ਨਉਬਤਿ, ਨੀਅਤਿ, ਨਿਆਮਤਿ, ਨਜਰਿ, ਨਦਰਿ। (ਪ) ਪੈਦਾਇਸਿ, ਪੰਦਿ, ਪਨਾਹਿ। (ਫ) ਫਸਲ੍ਹਿ, ਫਦੀਹਤਿ, ਫੁਰਮਾਇਸਿ। ਬ) ਬਕਰੀਦਿ, ਬਾਗਾਤਿ, ਬੰਦਸਿ, ਬਦ ਦੁਆਇ, ਬਰਕਤਿ, ਬਲਾਇ, ਬਰਾਬਰਿ (-ਰੀ)। (ਭ) ਭਿਸਤਿ, (ਨੋਟ: ਭਿਸਤ ਪੁਲਿੰਗ ਭੀ ਹੈ)। (ਮ) ਮਸਕਤਿ, ਮਸੀਤਿ, ਮਸੂਰਤਿ, ਮਸਲਤਿ, ਮਹਜਿਦਿ, ਮਾਹੀਤਿ, ਮੁਹਬਤਿ, ਮਿਹਰੰਮਤਿ, ਮਿਹਰਾਮਤਿ, ਮੁਹਲਤਿ, ਮਕਸਤਿ, ਮਜਲਸਿ, ਮੁਦਤਿ, ਮਿੰਨਤਿ, ਮਾਰਫਤ੍ਰਿ। (ਯ੍) ਯਾਦਿ। (ਰ) ਰਾਇ, ਰਈਅਤਿ, ਰਜਾਇ, ਰਯਤਿ। (ਲ) ਲ੍ਹਹਰਿ। (ਵ) ਵਲਾਇਤਿ। (ਹ) ਹਕੀਕਤਿ, ਹਿਕਮਤਿ, ਹੁਜਤਿ, ਹੈਰਤਿ, ਹੁਰਮਤਿ, ਹਵਾਇ।

## ਪੁਲਿੰਗ

ਅਲਾਹਿ, ਹਦਰਥਿ, ਖੁਦਾਇ, ਤਾਮਿ।

## ਵਿਸ਼ੇਸ਼ਣ

ਅਸਲਿ, ਸਤਰਿ, ਫਾਦਿਲੁਬਾਦਿ, ਫਨਾਇ, ਬਹਤਰਿ, ਬਰਾਬਰਿ।

## ਪੜਨਾਵ

ਖੁਦਿ।

## ਕ੍ਰਿਆ ਵਿਸੇਸਣ

ਅਵਲਿ ਅਉਲਿ, ਗੈਰ ਵਜਹਿ, ਮਨਹਿ।

ਸੰਬੰਧਕ

ਨਜੀਕਿ ।

## ਸੰਸਕ੍ਰਿਤ ਨਾਂਵ (ਇਸਤ੍ਰੀ ਲਿੰਗ)

(ੳ) ਉਸਤਤਿ, ਉਕਤਿ, ਉਤਪਤਿ, ਉਪਾਧਿ । (ਅ) ਅਸਿ, (ਅਹੰਬੁਧਿ, ਅਗਨਿ, ਆਦਿ, ਅਰਦਾਸਿ, ਅਵਿਗਤਿ । (ਸ) ਸਕਤਿ, ਸੰਗਤਿ, ਸੁਚਿ, ਸਾਤਿ, ਸੰਤਤਿ, ਸਿਧਿ, ਸੁਧਿ, ਸੰਧਿ, ਸੰਪਤਿ, ਸਮਾਧਿ, ਸਿਮ੍ਰਿਤਿ, ਸੁਮਤਿ, ਸ੍ਰਿਸਟਿ, ਸਰਣਿ, ਸੁਰਤਿ, ਸਰਣਾਗਤਿ, ਸ੍ਰੁਤਿ, ਸਰਨਿ, ਸ੍ਰੁਸਤਿ । (ਹ) ਹਾਨਿ । (ਕ) ਕੀਟਿ, ਕੰਠਿ, ਕਾਮਣਿ, ਕਿਰੰਣਿ, ਕਿਰਤਿ, ਕੀਰਤਿ, ਕ੍ਰਿਮਿ । (ਗ) ਗੋਸਟਿ, ਗਤਿ, ਗੀਤਿ, ਗੁਰਮਤਿ । (ਚ) ਚੰਦ੍ਰਾਵਲਿ । (ਛ) ਛਬਿ । (ਜ) ਜੁਗਤਿ, ਜਾਤਿ, ਜੋਤਿ, ਜੋਨਿ, ਜਨਨਿ । (ਤ) ਤੋਟਿ, ਤ ਤਿ, ਤਪਤਿ, ਤਰੁਣਿ, ਤਰੁਨਿ, ਤਾਰਿ, ਤ੍ਰਿਪਤਿ, ਤਿਪਤਿ । (ਦ) ਦ੍ਰਿਸਟਿ, ਦਾਤਿ, ਦੁਰਮਤਿ । (ਧ) ਧਰਣਿ, ਧਰਨਿ, ਧੂਲਿ । (ਨ) ਨਾਭਿ, ਨਾਰਿ, ਨਿਭਰਾਤਿ । (ਪ) ਪ੍ਰੀਤਿ, ਪ੍ਰਤੀਤਿ, ਪਰਸੂਤਿ, ਪਰਕ੍ਰਿਤਿ, ਪਰਤੀਤਿ, ਪਰੀਤਿ, ਪਰਾਪਤਿ, ਪਾਲਿ । (ਬ) ਬਿਆਧਿ, ਬਿਧਿ, ਬੁਧਿ, ਬਾਣਿ, ਬਿਪਤਿ, ਬਿਭੂਤਿ । (ਭ) ਭਗਤਿ, ਭੁਗਤਿ, ਭਾਤਿ, ਭੀਤਿ, ਭਿਤਿ, ਭੂਮਿ, ਭ੍ਰਾਤਿ, ਭਰਾਤਿ, ਭ੍ਰਮਨਿ । (ਮ) ਮੁਸਟਿ, ਮੁਕਤਿ, ਮਤਿ, ਮਿਤਿ, ਮੇਦਨਿ, ਮੂਰਤਿ । (ਰ) ਰਾਸਿ, ਰਜਨਿ, ਰਤਿ, ਰੀਤਿ, ਰਿਧਿ, ਰੋਮਾਵਲਿ ।

## ਪੁਲਿੰਗ

ਉਦਧਿ, ਅਹਿ, ਸਸਿ, ਸਾਰਥਿ, ਸੁਰਪਤਿ, ਸਾਸਤ੍ਰਗਿ । ਹਸਤਿ, ਹਰਿ । ਕਪਿ, ਕਲਿ, ਕਵਿ । ਗੋਬਿੰਦਰਾਇ, ਗਿਰਿ । ਚਕ੍ਰਪਾਣਿ, ਚਿੰਤਾਮਨਿ, ਛਤ੍ਰਪਤਿ । ਜਮਦਗਨਿ, ਜਲਧਿ, ਜਲਨਿਧਿ । ਦਧਿ । ਨਿਧਿ, ਨਰਹਰਿ, ਨਰਪਤਿ, ਨ੍ਰਿਪਤਿ । ਪਤਿ, ਪੁਰਖ ਪਤਿ । ਬਨਸਪਤਿ, ਬਿਰੰਚਿ, ਬਲਿ, ਬ੍ਰਿਹਸਪਤਿ, ਭੂਪਤਿ, ਭਰਥਰਿ । ਮਣਿ, ਮੁਨਿ, ਮੋਨਿ, ਮੁਰਾਰਿ । ਰਿਖਿ, ਰਵਿ ।

## ਵਿਸ਼ੇਸ਼ਣ

ਅਮਿਤਿ, ਸਿਰੋਮਣਿ, ਕੋਟਿ, ਚਾਰਿ, ਸਠਿ, ਤੀਨਿ, ਤ੍ਰਿਬਿਧਿ, ਬਿਬਿਧ।

## ਸੰਬੰਧਕ

ਉਪਕੰਠਿ, ਉਪਰਿ, ਊਪਰਿ, ਅੰਤਰਿ, ਨਿਕਟਿ, ਨਿਰੰਤਰਿ, ਪ੍ਰੀਤਿ, ਮਧਿ।

## ਕ੍ਰਿਆ ਵਿਸ਼ੇਸ਼ਣ

ਉਪਜੰਪਿ, ਉਰਧਿ, ਅਹਿਨਿਸਿ, ਅੰਤਰਿ, ਅੰਤਰਿ ਬਾਹਰਿ, ਆਦਿ, ਨਿਤਪ੍ਰਤਿ, ਨਾਨਾ ਬਿਧਿ, ਨਿਕਟਿ, ਨਿਰੰਤਰਿ, ਪੁਨਰਪਿ।

## ਪ੍ਰਾਕ੍ਰਿਤ ਤੇ ਪੰਜਾਬੀ ਨਾਵ (ਇਸਤ੍ਰੀ ਲਿੰਗ)

(ੳ) ਉਚਾਪਤਿ, ਓਪਤਿ। (ਅ) ਅਸਤਿ, ਅਸਥਿਤਿ, ਅਹਰਣਿ, ਆਗਿ, ਅਗਿ, ਅਜਾਤਿ, ਐਠਿ, ਆਢਿ, ਆਣਿ, ਅਨਾਹਤਿ, ਅਨੀਤਿ, ਆਥਿ, ਆਨਿ, ਅਰਦਾਸਿ, ਆੜਿ। (ੲ) ਇਕਾਂਤਿ। (ਸ) ਸੋਇ, ਸਉਕਨਿ, ਸਉੜਿ, ਸੁਅਸਤਿ, ਸਿਸਟਿ, ਸਸੁੜਿ, ਸੁਚਿ, ਸੰਚਨਿ, ਸਿਞਾਣਿ, ਸਾਟਿ, ਸਨਾਤਿ, ਸੰਨ੍ਹਿ, ਸੰਬਤਿ, ਸੋਰਠਿ, ਸਰੋਤਿ, ਸਰਣਿ, ਸੁਰਤਿ, ਸਿਰਤਿ, ਸਰਨਿ, ਸਰਪਨਿ, ਸੂਲਿ, ਸਲਿ ਬਿਸਲਿ, ਸੀਵਨਿ। (ਹ) ਹਾਟਿ, ਹਾਣਿ, ਹਾਨਿ। (ਕ) ਕੁਆਰਿ, ਕਸਿ, ਕਸਨਿ, ਕਾਛਿ, ਕਾਣਿ, ਕਛੋਤਿ, ਕਾਨਿ, ਕੁਬਾਣਿ, ਕੁਬੁਧਿ, ਕਾਬਿ, ਕਮਜਾਤਿ, ਕਾਮਣਿ, ਕਾਮਣਿਆਰਿ, ਕੁਮਤਿ, ਕਿਰਤਿ, ਕਰਤੂਤਿ, ਕੂਲਿ। (ਖ) ਖੂਹਣਿ ਖਿੰਚੋਤਾਣਿ, ਖਾਨਿ, ਖਪਤਿ, ਖੋਰਿ, ਖੀਰਿ, ਖਲਿ। (ਗ) ਗੋਝਿ, ਗਾਇ, ਗੋਸਟਿ, ਗੋਇਲਿ, ਗੋਹਣਿ, ਗੀਹਣਿ, ਗਾਗਰਿ, ਗਾਠਿ, ਗੰਠਿ, ਗੰਢਿ। ਗੋਦਾਵਰਿ, ਗੋਨਿ, ਗਾਰਿ, ਗਰਦਨਿ,

ਗਾਲਿ, ਗੇਲਿ, ਗਿਲਾਨਿ । (ਘ) ਘਾਣਿ, ਘੂਮਨਘੇਰਿ, ਘੂਮਰਿ, ਘਾੜਤਿ । (ਚ) ਚਉਕੜਿ, ਚਉਪੜਿ, ਚਿਤਵਨਿ, ਚੇਰਿ । (ਛ) ਛੋਹਰਿ, ਛਾਛਿ, ਛੋਟਿ, ਛੁਟੜਿ, ਛੂਟਰਿ, ਛਤਿ, ਛੋਤਿ, ਛਾਨਿ, ਛਾਪਰਿ । (ਜ) ਜੋਇ, ਜੂਠਿ, ਜੁਗਤਿ, ਜਤਿ, ਜੀਰਾਦਿ, ਜੋਨਿ, ਜਲਣਿ, ਜਲਨਿ, ਜੀਵਨਿ । (ਝ) ਝਤਿ । (ਟ) ਟੂਟਨਿ । (ਠ) ਠਾਡਿ । (ਡ) ਡੀਠਿ, ਡੰਡਉਤਿ, ਡੋਰਿ । (ਤ) ਤਿਕਲਿ, ਤੇਜਣਿ, ਤੋਟਿ, ਤਾਤਿ । (ਥ) ਥਿਤਿ, ਥੀਤਿ, ਥੂਨਿ, ਥ੍ਰਿਟਿਟਿ । (ਦ) ਦਿਸਟਿ, ਦੂਣਿ, ਦਿਤਿ, ਦੋਤਿ, ਦਾਮਨਿ, ਦਾਵਨਿ, ਦਾਲਿ । (ਧ) ਧ੍ਰੋਹਨਿ, ਧੁੰਧਿ, ਧੂਰਿ, ਧੀਰਿ, ਧੁਨਿ, ਧਰਤਿ, ਧਰਨਿ, ਧਰਣਿ, ਧੂੜਿ । (ਨ) ਨੀਹਿ, ਨਾਰਿ, ਨਿਰਤਿ, ਨਰਵਿਰਤਿ, ਨਿਰਵਿਰਤਿ, ਨਿਵਲਿ, ਨਵਹਾਣਿ । (ਪ) ਪਾਇ, ਪਹਿਤਿ, ਪੁਹਮਿ, ਪਿਠਿ, ਪੀਠਿ, ਪਤਲਿ, ਪਧੰਤਿ, ਪਰਭਾਤਿ, ਪਰੀਤਿ, ਪਬਣਿ, ਪ੍ਰਿਥਮਿ, ਪਰਾਲਿ, ਪਰਵਿਰਤਿ, ਪੁਰਾਇਨਿ, ਪਰਸੂਤਿ, ਪਲਰਿ, ਪਾਵਸਿ । (ਫ) ਫਕੜਿ, ਫੂੜਿ । (ਬ) ਬਾਇ = (ਵਾਇ), ਬਈਅਰਿ, ਬਿਖੋਟਿ, ਬਿਜੁਲਿ, ਬੀਜੁਲਿ, ਬੰਧਚਿ, ਬੇਦਨਿ, ਬੰਧਾਨਿ, ਬੇਨਤਿ, ਬਾਰਿ, ਬੇਰਿ, ਬਿਪਤਿ, ਬਰਤਨਿ, ਬਿਰਤਿ, ਬਾਨਿ, ਬਾਰਿ (ਵਾੜਿ), ਬੇਲਿ, ਬਿਥਿ । (ਭ) ਭੁਇ, ਭਸਮੜਿ, ਭਾਹਿ, ਭਠਿ, ਭਿਤਿ, ਭੀਤਿ, ਭੀਰਿ, ਭਰਾਤਿ, ਭੁਰਾਦਿ, ਭਾਵਰਿ, ਭਾੜਿ । (ਮ) ਮਾਇ, ਮੁਸਟਿ, ਮੂਹਤਿ, ਮਿਚਲਿ, ਮੋਹਨਿ, ਮਾਗਨਿ, ਮੁੰਦਣਿ । (ਰ) ਰਾਸਿ, ਰਹਿਰਾਸਿ, ਰੰਗਨਿ, ਰਾਗਨਿ, ਰੋਗਣਿ, ਰੰਡਣਿ, ਰੈਣਿ, ਰੈਨਿ, ਰਾਤਿ, ਰੁਤਿ, ਰਯਨਿ, ਰਾਰਿ, ਰਵਣਿ । (ਲ) ਲਾਹਣਿ, ਲਾਹਨਿ, ਲੇਖਣਿ, ਲਾਗਿ, ਲੂਟਿ, ਲੇਟਣਿ, ਲਬਧਿ । (ਵ) ਵਾਇ, ਵਿਖੋਟਿ, ਵੇਗਾਰਿ, ਵਾਰਿ, ਵਿਰਤਿ, ਵਰਤਣਿ, ਵੇਲਿ, ਵਾੜਿ । (ੜ) ੜਾੜਿ ।

## ਪੁਲਿੰਗ

ਓਦਧਿ, ਕਬਿ, ਨਖਿਆਤਿ, ਪੰਖਿ, ਬੇਣਿ, ਬਨਰਾਇ, ਬਨਾਰਸਿ, ਰਾਇ ।

## ਵਿਸੇਸਣ

ਅਠਸਠਿ, ਅਨੰਨਿ, ਆਦਿ, ਕੋਰਿ, ਕਰੋੜਿ, ਘਟਿ, ਘੁਘਿ, ਚਉਸਠਿ, ਚਾਰਿ, ਚਿਲਮਿਲਿ, ਝਿਲਮਿਲਿ, ਤ੍ਰੀਨਿ, ਧਨਾਢਿ, ਬਿਰਧਿ, ਬਿਪਰੀਤਿ, ਭਾਗਠਿ, ਮਸਟਿ।

## ਸੰਬੰਧਕ

ਊਪਰਿ, ਅਰਥਿ, ਅੰਦਰਿ, ਅੰਤਰਿ, ਸਾਥਿ, ਸੰਗਿ, ਸਮਸਰਿ, ਸਰਿ, ਸਮਾਨਿ, ਸਮੇਤਿ, ਹੇਠਿ, ਕਨਿ, ਤੁਰਿ, ਤਲਿ, ਤੁਲਿ, ਧਿਰਿ, ਨਜੀਕਿ, ਨਾਲਿ; ਪਰਿ, ਪਾਸਿ, ਪਾਹਿ ਪਹਿ, ਬਿਚਿ ਬਦਲਾਵਨਿ, ਬਰਾਬਰਿ, ਭਤਿ, ਭੀਤਰਿ, ਭਰਿ; ਮਹਿ ਮਾਹਿ, ਮੰਝਿ, ਮਝਾਰਿ, ਮਝੂਰਿ, ਵਾਗਿ, ਵਿਚਿ।

## ਕ੍ਰਿਆ ਵਿਸੇਸਣ

ਓਤਿ ਪੋਤਿ, ਓੜਿ, ਉਪਜੰਪਿ, ਉਰਧਿ, ਅਜਾਇ, ਅਤ੍ਰਿ, ਅੰਤਿ, ਇਨ ਬਿਧਿ। ਸਾਸਿ ਗਿਰਾਸਿ, ਸਦਾਕਾਰਿ, ਸਿਰਿ ਭਾਰਿ, ਸਰਬਤਿ, ਹਜੂਰਿ, ਹੁਣਿ, ਹਦੂਰਿ, ਕਿਉ ਕਰਿ, ਕਿਤੁ ਭਤਿ, ਕਿਤੁ ਅਰਥਿ, ਕਲ੍ਹਿ, ਕਦਿ, ਕਾਹਿ, ਕਾ ਕਰਿ, ਕਤਹਿ (ਨ)। ਜੌ ਕਰਿ, ਜੇ ਕਰਿ, ਜਿਤੁ ਕਰਿ, ਜਿਹ ਧਿਰਿ, ਜੁਗਿ ਜੁਗਿ, ਜਿਧਰਿ, ਜਿਨਿ (=ਮਤ), ਜ ਮਿ, ਝਬਕਿ, ਝਿੰਮਿ ਝਿੰਮਿ। ਤਉਪਰਿ, ਤਦਿ, ਤਬਹਿ, ਤਾਮਿ, ਦਹਦਿਸਿ, ਦਿਨਸੁ ਰੈਣਿ, ਦੂਰਿ, ਦੂਰਹਿ, ਧੁਰਿ, ਧ੍ਰਕਿ, ਨਾਹਿ, ਨਾਹਨਿ, ਨੀਮਿ, ਨਿਦਾਨਿ, ਨਾਨਾ ਬਿਧਿ, ਨੇਰਿ, ਨੇੜਿ। ਪਾਰਿ, ਪੂਰਿ, ਪੁਰੁ ਕਰਿ, ਪਰਤਖਿ, ਫੁਨਿ, ਫਿਰਿ ਘਿਰਿ, ਫਿਰਿ ਫਿਰਿ, ਫਰੱਕਿ, ਬੇਗ, ਬਾਦਿ, ਬਾਦਹਿ, ਬਹੁਰਿ, ਬਾਹੁੜਿ, ਬਹੋਰਿ, ਭਰਪੂਰਿ, ਮਨਹਿ, ਮੂਲਿ। ਯਦਿ, ਰੋਗਿ, ਵਖਿ, ਵਤਿ, ਵਲਿ ਵਲਿ, ਵਾਰਿ ਵਾਰਿ।

# ਪੰਜਾਬੀ ਮੁਹਾਵਰੇ

ਉਜਾੜ ਵਿਚ ਪੁਕਾਰਨਾ—ਵਿਅਰਥ ਰੌਲਾ ਪਾਉਣਾ।
ਓਸ ਦੇ ਆਖਿਐ ਕੋਈ ਨ ਲਗੈ 'ਨਿਤ ਓਜਾੜੀ ਪੂਕਾਰੇ ਖਲਾ' ॥੧॥੧੫॥
—ਗਉੜੀ ਕੀ ਵਾਰ ਮ: ੪, ਪੰ. ੩੦੮

ਅੰਗ ਕਰਨਾ—ਸਹਾਇਤਾ ਕਰਨੀ।
ਨਾਨਕ ਕਾ 'ਅੰਗੁ ਕੀਆ ਕਰਤਾਰਿ' ॥੪॥੧੪॥ —ਗੋਂਡ ਮ: ੫, ਪੰ: ੮੬੬

ਸਿਰ ਖੁਰ—ਸਿਰ ਤੋਂ ਪੈਰਾਂ ਤਕ, ਸਾਰੀ ਦੀ ਸਾਰੀ।
ਨਾਨਕ ਸਚੇ ਨਾਮ ਬਿਨੁ 'ਸਿਰ ਖੁਰ ਪਤਿ' ਪਾਟੀ ॥੨॥੨੦॥
—ਮਲਾਰ ਕੀ ਵਾਰ, ਪੰ: ੧੨੮੭

ਹਥ ਮਰੋੜਨੇ—ਪਛਤਾਉਣਾ।
ਤਪਿ ਤਪਿ ਲੁਹਿ ਲੁਹਿ 'ਹਾਥ ਮਰੋਰਉ' ॥੧॥੧॥
—ਸੂਹੀ ਫਰੀਦ ਜੀ, ਪੰ: ੭੯੪

ਕਾ ਲਉਣਾ (ਸਿਰ ਤੇ)—ਮੰਦੇ ਦਿਨ ਆਉਣੇ।
ਤੇਰੀ ਗਰਦਨਿ ਊਪਰਿ'ਲਵੈ ਕਾਉ'।੧॥੧॥—ਬਸੰਤ ਰਵਿਦਾਸ ਜੀ,ਪੰ: ੧੧੯੬

ਕੰਠਿ ਲਾਉਣਾ—ਅਪਨਾਉਣਾ।
ਜਿਉ ਹਰਿ ਜਨ 'ਰਾਖੈ ਕੰਠਿ ਲਾਇ' ॥੩॥੪॥
—ਰਾਮਕਲੀ ਮ: ੫ ਅਸਟਪਦੀਆ, ਪੰ: ੯੧੪

ਕੰਧੁ ਪੈਣਾ—ਸਰੀਰ ਛਿੱਜਣਾ, ਤਾਕਤ ਨਾਸ ਹੋਣੀ।
ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ 'ਪੜੈ ਨ ਕੰਧੁ' ॥੪॥੧੩॥
—ਰਾਮਕਲੀ ਕੀ ਵਾਰ ਮ: ੩, ਪੰ: ੯੫੨

ਕੰਨ ਧਰਨਾ—ਗਹੁ ਨਾਲ ਸੁਣਨਾ, ਵਿਚਾਰਨਾ।
ਪੋਥੀ ਗੀਤ ਕਵਿਤ ਕਿਛੁ 'ਕਦੇ ਨ ਕਰਨਿ ਧਰਿਆ' ॥੪॥੨੬॥
—ਸਿਰੀ ਰਾਗ ਮ: ੫, ਪੰ: ੭੦

ਕੰਨੀ ਸੁਣਨਾ—ਕੰਨ ਦੇ ਕੇ ਸੁਣਨਾ, ਧਿਆਨ ਨਾਲ ਸੁਣਨਾ ।

ਇਹ ਜਗ ਮੈ ਰਾਮ ਨਾਮੁ ਸੋ ਤਉ 'ਨਹੀ ਸੁਨਿਓ ਕਾਨ' ॥੧॥੩॥

—ਜੈਜਾਵੰਤੀ ਮ: ੯, ਪੰ: ੧੩੫੨

'ਦੇ ਕੰਨੁ ਸੁਣਹੁ' ਅਰਦਾਸਿ ਜੀਉ ॥੧੨॥੨॥੨੯॥

—ਸਿਰੀ ਰਾਗੁ ਮ: ੫, ਪੰ: ੭੪

ਸਚੈ 'ਸੁਣਿਆ ਕੰਨੁ ਦੇ' ਧੀਰਕ ਦੇਵੈ ਸਹਜਿ ਸੁਭਾਇ ॥੨॥੭॥

—ਮਲਾਰ ਕੀ ਵਾਰ ਮ: ੧, ਪੰ. ੧੨੮੧

ਕੰਨੁ ਕੱਢ ਸਕਣਾ—ਟਾਕਰਾ ਕਰ ਸਕਣਾ ।

ਹਉ ਆਇਆ ਸਾਮੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥

'ਕੰਨੁ ਕੋਈ ਕਢਿ ਨ ਹੰਘਈ' ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥੨੯॥

—ਸਿਰੀ ਰਾਗ ਮ: ੫, ਪੰ: ੭੩

ਖਾਕੁ ਛਾਨਣਾ—ਭਟਕਦੇ ਫਿਰਨਾ ।

ਕਉਡੀ ਕਉਡੀ ਕਉ 'ਖਾਕੁ ਸਿਰਿ ਛਾਨੈ ॥੩॥੫੨॥

—ਰਾਮਕਲੀ ਮ: ੫, ਪੰ: ੮੯੯

ਗਲਿ ਲਾਉਣਾ—ਅਪਨਾਉਣਾ (ਵੇਖੋ 'ਕੰਠਿ ਲਾਉਣਾ') ।

ਨਾਨਕ ਬਖਸਿ ਮਿਲਾਇਅਨੁ 'ਰਖੇ ਗਲਿ ਲਾਏ' ॥੨੧॥

—ਰਾਮਕਲੀ ਕੀ ਵਾਰ ਮ: ੫, ਪੰ: ੯੬੬

ਗੰਗਾ ਕਾ ਨੀਰ—ਮਹਾ ਪਵਿਤ੍ਰ ਤੇ ਨਿਰਮਲ ।

ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ 'ਗੰਗਾ ਕਾ ਨੀਰ' ॥੨॥੧੨॥

ਸਲੋਕ ਮ: ੧, ਰਾਮਕਲੀ ਕੀ ਵਾਰ ਮ: ੩, ਪੰ. ੯੫੨

ਚਾਖੁ ਲਗਣੀ—ਨਜਰ ਲੱਗ ਜਾਣੀ ।

ਤੰਤ੍ਰੁ ਮੰਤ੍ਰੁ ਨਹ ਜੋਹਈ ਤਿਤੁ 'ਚਾਖੁ ਨ ਲਾਗੈ' ॥੬੮॥

—ਬਿਲਾਵਲੁ ਮ: ੫, ਪੰ: ੮੧੮

ਚਾੜੀ ਖਾਣੀ—ਚੁਗਲੀ ਲਾਣੀ ।

ਲੋਕ ਮੁਹਾਵਹਿ 'ਚਾੜੀ ਖਾਹਿ'॥੧॥੧੧॥—ਰਾਮਕਲੀ ਕੀ ਵਾਰ ਮ: ੩, ਪੰ. ੯੫੧

ਚਿਤ ਵਿਚ ਪਾਉਣਾ—ਪਰਵਾਹ ਕਰਨੀ ।

'ਕਿਸ ਹੀ ਚਿਤਿ ਨ ਪਾਵਈ' ਬਿਸਰਿਆ ਸਭ ਸਾਕ ॥

ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥੨॥੧॥੭੧॥
—ਸਿਰੀ ਰਾਗੁ ਮ: ੫, ਪੰ: ੪੨

ਛਾਈ ਮਾਈ ਹੋ ਜਾਣਾ—ਨਾਸ ਹੋ ਜਾਣਾ, ਲੋਪ ਹੋ ਜਾਣਾ।
ਕਹਾ ਸੁ ਪਾਨ ਤੰਬੋਲੀ ਹਰਮਾ 'ਹੋਈਆ ਛਾਈ ਮਾਈ' ॥੨।੧੨॥
—ਆਸਾ ਮ: ੧ ਅਸਟਪਦੀਆ, ਪੰ. ੪੧੭

ਛਹਿਬਰ ਲਾ ਕੇ ਵੱਸਣਾ—ਬਹੁਤ ਵਰਖਾ ਹੋਣੀ।
ਦੁਖ ਭੁਖ ਕਾੜਾ ਸਭ ਚੁਕਾਇਸੀ ਮੀਹੁ 'ਵੁਠਾ ਛਹਬਰ ਲਾਇ' ॥੩॥੩੪॥
—ਸਾਰੰਗ ਕੀ ਵਾਰ, ਪੰ. ੧੨੫੦

ਠਹ ਮਾਰਨਾ—ਥਾ ਮਾਰ ਦੇਣਾ, ਜਾਨੋਂ ਮੁਕਾ ਦੇਣਾ।
ਦੁਸਮਨ ਦੂਤ ਜਮਕਾਲੁ 'ਠੇਹ ਮਾਰਉ' ਹਰਿ ਸੇਵਕ ਨੇੜਿ ਨ ਜਾਈ ਜੀਉ ॥
੨॥੨॥੮॥ —ਮਾਰੂ ਮ: ੪ ਘਰੁ ੫, ਪੰ. ੬੬੮

ਡਉਰੂ ਵਜਾ ਕੇ—ਗੱਜ ਵੱਜ ਕੇ, ਬਲ ਦੇ ਮਾਣ ਤੇ।
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ' ॥੧॥੪॥
—ਰਾਮਕਲੀ ਕੀ ਵਾਰ ਮ: ੩, ਪੰ. ੬੫੪

ਤਤੀ ਵਾਉ ਨਾ ਲੱਗਣੀ—ਕੋਈ ਨੁਕਸਾਨ ਨਾ ਹੋਣਾ।
ਚਿਤਿ ਆਵੈ ਓਸੁ ਪਾਰਬ੍ਰਹਮੁ 'ਲਗੈ ਨ ਤਤੀ ਵਾਉ' ॥੧॥੧॥੨੬॥
—ਸਿਰੀ ਰਾਗੁ ਮ: ੫, ਪੰ: ੭੦

ਥਾਇ ਪੈਣਾ—ਕਬੂਲ ਹੋਣਾ।
ਸਬਦਿ ਮਿਲਹਿ ਤਾ ਹਰਿ ਮਿਲੈ 'ਸੇਵਾ ਪਵੈ ਸਭ ਥਾਇ' ॥੪॥੩॥੩੬॥
—ਸਿਰੀ ਰਾਗੁ ਮ: ੩, ਪੰ. ੨੭

ਦੁਖ ਸੁਖ ਕਰ ਕੇ—ਕਸਟ ਝੱਲ ਝੱਲ ਕੇ ਦੁੱਖਾ ਨੂੰ ਸੁਖ ਜਾਣ ਕੇ।
'ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥ ਮਰਤੀ ਬਾਰ ਇਕਸਰ ਦੁਖੁ ਪਾਇਆ॥
੨॥੧॥ —ਸੂਹੀ ਕਬੀਰ ਜੀ, ਪੰ: ੭੯੨

ਦੁਖ ਰੋਣੇ—ਕੀਰਨੇ ਕਰਨੇ, ਦੁੱਖ ਫਰੋਲਣੇ, ਝੂਰਨਾ।
ਜੋ ਮੋਹਿ ਮਾਇਆ ਚਿਤੁ ਲਾਇਦੇ, ਸੇ ਛੋਡਿ 'ਚਲੇ ਦੁਖੁ ਰੋਇ' ॥੧॥
—ਸਿਰੀ ਰਾਗੁ ਮ. ੪ ਵਣਜਾਰਾ, ਪੰ: ੮੧

ਦੁਇ ਦੁਇ ਲੋਚਨ ਵੇਖਣਾ—ਚੰਗੀ ਤਰ੍ਹਾਂ ਚੁਫੇਰੇ ਤੱਕਣਾ।

'ਦੁਇ ਦੁਇ ਲੋਚਨ ਪੇਖਾ' ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥੧॥੪॥

—ਸੋਰਠਿ ਕਬੀਰ ਜੀ, ਪੰ: ੬੫੫

ਦੁਲੀਚਾ ਪਾਇ ਬਹਿਣਾ—ਸਦਾ ਲਈ ਕਾਇਮ ਰਹਿਣਾ।

ਬੀਜਉ ਸੂਝੈ ਕੋ ਨਹੀ 'ਬਹੈ ਦੁਲੀਚਾ ਪਾਇ' ॥੪੬॥ —ਓਅੰਕਾਰ, ਪੰ: ੯੩੬

ਨਾਕ ਸਰ ਹੋਣਾ—ਨੱਕ ਜਿੰਦ ਆ ਜਾਣੀ।

ਇਹ ਮੁੰਡੀਆ ਸਗਲੋ ਦ੍ਰਬੁ ਖੋਈ ॥ ਆਵਤ ਜਾਤ 'ਨਾਕ ਸਰ ਹੋਈ' ॥੩॥੬॥

—ਗੋਂਡ ਕਬੀਰ ਜੀ, ਪੰ: ੮੭੧

ਨਖ ਸਿਖ ਚੀਨਣਾ—ਪੈਰਾ ਤੋ ਸਿਰ ਤਕ ਪੜਤਾਲਣਾ, ਚੰਗੀ ਤਰ੍ਹਾਂ ਪੜਤਾਲ ਕਰਨੀ।

'ਜਬ ਨਖ ਸਿਖ ਇਹੁ ਮਨੁ ਚੀਨ੍ਾ' ॥ ਤਬ ਅੰਤਰਿ ਮਜਨੁ ਕੀਨਾ ॥੧॥੧੦॥

—ਰਾਮਕਲੀ ਕਬੀਰ ਜੀ, ਪੰ: ੯੭੧

ਨੈਣ ਅਲੋਇ ਦੇਖਣਾ—ਅੱਖਾ ਉਘਾੜ ਕੇ ਵੇਖਣਾ, ਗਹੁ ਨਾਲ ਵੇਖਣਾ।

ਸਭਿ ਥਾਨ 'ਦੇਖੇ ਨੈਣ ਅਲੋਇ' ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥੮॥੪॥

—ਰਾਮਕਲੀ ਮ: ੫ ਅਸਟਪਦੀਆ, ਪੰ: ੯੧੫

ਨੈਨ ਪਸਾਰਿ ਦੇਖਣਾ—ਗਹੁ ਨਾਲ ਵੇਖਣਾ।

ਕਹਾ ਸੁ ਭਾਇਓ ਮੀਤ ਹੈ 'ਦੇਖੁ ਨੈਨ ਪਸਾਰਿ' ॥੩॥੩੧॥

—ਬਿਲਾਵਲੁ ਮ: ੫, ਪੰ. ੮੦੮

ਨੀਰੁ ਵਿਰੋਲਣਾ—ਪਾਣੀ ਰਿੜਕਣਾ, ਵਿਅਰਥ ਕੰਮ ਕਰਨੇ।

ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ ॥ ਦੂਜੈ ਭਾਇ ਸਦਾ ਦੁਖੁ ਹੈ 'ਨਿਤ ਨੀਰੁ ਵਿਰੋਲੈ' ॥੧੭॥ —ਰਾਮਕਲੀ ਕੀ ਵਾਰ ਮ: ੩, ਪੰ: ੯੫੫

ਪਾਈ ਭਰੀ ਜਾਣੀ—ਉਮਰ ਮੁੱਕ ਜਾਣੀ।

ਮੁਹਲਤਿ ਪੁਨੀ 'ਪਾਈ ਭਰੀ' ਜਾਨੀਅੜਾ ਘਤਿ ਚਲਾਇਆ ॥੧॥੧॥

—ਵਡਹੰਸੁ ਮ: ੧ ਅਲਾਹਣੀਆ, ਪੰ: ੫੭੮

ਪੈ ਸਉਣਾ—ਬੇ-ਪਰਵਾਹ ਹੋ ਕੇ ਸੌਣਾ, ਜੀਵਨ-ਮਨੋਰਥ ਵਲੋਂ ਬੇ-ਪਰਵਾਹ ਰਹਿਣਾ।

ਨਿੰਦ੍ਰਾ ਬਿਨੁ ਨਰੁ 'ਪੈ ਸੋਵੈ' ॥ ਬਿਨੁ ਬਾਸਨ ਖੀਰੁ ਬਿਲੋਵੈ ॥੨॥੩॥

—ਬਸੰਤੁ ਕਬੀਰ ਜੀ, ਪੰ: ੧੧੯੪

ਪਾਸਾ ਢਾਲਣਾ—ਚਉਪੜ ਦੀ ਬਾਜ਼ੀ ਖੇਡਣੀ।

ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ 'ਢਾਲਿ ਜੁ ਜਾਨਹਿ ਪਾਸਾ' ॥੪॥੪॥

—ਸੂਹੀ ਲਲਿਤ, ਕਬੀਰ ਜੀ, ਪੰ: ੭੯੩

ਪਟੰਬਰ ਤਾਣ ਸਉਣਾ—ਨਿਸਚਿੰਤ ਹੋ ਜਾਣਾ।

ਮੰਦਰਿ 'ਸੋਵਹਿ ਪਟੰਬਰ ਤਾਨਿ' ॥੫॥੯॥ —ਰਾਮਕਲੀ ਕਬੀਰ ਜੀ, ਪੰ: ੯੭੧

ਪੋਤੈ ਪੁੰਨੁ ਹੋਣਾ—ਚੰਗੇ ਭਾਗ ਹੋਣੇ।

ਜਿਨ ਕਉ 'ਪੋਤੈ ਪੁੰਨੁ ਹੈ' ਤਿਨ੍ ਵਾਤਿ ਸਿਪੀਤੀ ॥੧੦॥

—ਰਾਮਕਲੀ ਕੀ ਵਾਰ ਮ: ੩, ਪੰ: ੯੫੧

ਪਿੜੁ ਮਲਿ ਕੇ ਜਾਣਾ—ਬਾਜ਼ੀ ਜਿੱਤ ਕੇ ਜਾਣਾ।

ਜਿਸੁ ਤੂੰ ਮੇਲਹਿ ਸੋ ਮਿਲੈ 'ਜਾਇ ਸਚਾ ਪਿੜੁ ਮਲਿ' ॥੭॥੧੧॥

—ਸਿਰੀ ਰਾਗੁ ਮ: ੧ ਅਸਟਪਦੀਆ, ਪ: ੬੦

ਬੀਸ ਬਿਸੁਏ—ਪੂਰੇ ਤੌਰ ਤੇ।

'ਬੀਸੁ ਬਿਸੁਏ' ਜਾ ਮਨੁ ਠਹਰਾਨੇ ॥੨॥੧੬॥ —ਰਾਮਕਲੀ ਮ: ੫, ਪੰ: ੮੮੭

ਬਾਹ ਲੁਡਾ ਕੇ ਤੁਰਨਾ—ਅਹੰਕਾਰ ਵਿਚ ਮਸਤ ਹੋ ਕੇ ਤੁਰਨਾ।

ਸੁਣਿ ਸੁਣਿ ਕਾਮ ਗਹੇਲੀਏ 'ਕਿਆ ਚਲਹਿ ਬਾਹ ਲੁਡਾਇ' ॥੧॥੨੮॥੬੧॥

—ਸਿਰੀ ਰਾਗੁ ਮ: ੩, ਪੰ: ੩੭

ਬਣਿ ਆਉਣੀ—ਫੱਬਣਾ, ਇੱਜ਼ਤ ਹੋ ਜਾਣੀ।

ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ 'ਤਿਸੁ ਬਣਿ ਆਵੈ' ॥੨॥੪॥

—ਰਾਮਕਲੀ ਮ: ੫, ਪੰ: ੮੮੩

ਬਲਦੀ ਅੰਦਰ ਤੇਲ ਘਤਣਾ—ਕਿਸੇ ਵਿਗੜੇ ਕੰਮ ਨੂੰ ਹੋਰ ਵਿਗਾੜਨਾ।

'ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ' ।੨੪।—ਮਲਾਰ ਕੀ ਵਾਰ,ਪੰ. ੧੨੯੯

ਭਸੁ ਪੁਣੇਦੇ ਵੱਤਣਾ—ਖੇਹ ਛਾਣਦੇ ਫਿਰਨਾ, ਟੱਕਰਾਂ ਮਾਰਨਾ, ਜ਼ੋਰ ਲਾ ਲੈਣਾ।

ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥
'ਹਭੇ ਭਸੁ ਪੁਣੇਦੇ ਵਤਨੁ' ਜਾ ਮੈ ਸਜਣੁ ਤੂ ਹੈ ॥੨॥੧੩॥
—ਰਾਮਕਲੀ ਕੀ ਵਾਰ ਮ: ੫, ਪ: ੯੬੩

ਮੂੰਹ ਦੇਣਾ—ਸਾਹਮਣੇ ਹੋਣਾ, ਮੱਥੇ ਲੱਗਣਾ।

ਆਪਣਾ ਪਿਰੁ ਨ ਪਛਾਣਹੀ 'ਕਿਆ ਮੁਹੁ ਦੇਸਹਿ ਜਾਇ' ॥੧॥੨੯॥੬੧॥
—ਸਿਰੀ ਰਾਗ ਮ: ੩, ਪੰ: ੩੭

ਮੁਹਤਾਜੀ ਕੱਢਣਾ—ਅਰਥੀਏ ਹੋਣਾ।

ਤਿਸ ਕੀ 'ਮੁਹਤਾਜੀ ਲੋਕੁ ਕਢਦਾ' ਹੋਰਤੁ ਹਟਿ ਨ ਵਥੁ ਨ ਵੇਸਾਹੁ ॥੭॥
—ਬਿਲਾਵਲ ਕੀ ਵਾਰ, ਪੰ: ੮੫੨

ਮੂੰਹੋਂ ਮੂੰਹ (ਮੁਹੇ ਮੁਹਿ) ਚੋਟਾ (ਪਾਣਾ=ਜੁੱਤੀਆ) ਖਾਣੀਆ—ਬਹੁਤ ਮਾਰ ਪੈਣੀ।

ਵਜਹੁ ਗਵਾਏ ਅਗਲਾ 'ਮੁਹੇ ਮੁਹਿ ਪਾਣਾ ਖਾਇ' ॥੨੨॥
—ਆਸਾ ਦੀ ਵਾਰ

ਮਥੇ-ਵਾਲਿ ਪਛਾੜਨਾ—ਕੇਸਾ ਤੋ ਫੜ ਕੇ ਹੇਠ ਸੁੱਟਣਾ।

ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥
'ਮਥੇ ਵਾਲਿ ਪਛਾੜਿਅਨੁ' ਜਮ ਮਾਰਗਿ ਮੁਤੇ ॥੨੦॥
—ਗੂਜਰੀ ਕੀ ਵਾਰ ਮ: ੫, ਪੰ: ੫੨੩

ਮਰਣ ਜੀਵਣ ਕਉ—ਵੱਸਣ ਵਾਸਤੇ।

'ਮਰਣ ਜੀਵਣ ਕਉ' ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥੪॥
—ਰਾਮਕਲੀ ਮ: ੧, ਪੰ: ੮੭੭

ਰਾਸ ਆਉਣਾ—ਫੱਬਣਾ, ਲਾਹੇਵੰਦਾ ਹੋਣਾ।

ਕੀਆ ਗਰਬੁ 'ਨ ਆਵੈ ਰਾਸਿ' ॥੨॥੧੦॥ —ਗਉੜੀ ਮ: ੧, ਪੰ: ੧੫੪

ਰਾਸਿ ਕਰਨਾ—ਸਵਾਰਨਾ।

ਆਪਿ ਬਿਨਾਹੇ 'ਆਪਿ ਕਰੇ ਰਾਸਿ' ॥੪॥੮੦॥ —ਗਉੜੀ ਮ: ੫, ਪੰ: ੧੭੯

ਲਕੁ ਬੰਨ੍ਹਿ ਖਲੋਣਾ—ਤਤਪਰ ਰਹਿਣਾ ।
ਅਗਲੇ ਮੁਏ ਸਿ ਪਾਛੈ ਪਰੇ ॥ ਜੋ ਉਬਰੇ ਸੇ ਬੰਧਿ ਲਕੁ ਖਰੇ' ॥੧॥੭੯॥
—ਗਉੜੀ ਗੁਆਰੇਰੀ ਮ: ੫, ਪੰ. ੧੭੯

ਲਵੈ ਲਾਉਣਾ—ਬਰਾਬਰੀ ਕਰਨੀ ।
ਹਰਿ ਜੇਹਾ ਅਵਰੁ ਨ ਦਿਸਈ ਕੋਈ 'ਦੂਜਾ ਲਵੈ ਨ ਲਾਇ' ॥੧੩॥੧॥
—ਬਾਰਾਮਾਹਾ ਮਾਝ ਮ: ੫, ਪੰ: ੧੩੬

ਲੜਿ ਲਾਇ ਲੈਣਾ—ਅਪਨਾਉਣਾ, ਸਹਾਇਤਾ ਕਰਨੀ ।
'ਆਪਿ ਲੀਏ ਲੜਿ ਲਾਏ' ਕਿਰਪਾ ਧਾਰੀਆ ਜੀਉ ॥੩॥੧॥
—ਧਨਾਸਰੀ ਮ: ੫ ਛੰਤ, ਪੰ. ੬੯੧

ਵਿਣੁ ਪਾਣੀ ਡੁਬਿ ਮਰਨਾ—ਉਮਰ ਅਜਾਈ ਗਵਾ ਲੈਣੀ ।
ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ 'ਡੂਬਿ ਮੂਏ ਵਿਣੁ ਪਾਣੀ' ॥੧॥੭॥
—ਸੋਰਠਿ ਮ: ੩ ਚੌਤੁਕੇ, ਪੰ. ੬੦੨

ਪਉ ਮੁਕਣੇ—ਪਉ ਪੰਧ ਮੁੱਕ ਜਾਣੇ, ਪਉ ਪੰਧ ਮੋਕਲੇ ਹੋਣੇ ।
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ 'ਪਉ ਮੁਕਿਹਿ' ॥੫॥੧੪॥
ਸਵਈਏ ਮਹਲੇ ਤੀਜੇ ਕੇ, ਜਾਲਪ ਪੰ: ੧੩੯੪

## ਨਾਂਵੋਕਤੀ (Noun Phrases)

ਓਪਤਿ ਖਪਤਿ—ਉਤਪੱਤੀ ਤੇ ਨਾਸ ।
ਗੁਰਮੁਖਿ ਧਰਤੀ ਸਾਚੈ ਸਾਜੀ ॥ ਤਿਸ ਮਹਿ 'ਓਪਤਿ ਖਪਤਿ' ਸੁ ਬਾਜੀ॥੮੦।
—ਸਿਧ ਗੋਸਟਿ, ਪੰਨਾ ੯੪੧

ਆਲ ਜਾਲ—ਦੁਨੀਆ ਦੇ ਝੰਬੇਲੇ, ਦੁਨੀਆਵੀ ਲੋਖੇ ।
ਮੋ ਕਉ ਕਹਾ ਪੜ੍ਹਾਵਸਿ 'ਆਲ ਜਾਲ' ॥੧॥੪॥
—ਬਸੰਤ ਕਬੀਰ ਜੀ, ਪੰਨਾ ੧੧੯੪

ਆਲੁ ਪਤਾਲੁ—ਊਲ-ਜਲੂਲ ।
ਓਹੁ 'ਆਲੁ ਪਤਾਲੁ' ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ ॥੧੯॥
—ਗਉੜੀ ਕੀ ਵਾਰ ਮ: ੪, ਪੰਨਾ ੩੧੧

ਅਲੁ ਮਲੁ—ਜੂਠ ।
'ਅਲੁ ਮਲੁ' ਖਾਈ ਸਿਰਿ ਛਾਈ ਪਾਹੀ ॥੨॥੯॥ —ਆਸਾ ਦੀ ਵਾਰ

ਸੁਖ ਸਾਤਿ—ਪੂਰਨ ਸੁਖ ।

ਸੁਖ ਸਾਦਿ—ਪੂਰਨ ਸੁਖ ।

ਸਹਜੈ ਹੀ ਤੇ 'ਸੁਖ ਸਾਤਿ' ਹੋਇ ਬਿਨੁ ਸਹਜੈ ਜੀਵਣੁ ਬਾਦਿ ॥੨॥੬॥੨੩॥
—ਸਿਰੀ ਰਾਗੁ ਮ: ੩ ਅਸਟਪਦੀਆ, ਪੰ ੬੮

'ਸੁਖ ਸਾਦਿ' ਘਰਿ ਆਇਆ ॥੧॥੮੪॥ —ਸੋਰਠਿ ਮ: ੫, ਪੰ: ੬੨੯

ਸਉਦਾ ਸੂਦੁ—ਸਉਦਾ-ਪਤ੍ਰ ।

ਨਿਤ 'ਸਉਦਾ ਸੂਦੁ' ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ॥੩॥੧੦॥੪੮॥
—ਗਉੜੀ ਬੈਰਾਗਣਿ ਮ: ੪, ਪੰ. ੧੬੬

ਸੋਗੁ ਦੂਖੁ—ਕਲੇਸ ।

ਹਰਿ ਗਾਉ ਮੰਗਲੁ ਨਿਤ ਸਖੀਏ 'ਸੋਗੁ ਦੂਖੁ' ਨ ਵਿਆਪਏ ॥੩੪॥
—ਰਾਮਕਲੀ ਮ: ੩ ਅਨੰਦੁ

ਸੂਝ ਬੂਝ—ਸਮਝ ।

ਮੂਰਖੁ ਸਬਦੁ ਨ ਚੀਨਈ 'ਸੂਝ ਬੂਝ' ਨਹ ਕਾਇ॥੫੩॥—ਓਅੰਕਾਰੁ, ਪੰ: ੯੩੮

ਸਿਫਤਿ ਸਨਾਈ—ਵਡਿਆਈ ।

ਨਾਨਕ ਨਾਮੁ ਧਿਆਈਐ ਸਚੁ 'ਸਿਫਤਿ ਸਨਾਈ' ॥੧੦॥
—ਰਾਮਕਲੀ ਕੀ ਵਾਰ ਮ: ੩, ਪੰ: ੯੫੧

ਸਾਝ ਪਾਤਿ—ਇੱਜਤ ਦੀ ਸਾਝ, ਭਾਈਚਾਰਾ ।

ਹਮ ਮੰਦੇ ਮੰਦੇ ਮਨ ਮਾਹੀ ॥ 'ਸਾਝ ਪਾਤਿ' ਕਾਹੂ ਸਿਉ ਨਾਹੀ ॥੨॥੩॥
—ਗਉੜੀ ਕਬੀਰ ਜੀ, ਪੰ: ੩੨੪

ਸਰ ਅਪਸਰ—ਚੰਗਾ ਮੰਦਾ ਸਮਾ ।

ਗੁਰਮੁਖਿ 'ਸਰ ਅਪਸਰ' ਬਿਧਿ ਜਾਣੈ ॥੩੧॥ —ਸਿਧ ਗੋਸਟਿ, ਪੰ: ੯੪੧

ਹਾਟੀ ਬਾਟੀ—ਕਿਰਤ-ਕਾਰ ।

'ਹਾਟੀ ਬਾਟੀ' ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥੭॥
—ਸਿਧ ਗੋਸਟਿ, ਪੰ: ੯੩੮

ਕਚੁ ਪਿਚੁ—ਫਿੱਕਾ ਬੋਲ ।

ਹੋਰ ਕਚੀ ਮਤੀ 'ਕਚੁ ਪਿਚੁ' ਅੰਧਿਆ ਅੰਧੁ ਬੀਚਾਰੁ ॥੨॥੧੧॥

—ਸਾਰੰਗ ਕੀ ਵਾਰ ਮ: ੪, ਪੰ: ੧੨੪੨

ਕਲਿ ਕਲੇਸ—ਦੁੱਖ ।

'ਕਲਿ ਕਲੇਸ' ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ॥੨॥੧੧॥

—ਗਉੜੀ ਮ: ੫ ਛੰਤ, ਪੰ. ੨੪੯

ਕੂੜੁ ਕੁਸਤੁ—ਝੂਠ ।

ਮਨਮੁਖੀ ਮਨ ਹਠਿ ਹਾਰਿਆ 'ਕੂੜੁ ਕੁਸਤੁ' ਕਮਾਇ ॥੨॥੧੨॥

—ਮ: ੩, ਸਿਰੀ ਰਾਗ ਕੀ ਵਾਰ, ਪੰ ੮੭

ਕੂੜੁ ਕਬਾੜੁ—ਕੂੜੁ ਕੁਸੱਤੁ ।

ਜੇ ਸਉ ਕੂੜੀਆ 'ਕੂੜੁ ਕਬਾੜੁ' ॥ ਭਾਵੈ ਸਭੁ ਆਖਉ ਸੰਸਾਰੁ ॥੪॥੪॥੬॥

—ਧਨਾਸਰੀ ਮ: ੧, ਪੰ. ੬੬੨

ਗਤਿ ਮਿਤਿ—ਪੂਰਨ ਸਰੂਪ ।

ਆਪਣੀ 'ਗਤਿ ਮਿਤਿ' ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥੩॥੪॥

—ਰਾਮਕਲੀ ਮ. ੫ ਘਰੁ ੧, ਪੰ: ੮੮੩

ਤੰਤੁ ਮੰਤੁ—ਟੂਣਾ ।

'ਤੰਤੁ ਮੰਤੁ' ਨਹ ਜੋਹਈ ਤਿਤੁ ਚਾਖੁ ਨ ਲਾਗੈ ॥੪॥੬੮॥

—ਬਿਲਾਵਲੁ ਮ: ੫, ਪੰ: ੮੧੮

ਥਾਉ ਕੁਥਾਉ—ਚੰਗਾ ਮਦਾ ਥਾਂ ।

ਓਇ 'ਥਾਉ ਕੁਥਾਉ' ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥੨॥੬॥

—ਰਾਮਕਲੀ ਕੀ ਵਾਰ ਮ. ੩, ਪੰ: ੯੫੦

ਪਤਿ ਸਾਖੁ—ਇੱਜਤ ।

ਜਸੁ ਜਾਚਉ ਦੇਵੈ 'ਪਤਿ ਸਾਖੁ' ॥੨੫॥ —ਓਅੰਕਾਰੁ, ਪੰ: ੯੩੩

ਮਤਾ ਮਸੂਰਤਿ—ਸਲਾਹ-ਮਸਵਰਾ ।

ਕਾਹੂ ਬਿਹਾਵੈ 'ਮਤਾ ਮਸੂਰਤਿ ॥੭॥੩ ।

—ਰਾਮਕਲੀ ਮ: ੫ ਅਸਟਪਦੀਆ, ਪੰ: ੯੧੪

ਰੁਖ ਬਿਰਖ—ਬਨਸਪਤੀ ।

ਕੇਤੇ 'ਰੁਖ ਬਿਰਖ' ਹਮ ਚੀਨੇ ਕੇਤੇ ਪਸੂ ਉਪਾਏ ॥੨॥੫॥੧੭॥

—ਗਉੜੀ ਬੈਰਾਗਣਿ ਮ: ੧, ਪੰ: ੧੫੬

ਰੋਲ ਘਚੋਲਾ—ਰੌਲਾ-ਗੌਲਾ ।

ਸਬਦੁ ਨ ਸੁਣਈ ਬਹੁ 'ਰੋਲ ਘਚੋਲਾ' ॥੨॥੪॥

—ਗਉੜੀ ਕੀ ਵਾਰ ਮ: ੪, ਪੰ: ੩੧੩

ਲੋਕੁ ਪਚਾਰਾ—ਵਿਖਾਵਾ ।

'ਲੋਕੁ ਪਚਾਰਾ' ਅੰਧੁ ਕਮਾਇ ॥੨॥੧੭॥ —ਰਾਮਕਲੀ ਮ: ੫, ਪੰ: ੮੯੯

ਵਣੁ ਤਿਣੁ—ਬਨਸਪਤੀ ।

ਗੁਰਿ 'ਵਣੁ ਤਿਣੁ' ਹਰਿਆ ਕੀਤਿਆ ਨਾਨਕ ਕਿਆ ਮਾਨੁਖ ॥੨॥੩॥

—ਰਾਮਕਲੀ ਕੀ ਵਾਰ ਮ: ੫, ਪੰ: ੯੫੮

ਵਲ ਛਲ—ਫ਼ਰੇਬ ।

ਓਇ 'ਵਲੁ ਛਲੁ' ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥

—ਗਉੜੀ ਕੀ ਵਾਰ ਮ: ੪, ਪੰ: ੩੧੪

## ਛੰਦ

ਛੰਦ ਅਨੁਸਾਰ ਅੱਖਰਾ ਦੀਆ ਮਾਤ੍ਰਾ ਦੋ ਕਿਸਮ ਦੀਆ ਹਨ—ਲਘੂ ਤੇ ਗੁਰੂ। 'ਲਘੂ' ਦਾ ਅਰਥ ਹੈ 'ਛੋਟੀ' ਅਤੇ 'ਗੁਰੂ' ਦਾ ਅਰਥ ਹੈ 'ਵੱਡੀ' । ਹੇਠ-ਲਿਖੀਆ ਮਾਤ੍ਰਾ ਲਘੂ ਹਨ—ਮੁਕਤਾ, (ਿ) ਅਤੇ ( ੁ); ਬਾਕੀ ਸਾਰੀਆ ਮਾਤ੍ਰਾ 'ਗੁਰੂ' ਹਨ । 'ਗੁਰੂ' ਮਾਤ੍ਰਾ 'ਲਘੂ' ਨਾਲੋਂ ਦੂਣੀ ਗਿਣੀ ਜਾਦੀ ਹੈ; ਭਾਵ, ਜੇ 'ਲਘੂ' ਨੂੰ ੧ ਅੰਕ ਦਿੱਤਾ ਜਾਏ ਤਾਂ 'ਗੁਰੂ' ਮਾਤ੍ਰਾ ਨੂੰ '੨' ਗਿਣਿਆ ਜਾਏਗਾ; ਜਿਵੇਂ, 'ਸਾਧੋ ਰਚਨਾ ਰਾਮਿ ਬਨਾਈ'—ਇਸ ਤੁਕ ਵਿਚ ਮਾਤ੍ਰਾਂ ਦੀ ਗਿਣਤੀ ਇਉਂ ਹੈ :—

ਸਾ—੨; ਧੋ—੨=੪ । ਰ—੧; ਚ—੧; ਨਾ—੨=੪ । ਰਾ—੨; ਮਿ—੧=੩ । ਬ—੧; ਨਾ—੨; ਈ—੨=੫ ।

ਕੁੱਲ ਜੋੜ =੧੬ ।

'ਕਵਿਤਾ' ਵਿਚ 'ਛੰਦ' ਤਿੰਨ ਤਰ੍ਹਾ ਦੇ ਹੁੰਦੇ ਹਨ :—

(੧) ਉਹ 'ਛੰਦ' ਜਿਨ੍ਹਾ ਦੀ ਬਣਤਰ ਖਾਸ ਗਿਣੀਆਂ-ਮਿਥੀਆਂ 'ਮਾਤ੍ਰਾ' ਦੇ ਹਿਸਾਬ ਹੁੰਦੀ ਹੈ, ਇਹਨਾ ਨੂੰ 'ਮਾਤ੍ਰਿਕ' ਛੰਦ ਆਖੀਦਾ ਹੈ; ਜਿਵੇਂ, 'ਦੋਹਿਰਾ'। 'ਦੋਹਿਰੇ' ਦੀਆ ੨੪ ਮਾਤ੍ਰਾ ਹੂੰਦੀਆ ਹਨ; ੧੩ ਅਤੇ ੧੧ ਮਾਤ੍ਰਾ ਤੇ 'ਬਿਸ੍ਰਾਮ' ਹੁੰਦਾ ਹੈ। ਅਖੀਰਲੀ ਮਾਤ੍ਰਾ ਸਦਾ 'ਲਘੂ' ਹੁੰਦੀ ਹੈ।

(੨) ਉਹ ਛੰਦ ਜਿਨ੍ਹਾ ਦੀ ਬਣਤਰ ਖਾਸ ਗਿਣੇ-ਮਿਥੇ 'ਅੱਖਰਾ' (ਵਰਣਾ) ਦੇ ਹਿਸਾਬ ਹੁੰਦੀ ਹੈ, ਇਹਨਾ ਨੂੰ 'ਵਰਣਿਕ' ਛੰਦ ਕਿਹਾ ਜਾਂਦਾ ਹੈ; ਜਿਵੇਂ 'ਕਬਿੱਤ'।

(੩) ਉਹ ਛੰਦ ਜਿਨ੍ਹਾਂ ਦੇ ਬਨਾਉਣ ਵਾਸਤੇ ਖਾਸ 'ਗਣ' ਨੀਯਤ ਹਨ। ਪਰ ਛੰਦਾ-ਬੰਦੀ ਦੇ ਇਹ ਨਿਯਮ ਕਵੀ ਜਨਾ ਦੀ ਰਾਹਬਰੀ ਅਤੇ ਸਹੂਲਤ ਵਾਸਤੇ ਹੁੰਦੇ ਹਨ; ਉਹਨਾਂ ਨੂੰ ਬੰਧਨ ਨਹੀਂ ਪਾ ਸਕਦੇ। ਜਿਥੇ ਕਿਤੇ ਕਵੀ ਆਪਣੇ ਖਿਆਲ ਦੀ ਉਡਾਰੀ ਦੇ ਰਾਹ ਵਿਚ 'ਮਾਤ੍ਰਾ' ਅਤੇ 'ਵਰਣਾ' ਦੀ ਇਸ ਗਿਣਤੀ ਨੂੰ ਰੁਕਾਵਟ ਸਮਝਦਾ ਹੈ, ਉਹ ਇਸ ਬੰਧਨ ਤੋਂ ਉਚੇਰਾ ਹੋ ਜਾਂਦਾ ਹੈ; ਤੇ 'ਮਾਤ੍ਰਾ' ਜਾ 'ਵਰਣ' ਵਧ-ਘਟ ਭੀ ਵਰਤ ਲੈਂਦਾ ਹੈ। ਨਿਰਾ ਇਹੀ ਨਹੀਂ; ਜੇ ਲੋੜ ਪਏ, ਤਾ ਕਵੀ ਲਫਜਾ ਦੇ ਅਸਲੀ 'ਵਿਆਕਰਣਿਕ ਜੋੜ' ਨੂੰ ਭੀ ਵਧਾ ਘਟਾ ਕੇ ਉਸ ਦੀਆ 'ਮਾਤ੍ਰਾ' ਵਧ ਘਟ ਕਰ ਲੈਂਦਾ ਹੈ।

'ਗੁਰਬਾਣੀ' ਵਿਚ ਭੀ ਛੰਦਾ-ਬੰਦੀ ਦੀਆ ਇਹ ਤਬਦੀਲੀਆ ਕਈ ਥਾਈਂ ਮਿਲਦੀਆ ਹਨ, ਜਿਨ੍ਹਾ ਨੂੰ ਸਮਝਣ ਵਾਸਤੇ ਕੁਝ ਉਦਾਹਰਣ ਅਤੇ ਪ੍ਰਮਾਣ ਦਿੱਤੇ ਜਾਂਦੇ ਹਨ।

(੧) 'ਲਘੂ' ਮਾਤ੍ਰਾ ਤੋਂ 'ਗੁਰੂ' ਬਨਾਣ ਵਾਸਤੇ—

(ੳ) ਲਫਜ 'ਮਨਿ' ਵਿਚ ਦੋ ਮਾਤ੍ਰਾ ਹਨ; ਇਸ ਤੋਂ 'ਮੰਨਿ' ਬਣਾ ਕੇ ੩ ਮਾਤ੍ਰਾ-ਕੀਤੀਆ ਗਈਆ ਹਨ :

ਹਉਮੈ ਵਿਚਹੁ ਦੂਰਿ ਕਰਿ ਸਚੁ 'ਮੰਨਿ' ਵਸਾਏ ॥੧੭॥

—ਸੂਹੀ ਕੀ ਵਾਰ ਮ: ੩, ਪੰ: ੭੯੧

(ਅ) ਸਬਦ 'ਜਗਤੁ' ਵਿਚ ੩ ਮਾਤ੍ਰਾ ਹਨ, ਇਸ ਤੋਂ 'ਜਗਤ੍ਰੁ'

ਬਣਾ ਕੇ ੪ ਮਾਤ੍ਰਾ ਬਣਾ ਲਈਆ ਗਈਆ ਹਨ :
ਜੈ ਜੈਕਾਰੁ 'ਜਗਤ੍ਰ' ਮਹਿ ਲੋਚਹਿ ਸਭਿ ਜੀਆ ॥੧॥੧੨॥੩੦॥

—ਬਿਲਾਵਲੁ ਮ: ੫

(ੲ) ਲਫਜ 'ਤਨੁ' ਦੀਆ ੨ ਮਾਤ੍ਰਾਂ ਹਨ; ਇਸ ਤੋਂ 'ਤੰਨੁ' ਬਣਾ ਕੇ ੩ ਮਾਤ੍ਰਾ ਵਰਤੀਆਂ ਹਨ :
ਮਨੁ 'ਤੰਨੁ' ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥੨॥੧॥੩॥

—ਸੂਹੀ ਛੰਤ ਮ: ੫ ਘਰੁ ੨, ਪੰ: ੭੭੮

(੨) 'ਗੁਰੂ' ਮਾਤ੍ਰਾ ਤੋਂ ਲਘੂ—

(ੳ) ਲਫਜ 'ਸੰਕਾ' ੪ ਮਾਤ੍ਰਾ ਤੋਂ 'ਸੰਕ' ੩ ਮਾਤ੍ਰਾਂ :
ਏਹੁ ਮਨੁ ਦੀਜੈ 'ਸੰਕ' ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥੨॥੧॥

—ਸੂਹੀ ਮ: ੫ ਛੰਤ, ਪੰ: ੭੭੭

(ਅ) 'ਤਾਣਾ' ਤੋਂ 'ਤਾਣੁ' :
ਨਾਨਕ ਕੂੜੈ ਕਤਿਐ ਕੂੜਾ ਤਣੀਐ 'ਤਾਣੁ' ॥੧॥੧੪॥

—ਮ. ੧, ਸੂਹੀ ਕੀ ਵਾਰ, ਪੰ: ੭੯੦

## (ˉ) ਕਿ (_)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਲਫਜ ਐਸੇ ਮਿਲਦੇ ਹਨ, ਜਿਨ੍ਹਾ ਦੇ ਕਿਸੇ ਅੱਖਰ ਨਾਲ 'ˉ' ਅਤੇ (_ ਦੋਵੇਂ ਮਾਤ੍ਰਾ ਵਰਤੇ ਹੋਏ ਹਨ। (_) ਵਾਲੇ ਅੱਖਰ ਦੀ ਇੱਕ ਮਾਤ੍ਰਾ ਹੁੰਦੀ ਹੈ, ਅਤੇ (ˉ) ਵਾਲੇ ਅੱਖਰ ਦੀਆ ਦੋ। ਕਵਿਤਾ ਵਿਚ ਕਈ ਵਾਰੀ ਇਕ ਮਾਤ੍ਰਾ ਵਾਲੇ ਅੱਖਰ ਨੂੰ 'ਦੁ-ਮਾਤ੍ਰਿਕ' ਬਨਾਣਾ ਪੈ ਜਾਦਾ ਹੈ; ਅਤੇ ਕਦੇ 'ਦੁ-ਮਾਤ੍ਰਿਕ' ਨੂੰ 'ਇੱਕ-ਮਾਤ੍ਰਿਕ'।

ਅਜਿਹੀ ਹਾਲਤ ਵਿਚ ਉਸ ਲਫ਼ਜ ਦਾ ਅਸਲੀ ਸਰੂਪ ਭੀ ਪਾਠਕਾ ਦੇ ਦ੍ਰਿਸਟੀ-ਗੋਚਰ ਰੱਖਣ ਵਾਸਤੇ ਦੋਵੇਂ ਹੀ ਮਾਤ੍ਰਾ ਵਰਤੀਆਂ ਮਿਲਦੀਆ ਹਨ।

(੧) ਉਹ ਸਬਦ ਜਿਨ੍ਹਾ ਦੇ ਕਿਸੇ ਅੱਖਰ ਦੇ ਨਾਲ ਅਸਲ ਵਿਚ (_) ਹੈ, ਪਰ ਛੰਦ ਦੀ ਚਾਲ ਅਨੁਸਾਰ ਦੋ ਮਾਤ੍ਰਾ ਕਰਨ ਵਾਸਤੇ (ˉ) ਵਰਤਿਆ ਹੋਇਆ ਹੈ। ਪੜ੍ਹਨ ਵੇਲੇ (_) ਦੇ ਥਾ (ˉ) ਪੜ੍ਹਨਾ

ਹੈ। ਵੇਖੋ—

ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ ਹਰਿ ਨਾਨਕ ਭਗਤਿ 'ਉਮਾਹਾ' ਰਾਮ
॥੪॥੨॥੮॥ —ਜੈਤਸਰੀ ਮ: ੪, ਪੰ. ੬੯੯

'ਉਮਾਹਾ' ਤੋਂ 'ਉਮਾਹਾ'। ਇਥੇ 'ਉ' ਦੇ ਨਾਲ (ੁ) ਅਤੇ (ੂ) ਦੋਵੇਂ ਹਨ।

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ 'ਏਕੋੁ' ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ 'ਬਿਬੇਕੋੁ' ॥੪॥੫॥
—ਸੂਹੀ ਕਬੀਰ ਜੀ, ਪੰ: ੭੯੩

'ਏਕੁ' ਤੋਂ 'ਏਕੋੁ'।

'ਬਿਬੇਕੁ' ਤੋਂ 'ਬਿਬੇਕੋੁ'।

'ਮੋੁਲਿ ਅਮੋੁਲੁ' ਨ ਪਾਈਐ ਵਣਜਿ ਨ ਲੀਜੈ ਹਾਟਿ ॥੧॥੧॥
—ਮਾਰੂ ਕੀ ਵਾਰ ਮ: ੩, ਪੰ: ੧੦੮੭

'ਸੁਖ ਸਾਗਰੋੁ' ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥੪॥੧॥
—ਕੇਦਾਰਾ ਮ ੫ ਛੰਤ, ਪੰ. ੧੧੨੩

ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿ ਆਹਰਿ 'ਨਾਉੂ' ॥੨॥੩॥੧੦॥
—ਸਾਰਗ ਮ: ੪, ਪੰ: ੧੨੦੧

'ਮੁਲਿ ਅਮੁਲੁ' ਤੋਂ 'ਮੋੁਲਿ ਅਮੋੁਲੁ'।

(੨) ਉਹ ਸਬਦ ਜੋ ਅਸਲ ਸਰੂਪ ਵਿਚ (ੋ) ਵਾਲੇ ਹਨ, ਪਰ ਉਹਨਾਂ ਨੂੰ ਛੰਦ ਦੀ ਚਾਲ ਵਾਸਤੇ ਇੱਕ-ਮਾਤ੍ਰਿਕ ਕਰਨ ਹਿੱਤ ਉਹਨਾ ਦੇ (ੋ) ਵਾਲੇ ਅੱਖਰ ਦੇ ਹੇਠ (ੁ) ਭੀ ਵਰਤਿਆ ਗਿਆ ਹੈ। ਪਾਠ ਕਰਨ ਵੇਲੇ ਇਹਨਾ ਨੂੰ ਇਉਂ ਹੀ ਪੜ੍ਹਨਾ ਹੈ, ਜਿਵੇਂ ਇਹ (ੁ-ਅੰਤ) ਹਨ। ਵੇਖੋ—

ਪ੍ਰਭ ਕਿਰਪਾਲ ਦਇਆਲ 'ਗੋੁਬਿੰਦ' ॥੧॥੧੫॥ —ਗੋਂਡ ਮ: ੫, ਪੰ: ੮੬੬

ਦਇਆ ਧਾਰੀ ਗੋਵਿਦ 'ਗੋੁਸਾਈ' ॥੪॥੨੦॥ —ਰਾਮਕਲੀ ਮ: ੫, ਪੰ: ੮੯੧

'ਉਨਿਮੋ' ਭਗਵੰਤ ਗੁਸਾਈ ॥੪੫॥ —ਰਾਮਕਲੀ ਮ: ੪, ਪੰ: ੮੯੭

ਗੁਰਮੁਖਿ ਤੋਲਿ 'ਤੁੋਲਾਵੈ' ਤੋਲੈ ॥੨੨॥ —ਓਅੰਕਾਰੁ, ਪੰ. ੯੩੨

ਜਿਹ ਠਾਕੁਰੁ ਸੁਪ੍ਰਸੰਨੁ 'ਭਯੋੁ' ਸਤ ਸੰਗਤਿ ਤਿਹ ਪਿਆਰੁ ॥੬॥

—ਸਵਯੇ ਸ੍ਰੀ ਮੁਖ ਵਾਕ੍ ਮ: ੫, ਪੰ: ੧੩੯੬

ਸਾਈ 'ਸੁੋਹਾਗਣਿ' ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥੧॥੬॥

—ਰਾਮਕਲੀ ਵਾਰ ਮ: ੫, ਪੰ: ੯੫੯

ਗੋਪੀ ਕਾਨੁ ਨ ਗਊ 'ਗੁੋਆਲਾ' ॥੭॥੧੫॥—ਮਾਰੂ ਮ: ੧ ਸੋਲਹੇ, ਪੰ ੧੦੩੫

## ਸ਼ਬਦ ਜੋੜ-ਨਿਰਨਾ

ਅਕਲਿ, ਅਕਲ

(੧) ਅਕਲਿ—(ਫਾਰਸੀ ਸਬਦ) 'ਨਾਵ', ਇਸਤ੍ਰੀ ਲਿੰਗ।

ਗੁਰ ਪਰਸਾਦਿ 'ਅਕਲਿ' ਭਈ ਅਵਰੈ ਨਾਤਰੁ ਥਾ ਬੇਗਾਨਾ ॥੪੭॥

—ਗਉੜੀ ਕਬੀਰ ਜੀ, ਪੰ: ੩੩੩

ਬਹਰੇ ਕਰਨ 'ਅਕਲਿ' ਭਈ ਹੋਛੀ ਸਬਦ ਸਹਜੁ ਨਹੀ ਬੂਝਿਆ ॥੩॥੨॥੩॥

—ਭੈਰਉ ਮ: ੧ ਘਰੁ ੨, ਪੰ: ੧੧੨੬

ਨੋਟ :—ਲਫਜ਼ 'ਅਕਲਿ' (ਫ਼ਾਰਸੀ) ਸਦਾ (ਿ-ਅੰਤ) ਹੈ।

(੨) ਅਕਲ—(ਸੰਸਕ੍ਰਿ) ਵਿਸੇਸਣ, (ਕਲ-ਰਹਿਤ)।

ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ 'ਅਕਲ' ਕਲਾ ਭਰਪੂਰਿ ਰਹਿਆ ॥ ੨॥੧੨॥ —ਆਸਾ ਦੀ ਵਾਰ

'ਅਕਲੁ' ਗਾਇ ਜਮ ਤੇ ਕਿਆ ਡਰੀਐ ॥੩॥੨੦॥

—ਮਾਰੂ ਮ: ੧ ਸੋਲਹੇ, ਪੰ: ੧੦੮੦

ਅਬਿਗਤੁ, ਅਬਗਤੁ, ਅਵਿਗਤਿ

(੧) ਅਬਿਗਤੁ—(ਸੰ: ਅਵਜਕ੍ਤੁ) ਅਦ੍ਰਿਸਟ ਪ੍ਰਭੂ।

ਹਰਿ ਨਾਮੁ ਹਮਾਰਾ ਪ੍ਰਭੁ 'ਅਬਿਗਤੁ' ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥੧੬॥

—ਵਡਹੰਸ ਕੀ ਵਾਰ ਮ: ੪, ਪੰ: ੫੯੫

(੨) ਅਬਗਤੁ—'ਵਿਸੇਸਣ'; (ਜਿਸ ਦੀ ਮੁਕਤੀ ਨਾ ਹੋਈ ਹੋਵੇ)।

ਸਾਧੂ ਬਿਨੁ ਐਸੇ 'ਅਬਗਤੁ' ਜਾਵੈ ॥੧॥੯॥ —ਗੌਂਡ ਕਬੀਰ ਜੀ, ਪੰ: ੮੭੨

(੩) ਅਵਿਗਤਿ—'ਨਾਂਵ' (ਮੰਦੀ ਹਾਲਤ) ।

ਗਤਿ 'ਅਵਿਗਤਿ' ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥੧੩॥ ੫॥

—ਮਾਰੂ ਮ: ੧, ਸੋਲਹੇ, ਪੰ: ੧੦੨੫

## ਸਾਸੁ, ਸਾਸ, ਸਾਸਿ

(੧) ਸਾਸੁ—ਸਸੁ, (Mother-in-law), ਨਾਵ, ਇਸਤ੍ਰੀ ਲਿੰਗ ।

'ਸਾਸੁ' ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥੧॥੩॥੨੫

—ਆਸਾ ਕਬੀਰ ਜੀ, ਪੰ: ੪੮੨

ਨੋਟ—ਇਹ ਲਫ਼ਜ 'ਸਾਸੁ' ਸਦਾ (ੁ-ਅੰਤ) ਹੈ ਤੇ ਹੈ ਭੀ ਇਸਤ੍ਰੀ ਲਿੰਗ ।

(੨) ਸਾਸ (ਸੁਆਸ), ਪੁਲਿੰਗ ।

(ੳ) ਨਾਵ, ਪੁਲਿੰਗ, ਅਧਿਕਰਣ ਕਾਰਕ, ਇਕ ਵਚਨ .

'ਸਾਸਿ ਸਾਸਿ' ਸੰਮ੍ਹਾਲਤਾ ਮੇਰਾ ਪ੍ਰਭੁ ਸੋਈ ॥੨॥੨੭॥

—ਧਨਾਸਰੀ ਮ: ੫, ਪੰ: ੬੭੭

(ਅ) ਨਾਵ, ਪੁਲਿੰਗ, ਕਰਤਾ ਕਾਰਕ, ਇਕ-ਵਚਨ :

ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ 'ਸਾਸੁ' ॥੧॥੭।

—ਸੋਰਠਿ ਮ: ੧, ਪੰ: ੫੯੭

(ੲ) 'ਸੰਬੰਧਕ' ਦੇ ਨਾਲ :

'ਸਾਸ' ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥੩॥੧॥

—ਕੇਦਾਰਾ ਛੰਤ ਮ: ੫, ਪੰ. ੧੧੨੨

## ਸਹੁ; ਸਹੁ

(੧) ਸਹੁ—ਕ੍ਰਿਆ; ਹੁਕਮੀ ਭਵਿੱਖਤ; ਮੱਧਮ ਪੁਰਖ; ਇਕ-ਵਚਨ ।

ਸਹੁ ਵੇ ਜੀਆ ਆਪਣਾ ਕੀਆ ॥ —ਆਸਾ ਦੀ ਵਾਰ

(੨) ਨਾਵ; ਪੁਲਿੰਗ । (ਸਹੁ;—ਖਸਮ)

ਫਰੀਦਾ ਹਉ ਲੋੜੀ 'ਸਹੁ' ਆਪਣਾ ਤੂ ਲੋੜਹਿ ਅੰਗਿਆਰ ॥੪੩॥

—ਸਲੋਕ ਫਰੀਦ ਜੀ, ਪੰ: ੧੩੮੦

(੩) ਸਹ—

ਨਾਵ, ਇਸਤ੍ਰੀ ਲਿੰਗ, (ਸਹ—ਓਟ)।

ਨਾਨਕ 'ਸਹ' ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥

—ਸੋਰਠਿ ਮ: ੫ ਘਰੁ ੨, ਪੰ ੬੧੩

## ਸਿਧੁ, ਸਿਧਿ

(੧) ਸਿਧੁ—ਨਾਵ, ਪੁਲਿੰਗ, ਇਕ-ਵਚਨ।

(ੳ) ਸਿਧੁ—ਪਰਮਾਤਮਾ।

ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ 'ਸਿਧੁ' ਜਿਨੀ ਧਿਆਇਆ ॥੨॥੬॥

—ਰਾਮਕਲੀ ਮ: ੧, ਪੰ ੮੭੮

ਨਾਮਿ ਰਤੇ 'ਸਿਧ' ਗੋਸਟਿ ਹੋਇ ॥੩੩॥ —ਸਿਧ ਗੋਸਟਿ, ਪੰ: ੯੪੧

(ਅ) ਸਿਧੁ—ਪੁੱਗਿਆ ਜੋਗੀ।

(i) ਉੱਪਰਲੀ ਪਹਿਲੀ ਤੁਕ ਦਾ ਪਹਿਲਾ ਸਬਦ 'ਸਿਧ' (ਬਹੁ-ਵਚਨ)।

'ਸਿਧੁ' ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥੩॥੧॥

—ਸਿਰੀ ਰਾਗੁ ਮ: ੧, ਪੰ ੧੪

(੨) ਸਿਧਿ—(ਭਾਵ-ਵਾਚਕ ਨਾਵ), ਆਤਮ-ਬਲ।

(i) ਉਪਰਲੇ ਅੰਕ (ਅ) ਦੀ ਪਹਿਲੀ ਤੁਕ ਵਿਚ 'ਸਿਧਿ'।

## ਸਾਬਤੁ, ਸਾਬਤਿ

(੧) ਸਾਬਤੁ, ਵਿਸੇਸਣ (ਸਦਾ '_-ਅੰਤ' ਹੀ ਰਹਿੰਦਾ ਹੈ, 'ਵਿਸੇਸ਼ਜ' ਭਾਵੇਂ ਇਸਤ੍ਰੀ-ਲਿੰਗ ਹੋਵੇ, ਭਾਵੇਂ ਬਹੁ-ਵਚਨ)।

ਨਦਰਿ ਤਿਨਾ ਕਉ ਨਾਨਕਾ ਜਿ 'ਸਾਬਤੁ' ਲਾਏ ਰਾਸਿ ॥੧॥੩॥

ਮ: ੨, ਸਾਰੰਗ ਕੀ ਵਾਰ, ਪੰ. ੧੨੩੮

'ਸਾਬਤੁ' ਵਸਤੁ ਓਹੁ ਅਪਨੀ ਲਹੈ ॥੨੦॥੮੯॥ —ਗਉੜੀ ਮ: ੫, ਪੰ: ੧੮੨

(੨) ਸਾਬਤਿ—ਨਾਵ, ਇਸਤ੍ਰੀ ਲਿੰਗ :
ਕਬੀਰ ਜਾ ਕੀ ਦਿਲ 'ਸਾਬਤਿ' ਨਹੀ ਤਾ ਕਉ ਕਹਾ ਖੁਦਾਇ ॥੧੮੫॥
—ਸਲੋਕ ਕਬੀਰ ਜੀ, ਪੰ: ੧੩੭੪
ਦਿਲ ਸਾਬਤਿ—ਦਿਲ ਦੀ ਸਾਬਤੀ ।

## ਹਸਤ, ਹਸਤਿ

(੧) ਹਸਤ—ਨਾਵ, ਬਹੁ-ਬਚਨ । (ਹਸਤੁ=ਹੱਥੁ) ।
'ਹਸਤ' ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੁਪਾਲ ॥੨॥੧॥੧੧੬॥
—ਗਉੜੀ ਬੈਰਾਗਣਿ ਮ: ੫, ਪੰ: ੨੦੩
'ਹਸਤ' ਪੁਨੀਤ ਹੋਹਿ ਤਤਕਾਲ ॥੧॥੯੨॥ —ਗਉੜੀ ਮ: ੫, ਪੰ: ੧੮੫
(੨) ਹਸਤ—ਵਰਤਮਾਨ ਕਾਰਦੰਤਕ ।
'ਹਸਤ' ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥੧॥
—ਰਾਮਕਲੀ ਨਾਮਦੇਊ ਜੀ, ਪੰ: ੯੭੨
'ਹਸਤ' ਖੇਲਤ ਤੇਰੇ ਦੇਹੁਰੇ ਆਇਆ ॥੧॥੬॥
—ਭੈਰਉ ਨਾਮਦੇਉ ਜੀ, ਪੰ: ੧੧੬੪
(੩) 'ਹਸਤਿ'—ਨਾਵ, ਪੁਲਿੰਗ । (ਹਸਤਿ—ਹਾਥੀ) ।
'ਹਸਤਿ' ਭਾਗ ਕੈ ਚੀਸਾ ਮਾਰੈ ॥੧॥੪॥ —ਗੋਂਡ ਕਬੀਰ ਜੀ, ਪੰ. ੮੭੦

## ਹਰਿ, ਹਰ, ਹਰੁ

(੧) ਹਰਿ—ਅਕਾਲਪੁਰਖ (ਸਦਾ ਿ-ਅੰਤ) ।
ਊਠਤ ਬੈਠਤ 'ਹਰਿ' ਜਾਪੁ ॥੨॥੪੧॥ —ਰਾਮਕਲੀ ਮ: ੫, ਪੰ: ੮੯੫
(੨) ਹਰ—ਹਰੇਕ, 'ਵਿਸੇਸਣ' ।
ਬੰਦੇ ਖੋਜੁ ਦਿਲੁ 'ਹਰ ਰੋਜ' ਨਾ ਫਿਰੁ ਪਰੇਸਾਨੀ ਮਾਹਿ ॥੧॥
—ਤਿਲੰਗ ਕਬੀਰ ਜੀਉ, ਪੰ. ੭੨੭
ਤੁਰੇ ਪਲਾਣੇ ਪਉਣ ਵੇਗ 'ਹਰ ਰੰਗੀ' ਹਰਮ ਸਵਾਰਿਆ ॥੧੭॥
—ਆਸਾ ਦੀ ਵਾਰ
(੩) ਹਰੁ—ਕ੍ਰਿਆ (ਹੁਕਮੀ ਭਵਿੱਖਤ, ਮਧਮ ਪੁਰਖ, ਇਕ-ਵਚਨ)—

ਪਾਵਨ ਨਾਮੁ ਜਗਤ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ 'ਹਰੁ' ਰੇ ॥
੧॥੯॥ —ਗਉੜੀ ਮ: ੯, ਪੰ. ੨੨੦

ਹਰੁ—ਦੂਰ ਕਰ।

## ਕੋਟਿ, ਕੋਟੁ, ਕੋਟ

(੧) ਕੋਟਿ (=ਕੂੜ) ਵਿਸੇਸਣ :
'ਕੋਟਿ' ਕਰਮ ਕਰੈ ਹਉ ਧਾਰੇ ॥੩॥੧੨॥ —ਸੁਖਮਨੀ, ਪੰ ੨੭੮

ਕੋਟਿ ਕਰਮ—ਕੂੜਾ ਕਰਮ।

(੨) ਕੋਟੁ (=ਕਿਲ੍ਹਾ)। ਨਾਵ, ਪੁਲਿੰਗ, ਇਕ-ਵਚਨ :
ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥੧॥੮॥ —ਆਸਾ ਕਬੀਰ ਜੀ, ਪੰ: ੪੮੧

(੩) ਕੋਟ(=ਕਿਲ੍ਹੇ)। ਨਾਵ, ਪੁਲਿੰਗ, ਬਹੁ-ਵਚਨ :
ਕੰਚਨ ਕੇ 'ਕੋਟ' ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥੪॥
—ਸਿਰੀ ਰਾਗੁ ਮ: ੧, ਪੰ: ੬੨

ਕੰਚਨ ਕੇ ਕੋਟ—ਸੋਨੇ ਦੇ ਕਿਲ੍ਹੇ।

## ਕਤ, ਕਤੁ, ਕਤਿ

(੧) ਕਤੁ (=ਚੀਰ)। ਨਾਵ,ਪੁਲਿੰਗ, ਇਕ-ਵਚਨ, ਕਰਤਾ ਕਾਰਕ .
ਢੰਦੀ ਮੈਲੁ ਨ 'ਕਤੁ' ਮਨਿ ਜੀਭੈ ਸਚਾ ਸੋਇ ॥੧॥੧॥
—ਮ: ੧, ਸੋਰਠਿ ਕੀ ਵਾਰ, ਪੰ ੬੪੨

(੨) ਕਤਿ (=ਕੱਤ ਕੇ) ਕ੍ਰਿਆ, ਪੂਰਬ ਪੂਰਨ ਕਾਰਦੰਤਕ :
ਵੇਲਿ ਪਿੰਞਾਇਆ 'ਕਤਿ' ਵੁਣਾਇਆ ॥੧॥੧੯॥
—ਮ: ੧, ਰਾਮਕਲੀ ਕੀ ਵਾਰ ਮ ੩, ਪੰ: ੯੫੫

(੩) ਕਤ (=ਕਿੱਥੇ) ਕ੍ਰਿਆ ਵਿਸੇਸਣ :
'ਕਤ' ਜਾਈਐ ਰੇ ਘਰ ਲਾਗੋ ਰੰਗੁ ॥੧॥ —ਬਸੰਤ ਰਾਮਾਨੰਦ ਜੀ, ਪੰ ੧੧੯੫

## ਕਰੁ, ਕਰ, ਕਰਿ

(੧) ਕਰੁ (੦) ਨਾਵ, ਪੁਲਿੰਗ, ਇਕ-ਵਚਨ।

(।) ਕਰੁ—ਮਸੂਲ।

ਗਊ ਬਿਰਾਹਮਣ ਕਉ 'ਕਰੁ' ਲਾਵਹੁ ਗੋਬਰਿ ਤਰਣੁ ਨ ਜਾਈ ॥੧॥੧੬॥
—ਆਸਾ ਦੀ ਵਾਰ

( ॥ ) ਕਰੁ—ਹੱਥ ।

'ਕਰੁ' ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ ॥੧॥੨॥੬੬॥
—ਬਿਲਾਵਲੁ ਮ: ੫, ਪੰ: ੮੧੭

(ਅ) ਕ੍ਰਿਆ; (ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ) ।

ਜਿਉ ਜਾਨਹੁ ਤਿਉ 'ਕਰੁ' ਗਤਿ ਮੇਰੀ॥੩॥੧॥—ਸੂਹੀ ਰਵਿਦਾਸ ਜੀ, ਪੰ ੭੯੩

'ਕਰੁ' ਰੇ ਗਿਆਨੀ ਬ੍ਰਹਮ ਬੀਚਾਰੁ ॥੧੧॥ —ਰਾਮਕਲੀ ਕਬੀਰ ਜੀ, ਪੰ: ੯੭੨

(੨) ਕਰ—ਨਾਵ, ਪੁਲਿੰਗ, ਬਹੁ-ਵਚਨ। (ਕਰ—ਹੱਥ)।

ਜਿਹ ਪ੍ਰਸਾਦਿ ਹਸਤ 'ਕਰ' ਚਲਹਿ ॥੪॥ —ਗਉੜੀ ਸੁਖਮਨੀ

(੩) ਕਰਿ—(ੳ) ਕ੍ਰਿਆ; (ਹੁਕਮੀ ਭਵਿੱਖਤ, ਮਧਮ ਪੁਰਖ, ਇਕ-ਵਚਨ) ।

'ਕਰਿ' ਚਾਨਣੁ ਸਾਹਿਬੁ ਤਉ ਮਿਲੈ ॥ —ਸਿਰੀ ਰਾਗੁ ਮ: ੧, ਪੰ ੨੫

(ਅ) ਕ੍ਰਿਆ; (ਪੂਰਬ ਪੂਰਣ ਕਾਰਦੰਤਕ) । ਕਰਿ—ਕਰ ਕੇ।

'ਕਰਿ' ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਲਾਇਆ ॥
—ਗਉੜੀ ਮ: ੧, ਪੰ: ੧੫੫

## ਕਾਰ, ਕਾਰਿ

(੧) ਕਾਰਿ—ਵਿਸੇਸਣ।

ਗੁਰ ਕੀ ਮਤਿ ਜੀਇ ਆਈ 'ਕਾਰਿ' ॥੧॥੧॥
—ਗਉੜੀ ਅਸਟਪਦੀਆ ਮ: ੧, ਪੰ ੨੨੦

ਝੜਿ ਝੜਿ ਪਵਦੇ ਕਚੇ ਬਿਹਹੀ ਜਿਨ੍ਹਾ 'ਕਾਰਿ' ਨ ਆਈ ॥੧॥
—ਵਾਰਾ ਤੇ ਵਧੀਕ ਸਲੋਕ ਮ. ੫, ਪੰ. ੧੪੨੪

(੨) ਕਾਰ—ਨਾਵ, ਇਸਤ੍ਰੀ ਲਿੰਗ ।

ਮਾਇਆ ਦਾਸੀ ਭਗਤਾ ਕੀ 'ਕਾਰ' ਕਮਾਵੈ ॥੬॥੪॥
—ਗਉੜੀ ਮ: ੩ ਅਸਟਪਦੀਆ, ਪੰ. ੨੩੧

## ਕਲਿ, ਕਲ

(੧) ਕਲਿ—

(ੳ) ਨਾਂਵ, ਪੁਲਿੰਗ: (ਜਗਤ)।

ਨਾਮਰਜਾਦੁ ਆਇਆ 'ਕਲਿ' ਭੀਤਰਿ ਨਾਂਗੋ ਬੰਧਿ ਚਲਾਇਆ ॥੩॥੫॥

—ਵਡਹੰਸੁ ਮ. ੧, ਅਲਾਹਣੀਆਂ, ਪੰ: ੫੮੨

(ਅ) ਕ੍ਰਿਆ ਵਿਸੇਸਣ :

ਆਖੀ ਸੇਖਾ ਬੰਦਗੀ ਚਲਣੁ ਅਜੁ ਕਿ 'ਕਲਿ' ॥੯੭॥

—ਸਲੋਕ ਫਰੀਦ ਜੀ, ਪੰ: ੧੩੮੩

(ੲ) ਨਾਂਵ, ਪੁਲਿੰਗ (ਝਗੜੇ)।

'ਕਲਿ' ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ਰਹਾਉ॥੧॥੩੧॥

—ਧਨਾਸਰੀ ਮ: ੫ ਘਰੁ ੭, ਪੰ: ੬੭੯

(ਸ) ਇਸਤ੍ਰੀ ਲਿੰਗ, (ਕਲਜੁਗ)।

'ਕਲਿ' ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥੧॥੧੪॥

—ਸਲੋਕ ਮ: ੧, ਸਾਰੰਗ ਕੀ ਵਾਰ, ਪੰ: ੧੨੪੨

(੨) ਕਲ—

(ੳ) ਨਾਂਵ, ਇਸਤ੍ਰੀ ਲਿੰਗ (ਸੱਤਾ, ਤਾਕਤ)।

ਕਾਰਣੁ ਕਰਤੇ ਵਸਿ ਹੈ ਜਿਨਿ 'ਕਲ' ਰਾਖੀ ਧਾਰਿ ॥੨॥੨੩॥

—ਮ: ੨, ਮਾਝ ਕੀ ਵਾਰ, ਪੰ: ੧੪੮

(ਅ) ਵਿਸ਼ੇਸਣ (ਕਲ—ਸੁੰਦਰ)।

ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ 'ਕਲ' ਬਾਣੀ ॥੬॥

—ਸਵਈਏ ਮਹਲੇ ਦੂਜੇ ਕੇ, ਪੰ: ੧੩੯੨

(ੲ) ਨਾਵ (ਭੱਟ ਦਾ ਨਾਮ)।

ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ 'ਕਲ' ਵਖਾਣੁ ॥੯॥

—ਸਵਈਏ ਮਹਲੇ ਦੂਜੇ ਕੇ, ਪੰ: ੧੩ ੨

ਕਲ—ਹੇ ਕੱਲ!

### ਖਟੁ, ਖਟ, ਖਟਿ

(੧) ਖਟੁ—ਸੰਖਿਅਕ, ਵਿਸੇਸਣ (ਛੇ)।

ਙੰਙਾ 'ਖਟੁ' ਸਾਸਤ੍ਰ ਹੋਇ ਙਿਆਤਾ ॥੧੯॥ —ਬਾਵਨ ਅਖਰੀ ਮ: ੫, ਪੰ: ੨੫੩

(੨) ਖਟ—

(ੳ) ਵਿਸੇਸਣ (ਖੱਟੇ)।

'ਖਟ' ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥੧॥੭॥

—ਸਿਰੀ ਰਾਗ ਮ: ੧, ਪੰ: ੧੬

(ਅ) ਵਿਸੇਸਣ (ਛੇ)।

'ਖਟ' ਸਾਸਤ੍ਰ ਸਿਮ੍ਰਿਤਿ ਵਖਿਆਨ ॥੨॥੩॥ —ਗਉੜੀ ਸੁਖਮਨੀ

(੩) ਖਟਿ (ਖੱਟ ਕੇ), ਕ੍ਰਿਆ, ਪੂਰਬ ਪੂਰਣ ਕਾਰਦੰਤਕ ·

ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ 'ਖਟਿ' ਖਵਾਏ ॥੨॥੧॥

—ਸਿਰੀ ਰਾਗੁ ਮ: ੪ ਪਹਰੇ, ਪੰ: ੭੬

### ਖੀਰੁ, ਖੀਰਿ

(੧) ਖੀਰੁ—ਨਾਂਵ, ਪੁਲਿੰਗ (ਦੁੱਧ)।

ਬਿਨੁ ਬਾਸਨ 'ਖੀਰੁ' ਬਿਲੋਵੈ ॥੨॥੩॥ · —ਬਸੰਤੁ ਕਬੀਰ ਜੀ, ਪੰ ੧੧੯੪

(੨) ਖੀਰਿ—ਨਾਂਵ, ਇਸਤ੍ਰੀ ਲਿੰਗ (ਖੀਰ)।

ਕਬਹੂ 'ਖੀਰਿ' ਖਾਂਡ ਘੀਉ ਨ ਭਾਵੈ ॥੧॥੫॥—ਭੈਰਉ ਨਾਮਦੇਵ ਜੀ,ਪੰ. ੧੧੬੪

### ਖੈਰੁ, ਖੈਰਿ

(੧) ਖੈਰੁ—ਨਾਂਵ, ਪੁਲਿੰਗ (ਦਾਨ)।

ਸੇਖ ਫਰੀਦੈ 'ਖੈਰੁ' ਦੀਜੈ ਬੰਦਗੀ ॥੪॥੧॥ —ਆਸਾ ਫਰੀਦ ਜੀ, ਪੰ: ੪੮੮

(੨) ਖੈਰਿ—ਨਾਂਵ, ਇਸਤ੍ਰੀ ਲਿੰਗ (ਸੁਖ-ਸਾਂਦ)।

ਊਹਾ 'ਖੈਰਿ' ਸਦਾ ਮੇਰੇ ਭਾਈ ॥੨॥ —ਗਉੜੀ ਰਵਿਦਾਸ ਜੀ, ਪੰ: ੩੪੫

### ਖੜਿ, ਖੜੁ

(੧) ਖੜਿ—ਕ੍ਰਿਆ, ਪੂਰਬ ਪੂਰਣ ਕਾਰਦੰਤਕ (ਲੈ ਜਾ ਕੇ)।

'ਖੜਿ' ਦਰਗਹ ਪੈਨ੍ਹਾਈਐ ਮੁਖਿ ਹਰਿ ਨਾਮ ਨਿਵਾਸੁ ॥੩॥੧੮॥

—ਸਿਰੀ ਰਾਗੁ ਮ: ੧, ਪੰ ੨੧

(੨) ਖੜੁ—ਨਾਂਵ, ਇਸਤ੍ਰੀ ਲਿੰਗ। (ਨਾੜ ਜੋ ਪਸ਼ੂਆਂ ਨੂੰ ਚਾਰੀਦਾ ਹੈ)
'ਖੜੁ' ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥੪॥੨॥
—ਸਿਰੀ ਰਾਗੁ ਪਹਰੇ ਮ: ੧, ਪੰ: ੭੬

ਪਸੂ ਮਿਲਹਿ ਚੰਗਿਆਈਆ 'ਖੜੁ' ਖਾਵਹਿ ਅੰਮ੍ਰਿਤੁ ਦੇਹਿ ॥੩॥੧॥
—ਗੂਜਰੀ ਮਹਲਾ ੧, ਪੰ: ੪੮੯

## ਗਹ, ਗਹੁ

(੧) ਗਹ—ਨਾਵ, ਇਸਤ੍ਰੀ ਲਿੰਗ :
ਅਬ ਮੋਹਿ ਖੂਬ ਵਤਨ 'ਗਹ' ਪਾਈ ॥੨॥ —ਗਉੜੀ ਰਵਿਦਾਸ ਜੀ, ਪੰ: ੩੪੫

(੨) ਗਹੁ—

(ੳ) ਕ੍ਰਿਆ; ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ :
ਏਕਾ ਓਟ 'ਗਹੁ' ਹਾ ॥੧੬੦॥ —ਆਸਾਵਰੀ ਮ: ੫, ਪੰ: ੪੧੦

(ਅ) ਨਾਵ—
ਰਹਨੁ ਨਹੀ 'ਗਹੁ' ਕਿਤਨੋ ॥੧॥੧੪੮॥ —ਗਉੜੀ ਮ: ੫, ਪੰ: ੨੧੨
ਹੈਵਰ ਗੈਵਰ ਰਥ ਸੰਬਾਹੇ 'ਗਹੁ' ਕਰਿ ਕੀਨੇ ਮੇਰੇ ॥੪॥੨॥੮॥
—ਗੂਜਰੀ ਮ: ੫ ਘਰੁ ੨, ਪੰ: ੪੯੭

## ਚਾਰ, ਚਾਰਿ

(੧) ਚਾਰਿ—ਸੰਖਿਅਕ ਵਿਸੇਸਣ।
'ਚਾਰਿ' ਕੁੰਟ ਦਹਦਿਸਿ ਭ੍ਰਮਿ ਆਇਓ ।੨੨।—ਬਾਵਨ ਅਖਰੀ ਮ:੫, ਪੰ:੨੫੪

(੨) ਚਾਰ—ਵਿਸੇਸਣ (ਚਾਰ—ਸੁੰਦਰ)।
'ਚਾਰ' ਬਿਚਾਰ ਬਿਨਸਿਓ ਸਭ ਦੂਆ ॥੨੨॥
—ਬਾਵਨ ਅਖਰੀ ਮ: ੫, ਪੰ: ੨੫੪

## ਜੀਅਉ, ਜੀਅਹੁ

(੧) ਜੀਅਉ—

ਕ੍ਰਿਆ, ਹੁਕਮੀ ਭਵਿੱਖਤ ਕਾਲ, ਅੱਨ ਪੁਰਖ, ਇਕ-ਵਚਨ।

ਅਵਰੁ ਨ ਕੋਊ ਮਾਰਨਵਾਰਾ ॥
'ਜੀਅਉ' ਹਮਾਰਾ ਜੀਉ ਦੇਨਹਾਰਾ ॥੩੨॥੮੩॥ —ਆਸਾ ਮ: ੫, ਪੰ: ੩੯੧.

ਜੀਅਉ—ਜੀਵੇ ।

(੨) ਜੀਅਹੁ—

ਨਾਵ, ਸਬਦ 'ਜੀਉ' ਤੋਂ ਅਪਾਦਾਨ ਕਾਰਕ, ਇਕ-ਵਚਨ ।
'ਜੀਅਹੁ' ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ 'ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥੧੯॥ —ਅਨੰਦੁ, ਰਾਮਕਲੀ ਮ. ੩

## ਜਸੁ, ਜਸ

(੧) ਜਸ (ਜਿਵੇਂ)

(ੳ) ਕ੍ਰਿਆ ਵਿਸੇਸਣ—

'ਜਸ' ਦੇਖੀਐ ਤਰਵਰ ਕੀ ਛਾਇਆ ॥੨॥
'ਜਸ' ਜੰਤੀ ਮਹਿ ਜੀਉ ਸਮਾਨਾ ॥੩॥੮॥ —ਗਉੜੀ ਕਬੀਰ ਜੀ,ਪੰ: ੩੨੫

[ਅ] ਸੰਬੰਧਕ [=ਵਾਂਗ, ਸਮਾਨ]—

ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ 'ਜਸ' ਕੀਰਾ ॥੨॥੩॥
—ਆਸਾ ਰਵਿਦਾਸ ਜੀ, ਪੰ: ੪੮੬

[੨] ਜਸੁ—ਨਾਵ, ਪੁਲਿੰਗ, ਇਕ-ਵਚਨ—

ਚੰਗਾ ਨਾਉ ਰਖਾਇ ਕੈ 'ਜਸੁ' ਕੀਰਤਿ ਜਗਿ ਲੇਇ ॥੭॥ —ਜਪੁਜੀ

## ਜੇਕਰਿ, ਜੇ ਕਰੁ

(੧) ਜੇ ਕਰੁ— [ਜੇ—ਕ੍ਰਿਆ ਵਿਸੇਸਣ । ਕਰੁ—ਨਾਵ । [ਕਰੁ=ਹੱਥ)] ।

'ਜੇ' 'ਕਰੁ' ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥੨॥੧੮॥
—ਗਉੜੀ ਕੀ ਵਾਰ ਮ: ੫, ਪੰ. ੩੨੨

'ਜੇਕਰਿ' ਸਾਹਿਬੁ ਮਨਹੁ ਨ ਵੀਸਰੈ ਤਾ ਸਹਲਾ ਮਰਣਾ ਹੋਇ ॥੨॥੧੭॥
—ਬਿਹਾਗੜੇ ਕੀ ਵਾਰ ਮ: ੪, ਪੰ. ੫੫੫

'ਜੇਕਰਿ' ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ ॥੨॥੧੩॥
—ਕਾਨੜੇ ਕੀ ਵਾਰ, ਪੰ ੧੩੧੮

## ਜਾਮ, ਜਾਮਿ

(੧) ਜਾਮ—

(ੳ) ਨਾਵ, ਪੁਲਿੰਗ, ਬਹੁ-ਵਚਨ (ਸੰਸਕ੍ਰਿਤ 'ਯਾਮ')

ਆਠ 'ਜਾਮ' ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥੨੩੫॥

—ਸਲੋਕ ਕਬੀਰ ਜੀ, ਪੰ. ੧੩੭੭

(ਅ) ਨਾਵ, ਪੁਲਿੰਗ, ਬਹੁ-ਵਚਨ (ਸੰਸਕ੍ਰਿਤ 'ਯਮ')

ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ 'ਜਾਮ' ॥੧॥

—ਬਾਹਰਮਾਹ ਮਾਝ ਮ: ੫, ਪੰ: ੧੩੩

[੨] ਜਾਮਿ—[ਜਾਮਿ—ਜਦੋਂ]; ਕ੍ਰਿਆ ਵਿਸੇਸਣ

ਇਕੁ ਕਰਮੁ ਧਰਮੁ ਨ ਹੋਇ ਸੰਜਮੁ 'ਜਾਮਿ' ਨ ਏਕੁ ਪਛਾਣੀ ॥੩॥੨॥

—ਵਡਹੰਸ ਮ: ੧ ਛੰਤ, ਪੰ. ੫੬੬

## ਤਿਸ, ਤਿਸੁ

(੧) ਤਿਸੁ; (—ਤ੍ਰਿਸਨਾ), ਨਾਵ, ਇਸਤ੍ਰੀ ਲਿੰਗ

ਨਹ ਤ੍ਰਿਪਤਾਵੈ ਨਹ 'ਤਿਸ' ਲਾਥੀ ॥੬॥੧॥

—ਗਉੜੀ ਮ: ੫, ਅਸਟਪਦੀਆ, ਪੰ. ੨੩੫

ਪ੍ਰੇਮੁ ਨ ਚਾਖਿਆ ਮੇਰੀ 'ਤਿਸ' ਨ ਬੁਝਾਨੀ ॥੩॥੨੬॥

—ਆਸਾ ਮ: ੧, ਪੰ. ੩੫੭

(੨) ਤਿਸੁ : (ੳ) ਪੜਨਾਵ

'ਤਿਸੁ' ਦਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥੧੧॥੧॥੨॥੧੧॥

—ਸੂਹੀ ਮ' ੪, ਅਸਟਪਦੀਆ, ਪੰ. ੭੫੯

'ਤਿਸ' ਕਉ ਮਿਲਿਆ ਜਿਸੁ ਮਸਤਕਿ ਭਾਗਾ॥'ਤਿਸ'ਕੈ ਹਿਰਦੈ ਰਵਿਆ ਸੋਇ॥ ੧॥੨॥ —ਗਉੜੀ ਮ. ੫, ਅਸਟਪਦੀਆ, ਪੰ: ੨੩੬

(ਅ) ਪੜਨਾਵੀ ਵਿਸੇਸਣ :

'ਤਿਸੁ' ਪਿਤਾ ਪਹਿ ਹਉ ਕਿਉ ਕਰਿ ਜਾਈ ॥੩॥੩॥

—ਆਸਾ, ਕਬੀਰ ਜੀ, ਪੰ: ੪੭੬

## ਦਾਤ, ਦਾਤਿ

(੧) ਦਾਤ—ਨਾਵ, ਪੁਲਿੰਗ, ਬਹੁ-ਵਚਨ। (ਦਾਤ੍ਰੋ)

ਲੈ ਲੈ 'ਦਾਤ' ਪਹੁਤਿਆ ਲਾਵੇ ਕਰਿ ਤਈਆਰੁ ॥੨॥੪॥੭੪॥

—ਸਿਰੀ ਰਾਗੁ ਮ: ੫, ਪੰ. ੪੩

(੨) ਦਾਤਿ—ਨਾਵ; ਇਸਤ੍ਰੀ ਲਿੰਗ। (ਬਖਸਸ)

ਏਹ ਭੀ 'ਦਾਤਿ' ਤੇਰੀ ਦਾਤਾਰ ॥੨੫॥ —ਜਪੁਜੀ

## ਧਨ, ਧਨੁ

(੧) ਧਨ—(ਇਸਤ੍ਰੀ=); ਨਾਵ, ਇਸਤ੍ਰੀ ਲਿੰਗ

'ਧਨ' ਕੂਕੇਂਦੀ ਗੋਰ ਮਹਿ ਤੈ ਸਹ ਨ ਮਿਲੀਆਸੁ ॥੫੪॥

—ਸਲੋਕ ਫਰੀਦ ਜੀ, ਪੰ: ੧੩੮੦

(੨) ਧਨੁ—(=ਦੌਲਤ); ਨਾਵ, ਪੁਲਿੰਗ

'ਧਨੁ' ਚਿਤਵੈ 'ਧਨੁ' ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ॥

੩॥੧॥ —ਸਿਰੀ ਰਾਗੁ ਮ: ੪, ਪਹਰੇ, ਪੰ: ੭੬

(੨) ਧਨੁ—(=ਮੁਬਾਰਿਕ), ਵਿਸ਼ੇਸਣ

'ਧੰਨੁ' ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥੧॥੧੬॥੪੯॥

—ਸਿਰੀ ਰਾਗੁ ਮ: ੩, ਪੰ: ੩੨

## ਧਰ, ਧਰੁ, ਧਰਿ

(੧) ਧਰ—(ਆਸਰਾ, ਧਰਤੀ); ਨਾਵ, ਇਸਤ੍ਰੀ ਲਿੰਗ

ਮੈ 'ਧਰ' ਨਾਮੁ ਅਧਾਰੁ ਹੈ ਹਰਿ ਨਾਮੇ ਤੇ ਗਤਿ ਮਤਿ ॥੫॥

—ਸਿਰੀ ਰਾਗੁ ਮ: ੪, ਵਣਜਾਰਾ, ਪੰ. ੮੨

ਤੂ ਕਾਇਆ ਮੈ ਰੁਲਦੀ ਦੇਖੀ ਜਿਉ 'ਧਰ' ਊਪਰਿ ਛਾਰੋ ॥੧॥੧੩॥

— ਗਉੜੀ ਚੇਤੀ ਮ: ੧, ਪੰ. ੧੫੪

(੨) ਧਰੁ। ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ।

ਬੇਦ ਪੁਰਾਨ ਜਾਸੁ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ 'ਧਰੁ' ਰੇ ॥੧॥੯॥

—ਗਉੜੀ ਮ: ੯, ਪੰ: ੨੨੦

(ੜ) ਧਰਿ । (ੳ) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇੱਕ-ਵਚਨ ।

ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ 'ਧਰਿ' ॥੧॥

—ਸਿਰੀ ਰਾਗ ਕੀ ਵਾਰ, ਪੰ: ੮੩

(ਅ) ਕ੍ਰਿਆ, ਪੂਰਬ ਪੂਰਣ, ਕਾਰਦੰਤਕ । (—ਧਰ ਕੇ)

ਹਰਿ ਭਗਤਾ ਕਾ ਮੇਲੀ ਸਰਬਤ, ਸਉ ਨਿਸਲੁ ਜਨ ਟੰਗ 'ਧਰਿ' ॥੨॥

—ਬਿਲਾਵਲ ਕੀ ਵਾਰ, ਪੰ: ੮੪੯

## ਨਿਕਟੀ, ਨਿਕੁਟੀ

(੧) ਨਿਕਟੀ (ਅਸਲ ਲਫਜ 'ਨਿਕਟਿ' ਹੈ) ਕ੍ਰਿਆ ਵਿਸੇਸਣ ।

ਸੇਵਕ ਕਉ 'ਨਿਕਟੀ' ਹੋਇ ਦਿਖਾਵੈ॥੭॥੧੧੯॥—ਆਸਾ ਮ: ੫, ਪੰ: ੪੦੩

(੨) ਨਿਕੁਟੀ । ਵਿਸੇਸਣ, ਅਲਪਾਰਥਕ

'ਨਿਕਟੀ' ਦੇਹ ਦੇਖਿ ਧੁਨਿ ਉਪਜੈ ਮਾਨੁ ਕਰਤ ਨਹੀ ਬੂਝੈ ॥੫॥

—ਸਿਰੀ ਰਾਗ ਬੇਣੀ ਜੀ, ਪੰ: ੯੩

## ਪਾਸੁ, ਪਾਸਿ

(੧) ਪਾਸੁ । (ਨਾਵ)

ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸਦਾ 'ਪਾਸੁ' ਛਡਿ ਗੁਰ ਪਾਸਿ ਬਹਿ ਜਾਇਆ ॥੨॥੮॥

—ਗਉੜੀ ਕੀ ਵਾਰ, ਪੰ: ੩੦੩

(੨) ਪਾਸਿ । (ਸੰਬੰਧਕ)

ਸਤਿਗੁਰ 'ਪਾਸਿ' ਬੇਨੰਤੀਆ ਮਿਲੈ ਨਾਮੁ ਅਧਾਰਾ ॥੧॥੧॥੪੭॥

—ਸੂਹੀ ਮ: ੫ ਘਰੁ ੬, ਪੰ. ੭੪੬

## ਪਤਿ, ਪਤੁ, ਪਤ

(੧) ਪਤਿ (ੳ) ਪੁਲਿੰਗ (ਖਸਮ)

ਮੈ 'ਪਤਿ' ਕੀ ਪੰਦਿ ਨ ਕਰਣੀ ਕੀ ਕਾਰ ॥੨੯॥

—ਸਿਰੀ ਰਾਗੁ ਮ: ੧, ਪੰ: ੨੩

......ਸਰਬ ਕੀ ਰਖ੍ਯਾ ਕਰੈ ਆਪੇ ਹਰਿ 'ਪਤਿ' ॥੧॥

—ਸਵਯੇ ਸ੍ਰੀ ਮੁਖ ਬਾਕ੍ਯ ਮ: ੫, ਪੰ. ੧੩੮੫

(ਅ) ਇਸਤ੍ਰੀ ਲਿੰਗ (ਇੱਜਤ)

ਜਾ 'ਪਤਿ' ਲੇਖੈ ਨ ਪਵੈ ਤਾ ਸਭਿ ਨਿਰਾਫਲ ਕਾਮ ॥੧॥੨॥੩੨॥

—ਆਸਾ ਮ: ੧, ਪੰ: ੩੫੮

(੨) ਪਤੁ—ਪੁਲਿੰਗ ਇਕ-ਵਚਨ।

(ੳ) ਪਾਤ੍ਰ, ਕੋਈ ਪਦਾਰਥ ਲੈਣ ਦੇ ਜੋਗ ਮਨੁੱਖ।

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥'ਪਤੁ' ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥੧॥੧੪॥ —ਰਾਮਕਲੀ ਮ: ੧, ਪੰ: ੮੭੭

(ਅ) ਪਤੁ—ਖੱਪਰ

'ਪਤੁ' ਵੀਚਾਰ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥੩॥੩॥੩੭॥

—ਆਸਾ ਮ: ੧, ਪੰ. ੩੬੦

(੩) ਪਤ—ਪੁਲਿੰਗ, ਬਹੁ-ਵਚਨ (ਰੁੱਖਾ ਦੇ ਪੱਤਰ)

'ਪਤ' ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥੨॥੧॥

—ਬਸੰਤ ਮ: ੧, ਪੰ: ੧੧੬੮

## ਪੁਨਰਪਿ, ਪੁਨ ਰਪਿ

(੧) ਪੁਨਰਪਿ (ਸ: ਪੁਨਹ ਅਪਿ)—ਫਿਰ ਭੀ, ਮੁੜ ਕੇ (ਕ੍ਰਿਆ ਵਿਸੇਸਣ)।

'ਪੁਨਰਪਿ' ਜਨਮੁ ਨਾਹੀ ਗੁਣ ਗਾਉ ॥੫॥੭॥

—ਗਉੜੀ ਅਸਟਪਦੀਆ ਮ: ੧, ਪੰ: ੨੨੪

(੨) ਪੁਨ ਰਪਿ

ਨੋਟ: ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕੋ ਹੀ ਅਜਿਹੀ ਤੁਕ ਹੈ ਜਿਥੇ ਸਬਦ 'ਪੁਨ' 'ਰਪਿ' ਦੋ ਵਖੋ ਵੱਖਰੇ ਸਬਦ ਹਨ।

ਤਨੁ ਰੈਨੀ ਮਨੁ 'ਪੁਨ' 'ਰਪਿ' ਕਰਿ ਹਉ ਪਾਚਉ ਤਤ ਬਰਾਤੀ॥੧॥੨॥੨੪॥

—ਆਸਾ ਕਬੀਰ ਜੀ, ਪੰ: ੪੮੨

ਉਪਰਲੇ ਅੰਕ ੧ ਵਿਚ ਦੱਸਿਆ ਗਿਆ ਹੈ ਕਿ ਸੰਸਕ੍ਰਿਤ ਸ਼ਬਦ 'ਪੁਨਹ' ਦਾ ਅਰਥ ਹੈ 'ਫਿਰ'। ਇਹ ਸ਼ਬਦ ਆਪਣੇ ਅਸਲੀ ਸੰਸਕ੍ਰਿਤ ਰੂਪ 'ਪੁਨਹ' ਵਿਚ ਭੀ ਗੁਰਬਾਣੀ ਵਿਚ ਮਿਲਦਾ ਹੈ; ਜਿਵੇਂ, 'ਪੁਨਹ ਪੁਨਹ ਬਲਿਹਾਰ ।'

ਇਸ ਸ਼ਬਦ ਦਾ ਪ੍ਰਾਕ੍ਰਿਤ-ਰੂਪ ਜੋ ਗੁਰਬਾਣੀ ਵਿਚ ਮਿਲਦਾ ਹੈ ਉਹ 'ਫੁਨਿ' ਹੈ; ਜਿਵੇਂ—

'ਫੁਨਿ' ਬਹੁੜਿ ਨ ਆਵਣ ਵਾਰ ॥੧॥ਰਹਾਉ॥
ਊਚਾ ਤੇ 'ਫੁਨਿ' ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥੨॥੯॥
—ਪ੍ਰਭਾਤੀ ਮ. ੧, ਪੰ. ੧੩੨੯

ਕੇਵਲ 'ਰਾਗਮਾਲਾ' ਵਿਚ ਇਸ ਦਾ ਰੂਪ 'ਪੁਨਿ' ਮਿਲਦਾ ਹੈ; 'ਪੁਨਿ' ਅਸਲੇਖੀ ਕੀ ਭਈ ਬਾਰੀ ॥ 'ਪੁਨਿ' ਆਇਅਉ ਹਿੰਡੋਲ ਪੰਚ ਨਾਰਿ ਸੰਗਿ ਅਸਟ ਸੁਤ ॥ 'ਪੁਨਿ' ਆਈ ਦੀਪਕ ਕੀ ਬਾਰੀ ॥ 'ਪੁਨਿ' ਗਾਵਹਿ ਸੰਕਰ ਅਉ ਸਿਆਮਾ ॥

ਇਹ ਭੀ ਇਕਾਰਾਂਤ (ਿ-ਅੰਤ) ਹੈ ।

ਅੰਕ ਨੰ: ੨ ਪ੍ਰਮਾਣ ਵਿਚ ਸ਼ਬਦ 'ਪੁਨ' 'ਨਾਂਵ' ਹੈ; ਅਤੇ ਪੁਲਿੰਗ, ਬਹੁ-ਵਚਨ ਹੈ; ਇਸ ਦਾ ਇਕ-ਵਚਨ ਹੈ 'ਪੁਨੁ'; ਜਿਵੇਂ—

ਕਰਿ ਸਾਧੂ ਅੰਜੁਲੀ 'ਪੁਨੁ' ਵਡਾ ਹੈ ॥ ਕਰਿ ਡੰਡਉਤ 'ਪੁਨੁ' ਵਡਾ ਹੇ ॥੧॥
੧॥ ਰਹਾਉ॥ —ਗਉੜੀ ਪੂਰਬੀ ਮ. ੪, ਸੋਹਿਲਾ

'ਪੁਨ' 'ਰਪਿ' ਕਰਿ ਹਉ—ਮੈਂ ਪੁੰਨਾ ਨਾਲ (ਸ਼ੁਭ ਗੁਣਾਂ ਨਾਲ) ਰੰਗਾਂਗਾ।

## ਪਰੁ, ਪਰ

(੧) ਪਰੁ

(ੳ) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ ।

ਮਨ ਸਰਨੀ 'ਪਰੁ' ਠਾਕੁਰ ਪ੍ਰਭ ਤਾ ਕੈ ॥੩॥੬॥ —ਗਉੜੀ ਸੁਖਮਨੀ

(ਅ) ਯੋਜਕ—

ਇਸਨਾਨੁ ਕਰੇ 'ਪਰੁ' ਮੈਲੁ ਨ ਜਾਈ ॥੬॥੩੧॥੩੨॥
—ਮਾਝ ਮ: ੩ ਅਸਟਪਦੀਆ, ਪੰ: ੧੨੯

(੨) ਪਰ—(ਪਰਾਈ)।

(ੳ) ਪੜਨਾਂਵੀ ਵਿਸੇਸਣ।

ਕਾਈ ਆਸ ਨ ਪੁੰਨੀਆ ਨਿਤ 'ਪਰ' ਮਲੁ ਹਿਰਤੇ ॥੩੨॥

—ਗਉੜੀ ਕੀ ਵਾਰ ਮ: ੪, ਪੰ: ੩੧੭

(ਅ) ਪੜਨਾਵ।

ਜਿਉ ਤਨੁ ਬਿਧਵਾ 'ਪਰ' ਕਉ ਦੇਈ ॥੬॥੧੧॥

—ਗਉੜੀ ਮ: ੧ ਅਸਟਪਦੀਆ, ਪੰ: ੨੨੬

(ੲ) ਨਾਵ। (ਖੰਭ)

ਆਵਤੁ ਜਾਤੁ ਨ ਦੀਸਹੀ ਨਾ 'ਪਰ' ਪੰਖੀ ਤਾਹਿ ॥੨॥੬॥

—ਬਿਹਾਗੜੇ ਕੀ ਵਾਰ, ਪ: ੫੫੦

ਪਰ ਮਲੁ, ਪਰਮਲੁ

(੧) ਪਰ ਮਲੁ—ਪਰਾਈ ਮੈਲ।

ਪਰਨਿੰਦਾ 'ਪਰ ਮਲੁ' ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ ॥੧॥੪॥

—ਸਿਰੀ ਰਾਗੁ ਮਹਲਾ ੧, ਪੰ. ੧੫

(੨) ਪਰਮਲੁ—ਸੁਗੰਧੀ ਦੇਣ ਵਾਲਾ ਪਦਾਰਥ। (ਪੁਲਿੰਗ, ਇਕ-ਵਚਨ)।

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ 'ਪਰਮਲ' ਕੀ ਵਾਸੁ ॥੨॥੪॥

—ਸਿਰੀ ਰਾਗੁ ਮਹਲਾ ੧, ਪੰ: ੧੫

ਬਹਣਿ, ਬਹਿਣ

(੧) ਬਹਣਿ—ਕ੍ਰਿਆ, ਸਹਾਇਕ ਕ੍ਰਿਆ।

ਅਉਗੁਣਵੰਤੀ ਗੁਣੁ ਕੋ ਨਹੀ 'ਬਹਣਿ' ਨ ਮਿਲੈ ਹਦੂਰਿ ॥੨॥੨੬॥੫੯॥

—ਸਿਰੀ ਰਾਗੁ ਮ: ੩, ਪੰ: ੩੭

(੨) ਬਹਿਣ—ਨਾਂਵ, ਇਸਤ੍ਰੀ ਲਿੰਗ (=ਭੈਣ)।

ਬੀਰ ਚਲੇ ਘਰਿ ਆਪਣੈ 'ਬਹਿਣ' ਬਿਰਹਿ ਜਲਿ ਜਾਇ ॥੪੦॥

—ਓਅੰਕਾਰੁ, ਪੰ: ੯੩੫

ਬਖਸੇ, ਬਖਸਿ

(੧) ਬਖਸਿ—ਕ੍ਰਿਆ। (ਬਖਸ ਕੇ)

ਆਪੇ 'ਬਖਸਿ' ਮਿਲਾਇਅਨੁ ਪੂਰੈ ਗੁਰ ਕਰਤਾਰਿ ॥੮॥੬॥੨੩॥

—ਸਿਰੀ ਰਾਗੁ ਮ: ੩ ਅਸਟਪਦੀਆ, ਪੰ: ੬੯

(੨) ਬਖਸ—ਨਾਵ, ਇਸਤ੍ਰੀ ਲਿੰਗ। (ਬਖ਼ਸ਼ਸ਼)

ਨਾਉ ਬੀਜਣ ਲਗਾ ਆਸ ਕਰਿ, ਹਰਿ ਬੋਹਲ 'ਬਖਸ' ਜਮਾਇ ਜੀਉ ॥੨॥੨॥

—ਸਿਰੀ ਰਾਗੁ ਮ: ੫ ਘਰੁ ੩, ਪੰ: ੭੩

(ਬਾਨੁ ਬਾਣੁ, ਬਾਣਿ

(੧) ਬਾਣੁ—ਨਾਵ, ਪੁਲਿੰਗ। (ਤੀਰ)

ਧਣਖੁ ਚੜਾਇਓ ਸਤ ਦਾ ਜਸ ਹੰਦਾ 'ਬਾਣੁ' ॥੬॥੧॥

—ਰਾਮਕਲੀ ਸਤੇ ਬਲਵੰਡ ਕੀ ਵਾਰ, ਪੰ. ੯੬੯

ਕਬੀਰ ਸਤਿਗੁਰ ਸੂਰਮੇ ਬਾਹਿਆ 'ਬਾਨੁ' ਜੁ ਏਕੁ ॥੧੯੪॥

—ਸਲੋਕ ਕਬੀਰ ਜੀ, ਪੰ: ੧੩੭੪

(੨) ਬਾਣਿ—ਨਾਂਵ, ਇਸਤ੍ਰੀ ਲਿੰਗ। (ਅਵਾਜ)

ਹੰਭੀ ਵੰਞਾ ਡੁਮਣੀ ਰੋਵਾ ਝੀਣੀ 'ਬਾਣਿ' ॥੨॥੨੪॥

—ਸਿਰੀ ਰਾਗੁ ਮ: ੧ ਘਰੁ ੨, ਪੰ: ੨੩

ਬਾਦੁ, ਬਾਦਿ

(੧) ਬਾਦੁ—ਨਾਂਵ, 'ਪੁਲਿੰਗ' (=ਝਗੜਾ)।

ਸਤਸੰਗਤਿ ਸਿਉ 'ਬਾਦੁ' ਰਚਾਏ ॥੩॥੧੪॥

—ਸਿਰੀ ਰਾਗ ਕੀ ਵਾਰ, ਪੰ: ੮੯

(੨) ਬਾਦਿ—ਕ੍ਰਿਆ ਵਿਸੇਸਣ : (=ਵਿਅਰਥ)

ਬਿਨੁ ਨਾਵੈ ਧਨੁ 'ਬਾਦਿ' ਹੈ ਭੂਲੋ ਮਾਰਗਿ ਆਥਿ ॥੬॥੧੦॥

—ਸਿਰੀ ਰਾਗੁ ਮ: ੧, ਅਸਟਪਦੀਆ, ਪੰ. ੫੯

ਬਿਨੁ, ਬਿੰਨਿ

(੧) ਬਿਨੁ—ਸੰਬੰਧਕ

ਏਤੇ ਚਾਨਣ ਹੋਦਿਆ ਗੁਰ 'ਬਿਨੁ' ਘੋਰੁ ਅੰਧਾਰੁ ॥੨॥੧॥

—ਮ: ੨, ਆਸਾ ਦੀ ਵਾਰ

(੨) ਬਿੰਨਿ—ਕ੍ਰਿਆ, ਪੂਰਨ ਕਾਰਦੰਤਕ। (ਪਛਾਣ ਕੇ)

ਇਕੁ 'ਬਿੰਨਿ' ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥੫॥੧੪॥

—ਸਵਈਏ ਮਹਲੇ ਤੀਜੇ ਕੇ, ਜਾਲਪ, ਪੰ: ੧੩੯੫

ਨੋਟ—ਸੰਸਕ੍ਰਿਤ ਧਾਤੂ 'ਬਿੰਦ' ਦਾ ਅਰਥ ਹੈ, 'ਜਾਨਣਾ' 'ਪਛਾਨਣਾ', ਇਸ ਤੋਂ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ ਹਨ 'ਬਿੰਨ' ਅਤੇ 'ਬੀਨ'। ਪੜਨਾਵ 'ਇਕੁ' ਕਰਮ ਕਾਰਕ, ਇਕ-ਵਚਨ ਹੈ ਅਤੇ ਕ੍ਰਿਆ 'ਬਿੰਨਿ' ਦਾ ਜੋੜ ਹੀ ਦੱਸਦਾ ਹੈ ਕਿ ਇਹ ਸੰਬੰਧਕ 'ਬਿਨੁ' ਤੋਂ ਵਿਲੱਖਣ ਹੈ; ਦੂਜੇ, ਜੇ ਇਹ ਸੰਬੰਧਕ ਹੁੰਦਾ, ਤਾ ਪੜਨਾਵ 'ਇਕੁ' ਦੇ ਅੰਤ ਵਿਚ (ੁ) ਨਾ ਰਹਿੰਦਾ।

## ਮਤੁ, ਮਤਿ, ਮਤ

(੧) ਮਤੁ—(ੳ) ਨਾਵ, ਇਕ-ਵਚਨ।

ਕਹੁ ਨਾਨਕ ਨਿਜ 'ਮਤੁ' ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੮॥

—ਸੋਰਠਿ ਮ: ੯, ਪੰ: ੬੩੩

(ਅ) ਮਤ—('ਮਤੁ' ਦਾ ਬਹੁ-ਵਚਨ)

ਬੇਦ ਪੁਰਾਨ ਸਭੈ 'ਮਤ' ਸੁਨਿ ਕੈ ਕਰੀ ਕਰਮ ਕੀ ਆਸਾ ॥੧॥੩॥

—ਸੋਰਠਿ ਕਬੀਰ ਜੀ, ਪੰ: ੬੫੪

(੨) ਮਤਿ—ਨਾਵ, ਇਸਤ੍ਰੀ ਲਿੰਗ (=ਅਕਲਿ)।

ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ 'ਮਤਿ' ਸ ਈ ॥੧॥੧॥

—ਸੋਰਠਿ ਮ: ੧ ਅਸਟਪਦੀਆ, ਪੰ: ੬੩੪

ਨੋਟ :—ਇਹ ਤਿੰਨੇ ਸਬਦ ('ਮਤਿ, ਮਤੁ, ਮਤ') ਕ੍ਰਿਆ ਵਿਸੇਸਣ ਭੀ ਹਨ। (ਵੇਖੋ ਵਾਕ-ਰਚਨਾ ਵਿਚਾਰ—ਮਤਿ, ਮਤੁ; ਮਤ)।

## ਮਧਿ, ਮਧੁ

(੧) ਮਧਿ—(=ਵਿਚ) ਸੰਬੰਧਕ

ਸਭ ਕੈ 'ਮਧਿ' ਸਭਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥੩॥੧॥੧੧॥

—ਸੂਹੀ ਮ: ੫ ਛੰਤ, ਪੰ: ੭੮੪

(੨) ਮਧੁ—(ਸਹਿਦ) ਨਾਵ, ਪੁਲਿੰਗ, ਇਕ-ਵਚਨ।

ਵੇਲਿ—ਇਸਤ੍ਰੀ, ਲੜੀ ।

'ਵੇਲਿ' ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਈ ॥੨॥੧੩॥

—ਗਉੜੀ ਚੇਤੀ ਮ: ੧, ਪੰ: ੧੫੫

ਗੁਰਮੁਖਿ ਹਰਿ ਹਰਿ 'ਵੇਲਿ' ਵਧਾਈ ॥ ਫਲ ਲਾਗੇ ਹਰਿ ਰਸਕ ਰਸਾਈ ॥

੧॥੭॥੫੯॥ —ਆਸਾ ਮ. ੪, ਪੰ: ੩੬੭

# ਬਹੁ-ਵਾਕਾਂਗ ਸ਼ਬਦ

## Words used in different Parts of Speech

### ਅੰਤਰੁ, ਅੰਤਰ, ਅੰਤਰਿ

(੧) ਨਾਂਵ—ਅੰਤਰੁ—ਵਿੱਥ, ਫ਼ਰਕ, ਭੇਤ ।

ਤੋਹੀ ਮੋਹੀ ਮੋਹੀ ਤੋਹੀ 'ਅੰਤਰੁ' ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥੧॥

—ਸਿਰੀ ਰਾਗੁ ਰਵਿਦਾਸ ਜੀ, ਪੰ: ੯੩

(੨) ਸੰਬੰਧਕ—ਅੰਤਰਿ

ਘਟ ਘਟ 'ਅੰਤਰਿ' ਤੂੰ ਹੈ ਵੁਠਾ ॥੩॥੯॥ —ਮਾਝ ਮ. ੫, ਪੰਨਾ ੯੭

(੩) ਕ੍ਰਿਆ ਵਿਸੇਸਣ—ਅੰਤਰਿ

'ਅੰਤਰਿ ਬਾਹਰਿ' ਤੇਰੀ ਬਾਣੀ ॥੩॥੧੭॥ —ਮਾਝ ਮ: ੫, ਪੰ. ੯੯

(੪) ਵਿਸੇਸਣ—ਅੰਤਰ ।

ਪੁੰਨ ਦਾਨ ਅਨੇਕ ਨਾਵਣ ਕਿਉ 'ਅੰਤਰ ਮਲੁ' ਧੋਵੈ ॥੩॥੨॥

—ਗਉੜੀ ਪੂਰਬੀ ਛੰਤ ਮ ੧, ਪੰ ੨੪੩

### ਅੰਦਰੁ, ਅੰਦਰਿ

(੧) ਅੰਦਰੁ—ਨਾਂਵ (ਹਿਰਦਾ)

ਪੰਧਿ ਜੁਲੰਦੜੀ ਮੇਰਾ'ਅੰਦਰੁ' ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥੧॥੧੭॥

—ਰਾਮਕਲੀ ਕੀ ਵਾਰ ਮ. ੫, ਪੰ: ੯੬੪

'ਅੰਦਰੁ' ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥੨॥੨੨॥

—ਰਾਮਕਲੀ ਕੀ ਵਾਰ ਮ: ੫, ਪੰ: ੯੬੬

(੨) ਅੰਦਰਿ—ਸੰਬੰਧਕ ।

ਕਾਇਆ 'ਅੰਦਰਿ' ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ ॥੧੬॥

—ਰਾਮਕਲੀ ਕੀ ਵਾਰ ਮ: ੫, ਪੰ: ੯੫੪

ਅਨਤ

(੧) ਵਿਸੇਸਣ (ਅਨੰਤ) ।

ਰਾਜਾ ਰਾਮੁ ਮਉਲਿਆ 'ਅਨਤ' ਭਾਇ ॥੧॥ —ਬਸੰਤੁ ਕਬੀਰ ਜੀ,ਪੰ: ੧੧੯੩

(੨) ਕ੍ਰਿਆ ਵਿਸੇਸਣ (ਕਿਸ ਹੋਰ ਥਾਂ, ਸੰ: ਅਨਯਤ੍ਰ)

ਜਨ ਨਾਨਕ ਪਾਇਆ ਅਗਮ ਰੂਪੁ 'ਅਨਤ' ਨ ਕਾਹੂ ਜਾਇ ॥੧॥੪॥

—ਰਾਮਕਲੀ ਕੀ ਵਾਰ ਮ: ੫, ਪੰ: ੯੫੮

ਸਾ

(੧) ਵਿਸੇਸਣ—(ਉਹ, ਅਜਿਹੀ)

'ਸਾ' ਮਤਿ ਨਿਰਮਲ ਕਹੀਅਤ ਧੀਰ ॥੧॥੧੬੧॥—ਗਉੜੀ ਮ. ੫,ਪੰ. ੧੯੮

(੨) ਸੰਬੰਧਕ—(=ਵਰਗਾ)

ਸਿਮਰਿ ਸੁਆਮੀ ਹਰਿ 'ਸਾ' ਮੀਤ ॥੪॥੧੬੦॥ —ਗਉੜੀ ਮ: ੫, ਪੰ: ੧੯੮

(੩) ਪੜਨਾਵ—(=ਉਹ)

ਪਾਰਬ੍ਰਹਮਿ 'ਸਾ' ਅਗਨਿ ਮਹਿ ਸਾੜੀ ॥੧॥੧੬੭॥

—ਗਉੜੀ ਮ: ੫, ਪੰ: ੧੯੯

(੪) ਕ੍ਰਿਆ (=ਸੀ)

ਹੋਣਾ 'ਸਾ' ਸੋਈ ਫੁਨਿ ਹੋਸੀ ਸੁਖੁ ਦੂਖੁ ਕਹਾ ਦਿਖਾਇਓ ॥੨॥੨॥੧੨੩॥

—ਗਉੜੀ ਪੂਰਬੀ ਮ: ੫, ਪੰ. ੨੦੫

ਸੋ

(੧) ਕ੍ਰਿਆ, ਭੂਤਕਾਲ, ਪੁਲਿੰਗ, ਅੱਨ ਪੁਰਖ, ਇਕ-ਵਚਨ ।

ਜਬ ਇਹੁ ਨ 'ਸੋ' ਤਬ ਕਿਨਹਿ ਉਪਾਇਆ ॥੨॥੩੮॥

—ਭੈਰਉ ਮ: ੫, ਪੰ: ੧੧੪੬

(੨) ਪੜਨਾਵੀ ਵਿਸੇਸਣ—

'ਸੋ ਸਹੁ' ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥੧੩॥੧॥੩॥

—ਸੂਹੀ ਮ: ੩ ਘਰੁ ੧੦ ਅਸਟਪਦੀਆ, ਪੰ: ੭੫੫

(੩) ਪੜਨਾਂਵ—

'ਸੋ' ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥੩॥੩॥੩੩॥

—ਬਿਲਾਵਲੁ ਮ: ੫, ਪੰ: ੮੦੮

## ਸਉ

(੧) ਕ੍ਰਿਆ ਵਿਸੇਸਣ (ਸਉ—ਸਉ ਵਾਰੀ)।

ਜੇ 'ਸਉ' ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ ॥੪॥੨॥

—ਸਿਰੀ ਰਾਗੁ ਮ: ੩ ਅਸਟਪਦੀਆ, ਪੰ: ੬੫

ਜੇ 'ਸਉ' ਪ੍ਰਾਨੀ ਲੋਚੈ ਕੋਇ ॥੧॥੧੫॥ —ਗਉੜੀ ਸੁਖਮਨੀ

(੨) ਸੰਬੰਧਕ : (ਸਉ—ਸਿਉ, ਨਾਲ)।

ਇਹੁ ਮਨੁ ਬਡਾ ਕਿ ਜਾ 'ਸਉ' ਮਨੁ ਮਾਨਿਆ ॥੧॥੪੨॥

—ਗਉੜੀ ਕਬੀਰ ਜੀ, ਪੰ: ੩੩੧

ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ 'ਸਉ' ਕਹਉ ਰੇ ॥

—ਆਸਾ ਕਬੀਰ ਜੀ, ਪੰ. ੪੮੨

(੩) ਕ੍ਰਿਆ (=ਸੌਂ ਰਹੁ)

ਹਰਿ ਭਗਤਾ ਕਾ ਮੇਲੀ ਸਰਬਤ, 'ਸਉ' ਨਿਸੁਲ ਜਨ ਟੰਗ ਧਰਿ ॥੨॥

—ਬਿਲਾਵਲ ਕੀ ਵਾਰ, ਪੰ: ੮੪੯

(੪) ਵਿਸੇਸਣ—

ਜੇ 'ਸਉ' ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥੨॥੧॥

—ਆਸਾ ਦੀ ਵਾਰ

## ਸਾਜੁ, ਸਾਜਿ

(੧) ਨਾਮ

ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ 'ਸਾਜੁ' ਆਨੈ ॥੩॥੫॥੧੨੬॥

—ਗਉੜੀ ਮ. ੫, ਪੰ ੨੦੬

(੨) ਕ੍ਰਿਆ—

ਜਿਨਿ ਤੂ 'ਸਾਜਿ' ਸਵਾਰਿ ਸਿਗਾਰਿਆ ॥੧॥੪॥ ਸੁਖਮਨੀ

ਸਾਥ, ਸਾਥੁ, ਸਾਥਿ

(੧) ਸਾਥੁ—ਨਾਵ, ਪੁਲਿੰਗ ।

ਵਾਟ ਵਟਾਊ ਆਇਆ ਨਿਤ ਚਲਦਾ 'ਸਾਥੁ' ਦੇਖੁ ॥੨॥੧੩॥

—ਸਿਰੀ ਰਾਗੁ ਮ: ੧ ਅਸਟਪਦੀਆ, ਪੰ. ੬੧

ਮੁਠਾ ਆਪਿ ਮੁਹਾਏ 'ਸਾਥੈ' ॥੧॥੫॥ —ਮਾਝ ਕੀ ਵਾਰ, ਪੰ ੧੪੦

(੨) ਸਾਥ—ਨਾਵ, ਇਸਤ੍ਰੀ ਲਿੰਗ ।

ਚੰਦੁ ਸੂਰਜੁ ਦੁਇ 'ਸਾਥ' ਚਲਾਈ ॥੨॥੩੬॥ —ਆਸਾ ਕਬੀਰ ਜੀ, ਪੰ ੪੮੪

(੩) ਕ੍ਰਿਆ ਵਿਸੇਸਣ—ਸਾਥਿ (ਨਾਲਿ)

ਅਨਿਕ ਰੰਗ ਮਾਇਆ ਕੇ ਪੇਖੇ ਕਿਛੁ 'ਸਾਥਿ' ਨ ਚਾਲੈ ਭੋਰਾ ॥੧॥੭॥੧੧॥

—ਗੂਜਰੀ ਮ: ੫ ਘਰੁ ੨, ਪ: ੪੯੯

'ਸਬਦੁ'

ਇਸ ਸਬਦ ਨੂੰ ਚੰਗੀ ਤਰ੍ਹਾਂ ਨਾ ਸਮਝਣ ਕਰਕੇ ਕਈ ਥਾਈਂ ਗੁਰਬਾਣੀ ਦੇ ਅਰਥ ਕਰਨ ਵਿਚ ਬੜਾ ਭੁਲੇਖਾ ਪੈ ਜਾਦਾ ਹੈ, ਸੋ ਖੋਜੀ ਸੱਜਣ ਇਸ ਵਲ ਵਧੀਕ ਧਿਆਨ ਦੇਣ ।

(੧) 'ਨਾਵ'—ਕਰਤਾ ਕਾਰਕ

ਗੁਰ ਕਾ 'ਸਬਦੁ' ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥੧॥੩॥੩੦॥

ਆਸਾ ਮ. ੧, ਪ: ੩੫੯

(੨) 'ਨਾਵ'—ਕਰਮ ਕਾਰਕ ।

ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ 'ਸਬਦੁ' ਵੀਚਾਰੇ ॥ਰਹਾਉ॥੬੫॥

—ਸੋਰਠਿ ਮ: ੫ ਘਰੁ ੩, ਪੰ: ੬੨੫

(੩) 'ਨਾਵ'—ਕਰਣ ਕਾਰਕ

ਗੁਰ ਕੈ 'ਸਬਦਿ' ਵਿਚਹੁ ਮੈਲੁ ਗਵਾਇ ॥੨॥੮॥

—ਵਡਹੰਸੁ ਮ' ੩, ਪੰ. ੫੬੦

ਜਿਉ 'ਮਧੁ' ਮਾਖੀ ਸੰਚੈ ਅਪਾਰ ॥ 'ਮਧੁ' ਲੀਨੋ ਮੁਖਿ ਦੀਨੀ ਛਾਰੁ ॥੩॥੧॥
—ਸਾਰੰਗ ਨਾਮਦੇਵ ਜੀ, ਪੰ. ੧੨੫੨

## ਮਨਮੁਖਿ, ਮਨਿ ਮੁਖਿ

(੧) ਮਨਮੁਖਿ—ਓਹ ਮਨੁੱਖ ਜੋ ਆਪਣੇ ਮਨ ਦੇ ਪਿਛੇ ਟੁਰਦਾ ਹੈ, ਜਿਸ ਦਾ ਰੁਖ (ਮੁਖ) ਆਪਣੇ ਮਨ ਵਲ ਹੈ।

ਸੁਖੈ ਕਉ ਦੁਖੁ ਅਗਲਾ 'ਮਨਮੁਖਿ' ਬੂਝ ਨ ਹੋਇ ॥੫॥੭॥
—ਸਿਰੀ ਰਾਗ ਮ: ੧ ਅਸਟਪਦੀਆ, ਪੰ: ੫੭

(੨) ਮਨਿ ਮੁਖਿ—ਮਨ ਵਿਚ, (ਅਤੇ) ਮੁਖ ਵਿਚ। ਇਹ ਦੋਵੇਂ ਸਬਦ ਵਖੋ ਵੱਖਰੇ ਹਨ ਅਤੇ ਦੋਵੇਂ ਅਧਿਕਰਣ ਕਾਰਕ, ਇਕ-ਵਚਨ ਹਨ।

'ਮਨਿ' 'ਮੁਖਿ' ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥੪॥
—ਸਿਰੀ ਰਾਗ ਮ: ੧, ਅਸਟਪਦੀਆ, ਪੰ: ੫੫

## ਮੂਰਤਿ, ਮੂਰਤੁ

ਮੂਰਤਿ—ਸਰੂਪ (ਇਸਤ੍ਰੀ ਲਿੰਗ)।

ਮੂਰਤੁ—ਪਲਕ ਮਾਤ੍ਰ ਸਮਾ; ਥੋੜਾ ਜਿਹਾ ਸਮਾ; ਸਮਾ। ਪੁਲਿੰਗ, ਇਕ-ਵਚਨ।

(੧) ਮੂਰਤੁ—(ੳ) ਇਕ-ਵਚਨ।

ਸੋ 'ਮੂਰਤੁ' ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ੧੫॥
—ਜੈਤਸਰੀ ਕੀ ਵਾਰ, ਪੰ: ੭੦੯

(ਅ) ਬਹੁ-ਵਚਨ।

'ਮੂਰਤ' ਘਰੀ ਚਸਾ ਪਲੁ ਸਿਮਰਨ ਰਾਮ ਨਾਮ ਰਸਨਾ ਸੰਗ ਲਉ ॥੨॥
—ਸਵਯੇ ਸ੍ਰੀ ਮੁਖ ਵਾਕ੍ਯ ਮ: ੫, ਪੰ: ੧੩੮੭

(੨) ਮੂਰਤਿ। (ਇਸਤ੍ਰੀ ਲਿੰਗ)

ਸੇਵਾ ਪੂਜ ਕਰਉ ਤਿਸੁ 'ਮੂਰਤਿ' ਕੀ ਨਾਨਕ ਤਿਸੁ ਪਗ ਚਾਟੋ ।੫।੧੧।੧੩੨
—ਗਉੜੀ ਮ: ੫, ਪੰ: ੨੦੮

## ਮਲੁ, ਮਲਿ, ਮਲ

(੧) ਮਲ—ਨਾਂਵ, ਪੁਲਿੰਗ, ਬਹੁ-ਵਚਨ (ਭਲਵਾਨ)।
'ਮਲ' ਲਥੇ ਲੈਦੇ ਫੇਰੀਆ ॥੧੮॥੨੯॥ —ਸਿਰੀ ਰਾਗੁ ਮ: ੫, ਪੰ: ੭੪

(੨) ਮਲਿ—ਕ੍ਰਿਆ ਵਿਸੇਸ਼ਣ (=ਮਲ ਕੇ)।
ਪਾਵ ਮਲੋਵਾ, 'ਮਲਿ ਮਲਿ' ਧੋਵਾ ॥੨॥੬॥ —ਮਾਝ ਮ: ੪, ਪੰ: ੯੬

(੩) ਮਲਿ—ਕ੍ਰਿਆ (=ਮੱਲ ਕੇ)।
ਜਿਸ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ 'ਮਲਿ' ॥੮॥੧੧॥
—ਸਿਰੀ ਰਾਗੁ ਮ: ੧, ਅਸਟਪਦੀਆਂ, ਪੰ: ੬੦

(੪) ਮਲੁ—ਨਾਂਵ, ਇਸਤ੍ਰੀ ਲਿੰਗ (ਮੈਲ)।
ਕਥਾ ਸੁਣਤ 'ਮਲੁ' ਸਗਲੀ ਖੋਵੈ ॥੨॥੨੩॥ —ਮਾਝ ਮ: ੫, ਪੰ: ੧੦੪

## ਮਲਨ, ਮਲਿਨ

(੧) ਮਲਨ—ਮਲ ਦੇਣ ਵਾਲੇ, ਕਮਜ਼ੋਰ ਕਰ ਦੇਣ ਵਾਲੇ।
'ਮਲਨ' ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ ॥੩॥੨॥
—ਬਿਲਾਵਲੁ ਮ: ੫ ਛੰਤ, ਪੰ: ੮੪੬
ਮੋਹ 'ਮਲਨ' ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥੧੨॥੫੧॥
—ਆਸਾ ਮ: ੫, ਪੰ: ੩੮੩

(੨) ਮਲਿਨ—'ਮਲੁ' ਤੋਂ ਵਿਸੇਸਣ।
'ਮਲਿਨ' ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥੨॥੧॥
—ਗਉੜੀ ਰਵਿਦਾਸ ਜੀ, ਪੰ: ੩੪੬

## ਰਖ, ਰਖੁ, ਰਖਿ

(੧) ਰਖ—ਨਾਂਵ, ਇਸਤ੍ਰੀ ਲਿੰਗ।
ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ 'ਰਖ' ਕਰਾਵੈ ॥੧॥੮॥
— ਗਉੜੀ ਕੀ ਵਾਰ ਮ: ੪, ਪੰ: ੩੦੩

(੨) ਰਖੁ—ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ।

ਜਿਉ ਭਾਵੈ ਤਿਉ 'ਰਖੁ' ਤੂ ਜਨ ਨਾਨਕ ਨਾਮੁ ਬਖਸਿ ॥੧॥੨੫॥
—ਗਉੜੀ ਕੀ ਵਾਰ ਮ ੪, ਪੰ ੩੧੪

(੩) ਰਖੁ—ਨਾਵ, ਪੁਲਿੰਗ। (ਰਾਖਾ)।

ਨਾਮੁ ਬੀਜੁ ਸੰਤੋਖੁ ਸੁਹਾਗਾ 'ਰਖੁ' ਗਰੀਬੀ ਵੇਸੁ ॥੧॥੨॥
—ਸੋਰਠਿ ਮ: ੧, ਪੰ. ੫੯੫

## ਰਤੁ, ਰਤ, ਰਤਿ;

(੧) ਰਤੁ—(ੳ) ਵਿਸੇਸਣ, (ਰੱਤਾ ਹੋਇਆ)।

ਨਾਮ 'ਰਤੁ' ਸੋ ਭਗਤੁ ਪਰਵਾਨ ॥੨॥੧੧੮॥ —ਗਉੜੀ ਮ: ੫, ਪੰ ੧੯੯

(ਅ) ਨਾਵ, ਇਸਤ੍ਰੀ ਲਿੰਗ (ਲਹੂ)।

ਫਰੀਦਾ ਰਤੀ 'ਰਤੁ' ਨ ਨਿਕਲੈ ਜੇ ਤਨੁ ਚੀਰੈ ਕੋਇ ॥੫੧॥
—ਸਲੋਕ ਫਰੀਦ ਜੀ, ਪੰ: ੧੩੮੦

(੨) ਰਤ—ਵਿਸੇਸਣ (ਰੱਤੇ ਹੋਏ)।

ਹਉ ਹਉ ਕਰਤੇ ਕਰਮ 'ਰਤ' ਤਾ ਕੋ ਭਾਰੁ ਅਫਾਰੁ ॥੯॥
—ਗਉੜੀ ਬਾਵਨ ਅਖਰੀ ਮ: ੫, ਪੰ: ੨੫੨

(੩) ਰਤਿ—ਨਾਵ, ਇਸਤ੍ਰੀ ਲਿੰਗ। (ਪ੍ਰੀਤ)

ਜਉਪੈ ਰਾਮ ਨਾਮ 'ਰਤਿ' ਨਾਹੀ ॥੪॥ —ਗਉੜੀ ਕਬੀਰ ਜੀ, ਪੰ. ੩੨੪

## ਲਾਜ, ਲਾਜੁ (ਲਜੁ)

(੧) ਲਾਜੁ—ਨਾਂਵ, ਇਸਤ੍ਰੀ ਲਿੰਗ।

ਸੰਸਕ੍ਰਿਤ ਸਬਦ 'ਰੱਜੁ' ਤੋਂ ਵਿੰਗੜ ਕੇ ਪੰਜਾਬੀ ਸਬਦ 'ਲੱਜ', 'ਲਾਜੁ' ਬਣ ਗਿਆ ਹੈ। ਸੰਸਕ੍ਰਿਤ ਸਬਦ 'ਪੁਲਿੰਗ' ਹੈ; ਪਰ ਪੰਜਾਬੀ ਵਿਚ 'ਇਸਤ੍ਰੀ ਲਿੰਗ' ਹੋ ਗਿਆ ਹੈ, ਭਾਵੇਂ ਅੰਤਲਾ (_) ਕਾਇਮ ਰਿਹਾ ਹੈ (ਵੇਖੋ, 'ਵਾਕ ਰਚਨਾ ਵਿਚਾਰ, ਲਿੰਗ')।

ਟੂਟੀ 'ਲਾਜੁ' ਭਰੈ ਮਤਿ ਹਾਰੀ ॥੩॥੧੨॥ —ਗਉੜੀ ਕਬੀਰ ਜੀ, ਪੰ. ੩੨੫

'ਲਾਜੁ' ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥੬॥੫੦॥
—ਗਉੜੀ ਕਬੀਰ ਜੀ, ਪੰ. ੩੩੩

ਰਾਤਿ ਅਨੇਰੀ ਸੁਝਸਿ ਨਾਹੀ 'ਲਜੁ' ਟੂਕਸਿ ਮੂਸਾ ਭਾਈ ਰੇ ॥੨॥੪॥੧੬॥

—ਗਉੜੀ ਚੇਤੀ ਮ: ੧, ਪੰ: ੧੫੬

(੨) ਲਾਜ—ਨਾਵ, ਇਸਤ੍ਰੀ ਲਿੰਗ—(ਸੰ: ਲੱਜਾ)

ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ 'ਲਾਜ' ॥੧॥੭॥

ਮ: ੧, ਮਾਝ ਕੀ ਵਾਰ, ਪੰ. ੧੪੦

ਨੋਟ : ਸਬਦ 'ਲਾਜ' ਮੁਕਤਾ-ਅੰਤ ਇਸਤ੍ਰੀ-ਲਿੰਗ ਹੈ, ਪਰ ਜਦੋਂ ਇਹ ਕਿਸੇ 'ਸਮਾਸ' ਵਿਚ ਵਰਤਿਆ ਜਾਏ, ਤਾ ਲੋੜ ਅਨੁਸਾਰ ਸਾਰਾ ਸਮਾਸੀ ਸਬਦ ਪੁਲਿੰਗ ਭੀ ਹੋ ਜਾਦਾ ਹੈ; ਜਿਵੇਂ—

ਬਡੋ 'ਨਿਲਾਜੁ' ਅਜਹੂ ਨਹੀ ਹਾਰਿਓ ॥੫॥੧॥

—ਜੈਤਸਰੀ ਰਵਿਦਾਸ ਜੀ, ਪੰ: ੭੧੦

## ਵਿਚਿ, ਵਿਚੁ

(੧) ਵਿਚੁ—ਨਾਵ—(ਵਿਚੋਲਾ ਪਨ)

'ਵਿਚੁ' ਨ ਕੋਈ ਕਰਿ ਸਕੈ ਕਿਸਥੈ ਰੋਵਹਿ ਰੋਜ ॥੯॥

—ਬਾਰਹਮਾਹਾ ਮਾਝ ਮ: ੫

(੨) ਵਿਚਿ—ਸੰਬੰਧਕ

ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ 'ਵਿਚਿ' ਪਾਹਿ ॥੧॥੨੪॥

—ਮਾਝ ਕੀ ਵਾਰ, ਪੰ. ੧੪੯

(੩) ਬੀਚੁ—ਨਾਵ

ਹਮ ਤੁਮ 'ਬੀਚੁ' ਭਇਓ ਨਹੀ ਕੋਈ ॥੩॥੩੫॥ —ਆਸਾ ਕਬੀਰ, ਪੰ. ੪੦੪

'ਬੀਚੁ' ਨ ਕੋਇ ਕਰੇ ਅਕਿਰਤਘਣੁ ਵਿਛੁੜਿ ਪਇਆ ॥੩॥੪॥੭॥

—ਬਿਹਾਗੜਾ ਮ: ੫ ਛੰਤ ਘਰੁ ੨, ਪੰ: ੫੪੬

## ਵੇਲ, ਵੇਲਿ

ਵੇਲ—ਵੱਲ, ਸਾਖ, ਲੜੀ।

ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ 'ਵੇਲ' ਵਧੰਦੀ ॥੫॥੧॥

—ਸਿਰੀ ਰਾਗ ਮ: ੪ ਛੰਤ ਘਰੁ ੨, ਪੰ: ੭੯

(੪) ਨਾਵ—ਅਧਿਕਰਣ ਕਾਰਕ।

ਗੁਰ ਕੈ 'ਸਬਦਿ' ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ ॥੬॥੧॥

—ਸੂਹੀ ਮ: ੩ ਘਰੁ ੧ ਅਸਟਪਦੀਆ, ਪੰ ੭੫੩

(੫) 'ਸਬਦ' ਸੰਸਕ੍ਰਿਤ ਲਫਜ ਹੈ, ਅਤੇ 'ਨਾਵ' ਹੈ। ਇਸ ਦਾ ਮੂਲ ਧਾਤੂ 'ਸਬਦ' ਹੈ, ਇਸ ਦਾ ਅਰਥ ਹੈ 'ਉੱਚਾਰਨਾ, ਬੁਲਾਉਣਾ, ਨਾਮ ਰੱਖਣਾ'। ਸੋ, ਇਹ ਲਫਜ 'ਨਾਵ' ਭੀ ਹੈ ਤੇ 'ਕ੍ਰਿਆ' ਭੀ ਹੋ ਸਕਦਾ ਹੈ। ਇਸ ਦਾ ਪ੍ਰਾਕ੍ਰਿਤ ਰੂਪ 'ਸੱਦ' ਹੈ; ਜੋ 'ਸ਼ਬਦ' ਵਾਂਗ 'ਨਾਵ' ਭੀ ਹੈ ਤੇ 'ਕ੍ਰਿਆ' ਭੀ। ਸਬਦ 'ਸੱਦ' 'ਨਾਵ' ਰੂਪ ਵਿਚ ਗੁਰਬਾਣੀ ਵਿਚ ਵਰਤਿਆ ਗਿਆ ਹੈ; ਜਿਵੇਂ; ਰਾਮਕਲੀ 'ਸਦੁ'।

ਘਰਿ ਘਰਿ ਏਹੋ ਪਾਹੁਚਾ 'ਸਦੜੇ' ਨਿਤ ਪਵੰਨਿ ॥੪॥੧॥

—ਸੋਹਿਲਾ ਰਾਗ ਗਉੜੀ ਦੀਪਕੀ ਮ. ੧

(੬) ਜਿਵੇਂ ਉੱਪਰਲੀਆਂ ਤੁਕਾ ਵਿਚ 'ਸਦੁ' ਅਤੇ 'ਸਦੜੇ' ਦੇ ਅਰਥ ਹਨ 'ਸਨੇਹਾ', ਤਿਵੇਂ ਲਫਜ 'ਸਬਦ' ਭੀ 'ਸਨੇਹਾ' ਅਰਥ ਵਿਚ ਵਰਤਿਆ ਮਿਲਦਾ ਹੈ; ਜਿਵੇਂ—

ਧਨ ਵਾਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ 'ਸਬਦੁ' ਪਠਾਈ ॥੫॥੧॥

—ਮਲਾਰ ਮ: ੧ ਅਸਟਪਦੀਆ, ਪੰ. ੧੨੭੩

'ਸਬਦ' ਧਾਤੂ ਦੇ ਪ੍ਰਾਕ੍ਰਿਤ ਰੂਪ 'ਸੱਦ' ਧਾਤੂ ਤੋਂ ਕ੍ਰਿਆ 'ਰਾਮਕਲੀ ਸਦੁ' ਵਿਚ ਇਉਂ ਵਰਤੀ ਗਈ ਹੈ—

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ 'ਸਦਾਇਆ' ॥੪॥ ਕੇਸੋ ਗੁਪਾਲ ਪੰਡਿਤ 'ਸਦਿਅਹੁ' ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥੫॥

—ਪੰ: ੯੨੩

(੭) ਜਿਵੇਂ ਲਫ਼ਜ 'ਸਬਦ' ਸੰਸਕ੍ਰਿਤ ਧਾਤੂ ਦਾ ਪ੍ਰਾਕ੍ਰਿਤ ਰੂਪ 'ਸੱਦ' 'ਕ੍ਰਿਆ' ਰੂਪ ਵਿਚ ਵਰਤਿਆ ਗਿਆ ਹੈ, ਇਸੇ ਤਰ੍ਹਾਂ ਧਾਤੂ 'ਸਬਦ' ਭੀ 'ਕ੍ਰਿਆ' ਰੂਪ ਵਿਚ ਮਿਲਦਾ ਹੈ; ਜਿਵੇਂ—

ਆਪੇ ਦੇਵੈ 'ਸਬਦਿ' ਬੁਲਾਏ ॥ ਮਹਲੀ ਮਹਲਿ ਸਹਜ ਸੁਖੁ ਪਾਏ ॥

ਨਾਨਕ ਨਾਮਿ ਮਿਲੈ ਵਡਿਆਈ ਆਪੇ ਸੁਣਿ ਸੁਣਿ ਧਿਆਵਣਿਆ॥੮॥੧੩॥੧੪

—ਮਾਝ ਮ: ੩ ਅਸਟਪਦੀਆ, ਪੰ: ੧੧੭

ਸਬਦਿ—ਸੱਦ ਕੇ।

ਇਹ ਲਫ਼ਜ਼ 'ਸਬਦਿ' 'ਕ੍ਰਿਆ' ਹੈ ਜਾਂ 'ਨਾਂਵ, ਕਰਣ ਕਾਰਕ'? ਇਸ ਸੰਸੇ ਦੀ ਨਿਵਿਰਤੀ ਵਾਸਤੇ ਹੇਠ-ਲਿਖਿਆ ਪ੍ਰਮਾਣ ਕਾਫ਼ੀ ਹੈ। ਇਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਹ ਦੋਵੇਂ ਸ਼ਬਦ ਸਾਹਿਬ ਗੁਰੂ ਅਮਰਦਾਸ ਜੀ ਦੇ ਉਚਾਰੇ ਹੋਏ ਹਨ, ਇਸੇ ਮਾਝ ਰਾਗ ਦੀਆਂ ਅਸਟਪਦੀਆਂ ਵਿਚ ਹੀ ਹਨ। ਦੋਹਾਂ ਤੁਕਾਂ ਦਾ ਇਕ ਇਕ ਅੱਖਰ ਮਿਲਦਾ ਹੈ—

ਆਪੇ ਦੇਵੈ 'ਸਦਿ' ਬੁਲਾਏ ॥ ਆਪਣਾ ਨਾਉ ਮੰਨਿ ਵਸਾਏ ॥
ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ॥੮॥੨੮॥੨੯

—ਮਾਝ ਮ: ੩ ਅਸਟਪਦੀਆ, ਪੰ. ੧੨੭

## ਹਉ

(੧) ਪੜਨਾਂਵ (ਹਉ=ਮੈਂ)

'ਹਉ' ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥੩॥

—ਸੂਹੀ ਮ: ੫ ਗੁਣਵੰਤੀ, ਪੰ: ੭੬੩

(੨) ਨਾਵ (ਹਉ=ਹਉਮੈ)

'ਹਉ' ਛੁਟਕੈ ਹੋਇ ਅਨੰਦੁ ਤਿਹ, 'ਹਉ' ਨਾਹੀ ਤਹ ਆਪਿ ॥੫੧॥

—ਗਉੜੀ ਬਾਵਨ ਅਖਰੀ ਮ: ੫, ਪੰ: ੨੬੮

## ਖੋਜੁ

(੧) ਨਾਂਵ, ਪੁਲਿੰਗ।

ਹਰਿ ਦਸਹੁ ਸੰਤਹੁ ਜੀ ਹਰਿ 'ਖੋਜੁ' ਪਵਾਈ ਜੀਉ ॥੩॥੭੦॥

—ਗਉੜੀ ਮਾਝ ਮ: ੪, ਪੰ: ੧੭੫

ਹਮਰੈ 'ਖੋਜਿ' ਪਰਹੁ ਮਤਿ ਕੋਈ ॥੩॥ —ਗਉੜੀ ਕਬੀਰ ਜੀ, ਪੰ: ੩੨੪

ਨਦੀ ਤਰੰਦੜੀ ਮੈਡਾ 'ਖੋਜੁ' ਨ ਖੁੰਭੈ ਮੰਝਿ ਮੁਹਬਤਿ ਤੇਰੀ ॥੧॥੯॥

—ਗੂਜਰੀ ਕੀ ਵਾਰ ਮ: ੫, ਪੰ: ੫੨੦

(੨) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ; ਇਕ-ਵਚਨ।

ਆਵੈ ਨ ਜਾਇ ਮਰੈ ਨ ਜੀਵੈ ਤਾਸੁ 'ਖੋਜੁ' ਬੈਰਾਗੀ ॥੧॥੩॥੪੭॥

—ਗਉੜੀ ਕਬੀਰ ਜੀ, ਪੰ: ੩੩੩

## ਜੋਗੁ

(੧) ਨਾਂਵ—

'ਜੋਗੁ' ਨ ਭਗਵੀ ਕਪੜੀ 'ਜੋਗੁ' ਨ ਮੈਲੇ ਵੇਸਿ ॥੬੪॥

—ਵਾਰਾ ਤੇ ਵਧੀਕ ਸਲੋਕ ਮ: ੩, ਪੰ: ੧੪੨੦

(੨) ਸੰਬੰਧਕ—

ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ 'ਜੋਗੁ' ॥੨੭॥

—ਵਾਰਾਂ ਤੇ ਵਧੀਕ ਸਲੋਕ ਮ: ੧, ਪੰ: ੧੪੧੨

(੩) ਵਿਸੇਸਣ—

ਤੇਰਾ ਕੀਤਾ ਜਾਤੋ ਨਾਹੀ ਮੈਨੋ 'ਜੋਗੁ' ਕੀਤੋਈ।੧।—ਸਲੋਕ ਮ:੫, ਪੰ: ੧੪੨੯

## ਜਿਨਿ

(੧) ਪੜਨਾਂਵ, ਸੰਬੰਧ ਵਾਚਕ, ਕਰਤਾ ਕਾਰਕ, ਇਕ-ਵਚਨ।

'ਜਿਨਿ' ਰਾਮੁ ਜਾਨਿਆ ਤਿਨਹਿ ਪਛਾਨਿਆ ॥੧॥੧੮॥

—ਗਉੜੀ ਕਬੀਰ ਜੀ, ਪੰ. ੩੨੭

(੨) ਕ੍ਰਿਆ ਵਿਸੇਸਣ (ਜਿਨਿ=ਮਤ)

ਧਨੁ ਦਾਰਾ ਸੰਪਤਿ ਸਗਲ 'ਜਿਨਿ' ਅਪੁਨੀ ਕਰਿ ਮਾਨਿ ॥੫॥

—ਸਲੋਕ ਮ: ੯, ਪੰ: ੧੪੨੬

ਮੇਰੀ ਪ੍ਰੀਤਿ ਗੋਬਿੰਦ ਸਿਉ 'ਜਿਨਿ' ਘਟੈ ॥੨॥

—ਧਨਾਸਰੀ ਰਵਿਦਾਸ ਜੀ, ਪੰ: ੬੯੪

## ਤੈ

(੧) ਅਨੁਸੰਬੰਧਕ ਪੜਨਾਂਵ ('ਤਿਸੁ' ਤੋਂ), 'ਸੰਪ੍ਰਦਾਨ ਕਾਰਕ' ਇਕ-ਵਚਨ।

ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ 'ਤੈ' ਦੇਇ ॥੨॥੨੪॥੫੭॥

—ਸਿਰੀ ਰਾਗੁ ਮ: ੩, ਪੰ: ੩੬

(੨) ਪੁਰਖ ਵਾਚਕ ਪੜਨਾਂਵ, ਮੱਧਮ ਪੁਰਖ, ਇਕ-ਵਚਨ।
ਉਠਿ ਵੰਞੁ ਵਟਾਊੜਿਆ 'ਤੈ' ਕਿਆ ਚਿਤੁ ਲਾਇਆ ॥੧॥੨॥੧੧॥
—ਆਸਾ ਮ: ੫ ਛੰਤ ਘਰੁ ੭, ਪੰ: ੪੫੯

(੩) ਯੋਜਕ।
ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ 'ਤੈ' ਬਿਲਲਾਹਿ ॥੨॥੩॥੨੦॥
—ਸਿਰੀ ਰਾਗੁ ਮ: ੩, ਅਸਟਪਦੀਆ, ਪੰ: ੬੬

## ਤਉ

(੧) ਪੜਨਾਵ—(ੳ) ਸੰਬੰਧ ਕਾਰਕ। (=ਤੇਰੀ)
ਫਿਰਤ ਫਿਰਤ ਪ੍ਰਭ ਆਇਆ ਪਰਿਆ 'ਤਉ' ਸਰਨਾਇ। ੧॥੨੦॥
—ਸੁਖਮਨੀ ਮ: ੫

(ਅ) ਪੜਨਾਂਵ; ਕਰਮ ਕਾਰਕ। (=ਤੈਨੂੰ)
ਰੇ ਮਨ ਮੈ 'ਤਉ' ਛਿਨ ਛਿਨ ਸਮਝਾਵਾ ॥੧੩॥
—ਗਉੜੀ ਬਾਵਨ ਅਖਰੀ ਕਬੀਰ ਜੀ, ਪੰ: ੩੪੦

(ੲ) ਕ੍ਰਰਤਾ ਕਾਰਕ। (=ਤੈਂ, ਤੂੰ)
ਜਿਨ ਕਉ ਪ੍ਰੇਮੁ ਪਿਆਰੁ 'ਤਉ' ਆਪੇ ਲਾਇਆ ਕਰਮੁ ਕਰਿ ॥੧੩॥
—ਵਾਰਾ ਤੇ ਵਧੀਕ ਸਲੋਕ ਮ: ੪, ਪੰ: ੧੪੨੨

(੨) ਕ੍ਰਿਆ ਵਿਸੇਸਣ—(=ਤਾ, ਤਦੋਂ)
ਖੇਲੁ ਸੰਕੋਚੈ 'ਤਉ' ਨਾਨਕ ਏਕੈ ॥੭॥੨੧॥ —ਗਉੜੀ ਸੁਖਮਨੀ

## ਨਾਵਣ, ਨਾਵਣੁ

(੧) ਨਾਵਣ—ਭਾਵਾਰਥਕ ਕਾਰਦੰਤਕ।
'ਨਾਵਣ' ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥੨॥੧੨॥
—ਮ: ੧, ਸੂਹੀ ਕੀ ਵਾਰ ਮ: ੩, ਪੰ: ੭੮੯

(੨) ਨਾਵਣੁ—ਨਾਵ, ਪੁਲਿੰਗ, ਇਕ-ਵਚਨ, ਕਰਤਾ ਕਾਰਕ।
'ਨਾਵਣੁ' ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥੪॥੧੦॥
—ਤੁਖਾਰੀ ਮ: ੪ ਛੰਤ, ਪੰ. ੧੧੧੬

ਬਾਹਰੁ, ਬਾਹਰਿ

(੧) ਬਾਹਰੁ—ਨਾਂਵ ।

ਅੰਤਰਿ ਵਸਤੁ ਮੂੜਾ 'ਬਾਹਰੁ' ਭਾਲੇ ॥੭॥੧੩॥੧੪॥

—ਮਾਝ ਮ: ੩ ਅਸਟਪਦੀਆ, ਪੰ: ੧੧੭

(੨) ਬਾਹਰਿ—ਕ੍ਰਿਆ ਵਿਸੇਸਣ ।

ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ 'ਬਾਹਰਿ' ਪਾਵਣਿਆ ॥੭॥੧੪॥੧੫॥

—ਮਾਝ ਮ: ੩ ਅਸਟਪਦੀਆ, ਪੰ: ੧੧੮

ਮੋ

(੧) ਸੰਬੰਧਕ (=ਵਿਚ)

ਜੋ ਸੰਪਤਿ ਅਪਨੀ ਕਰਿ ਮਾਨੀ ਛਿਨ 'ਮੋ' ਭਈ ਪਰਾਈ ॥੨॥੨॥

—ਮਾਰੂ ਮ: ੯, ਪੰ: ੧੦੦੮

(੨) ਪੜਨਾਵ (ਮੋ ਕਉ—ਮੈਨੂੰ)

ਨੋਟ :—(ਸੰਬੰਧਕਾ ਦੇ ਨਾਲ ਵਰਤਿਆ ਜਾਣ ਵਾਲਾ ਰੂਪ)

'ਮੋ' ਕਉ ਸਤਿਗੁਰ ਸਬਦਿ ਬੁਝਾਇਓ ॥੧੩੨॥ —ਗਉੜੀ ਮ: ੫, ਪੰ: ੨੦੮

## ਬਹੁ-ਅਰਥਕ ਸ਼ਬਦ

ਅਮਲੁ

(੧) ਅਮਲੁ—ਨਸ਼ਾ ।

'ਅਮਲੁ' ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥੧॥੫॥

—ਸਿਰੀ ਰਾਗੁ ਮ: ੧, ਪੰ: ੧੫

(੨) ਅਮਲੁ—ਕੰਮ ।

'ਅਮਲੁ' ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥
੧॥੨੭॥ —ਸਿਰੀ ਰਾਗੁ ਮ: ੧, ਪੰ: ੨੩

ਸੋਇ

(੧) ਪੜਨਾਵੀ ਵਿਸੇਸਣ—(ਉਹ)

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ 'ਸੋਇ' ॥
੪॥੧॥੪॥ —ਸਿਰੀ ਰਾਗੁ ਪਹਰੇ ਮ: ੫, ਪੰ: ੭੭

(੨) ਪੜਨਾਵ। (=ਉਹ)

ਕੁਦਰਤਿ ਕਰਿ ਕੈ ਵਸਿਆ 'ਸੋਇ' ॥੧॥੪॥

—ਸਿਰੀ ਰਾਗ ਕੀ ਵਾਰ ਮ: ੪, ਪੰ. ੮੪

(੩) ਨਾਵ—(ਸੋਇ—ਸੋਭਾ)

ਸੁਣਿ ਸੁਣਿ ਜੀਵਾ 'ਸੋਇ' ਤੁਮਾਰੀ ॥੧॥੩੩॥ —ਮਾਝ ਮ ੫, ਪੰ: ੧੦੪

(੪) ਕ੍ਰਿਆ—

ਦ੍ਰਿਸਟਿ ਨ ਆਵਹਿ ਅੰਧ ਅਗਿਆਨੀ 'ਸੋਇ ਰਹਿਓ' ਮਦ ਮਾਵਤ ਹੇ ॥
੩॥੨॥੮੮॥ —ਬਿਲਾਵਲੁ ਮ: ੫, ਪੰ. ੮੨੨

ਸਾਹੁ

(੧) ਸਾਹੁ—ਸੁਆਸ

ਜੀਉ ਪਿੰਡੁ ਸਭੁ ਤਿਸ ਦਾ 'ਸਾਹੁ' ਤਿਨੈ ਵਿਚਿ ਪਾਇਆ ॥੪॥੫॥

—ਮਾਰੂ ਮ: ੧ ਅਸਟਪਦੀਆ, ਪੰ: ੧੦੧੧

(੨) ਸਾਹੁ—ਸਾਹ, ਰਾਸ ਪੂੰਜੀ ਦੇਣ ਵਾਲਾ।

ਗੁਰੁ ਸਤਿਗੁਰੁ ਸਚਾ 'ਸਾਹੁ' ਹੈ ਸਿਖ ਦੇਇ ਹਰਿ ਰਾਸੇ ॥੧॥੩॥੧੦॥

—ਆਸਾ ਮ: ੪ ਛੰਤ ਘਰੁ ੪, ਪੰ: ੪੪੯

ਸਿਖ, ਸਿਖੁ

(੧) ਨਾਂਵ—ਇਸਤ੍ਰੀ ਲਿੰਗ। ਸਿਖ—ਸਿੱਖਿਆ।

ਨਾਨਕੁ 'ਸਿਖ' ਦੇਇ ਮਨ ਪ੍ਰੀਤਮ ਸਾਧ ਸੰਗਿ ਭ੍ਰਮੁ ਜਾਲੇ ॥੧॥੧॥੨॥

—ਸਿਰੀ ਰਾਗੁ ਮ: ੫ ਛੰਤ, ਪੰ: ੭੯

(੨) ਨਾਵ, ਪੁਲਿੰਗ (ਇਕ-ਵਚਨ—ਸਿੱਖੁ)

ਤਿਸ ਕੈ ਸੰਗਿ 'ਸਿਖੁ' ਉਧਰੈ ਨਾਨਕ ਹਰਿ ਗੁਨ ਗਾਉ ॥੧॥੧੮॥

—ਗਉੜੀ ਸੁਖਮਨੀ ਮ: ੫, ਪੰ: ੨੮੬

(ਬਹੁ-ਵਚਨ—ਸਿੱਖ)

ਸਚ੍ਹਿਆਰ 'ਸਿਖ' ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥੧॥੧੦॥ —ਗਉੜੀ ਕੀ ਵਾਰ ਮ: ੪, ਪੰ: ੩੦੫

(ਜਿਖਿ—ਸਿੱਖ ਨੇ)

ਗੁਰ ਕੇ 'ਸਿਖਿ' ਸਤਿਗੁਰੂ ਧਿਆਇਆ ॥੬॥੧॥

—ਗੌਂਡ ਮ: ੫ ਅਸਟਪਦੀਆ, ਪੰਨਾ ੮੬੮

(੩) ਸਿਖੁ—ਕ੍ਰਿਆ; ਹੁਕਮੀ ਭਵਿੱਖਤ, ਮਧਮ ਪੁਰਖ, ਇਕ-ਵਚਨ।

ਗੁਰ ਮਿਲਿ ਚਜੁ ਅਚਾਰੁ 'ਸਿਖੁ' ਤੁਧੁ ਕਦੇ ਨ ਲਗੈ ਦੁਖੁ ॥੩॥੨੩॥੯੩॥

—ਸਿਰੀ ਰਾਗੁ ਮ: ੫, ਪੰਨਾ ੫੦

(੪) ਨਾਵ, ਇਸਤ੍ਰੀ ਲਿੰਗ : (ਚੋਟੀ, ਬੋਦੀ)

ਮੂੰਡੁ ਮੁਡਾਇ ਜਟਾ 'ਸਿਖ' ਬਾਧੀ ਮੋਨਿ ਰਹੈ ਅਭਿਮਾਨਾ ॥੫॥੭॥

—ਮਾਰੂ ਮ: ੧ ਅਸਟਪਦੀਆ, ਪੰਨਾ ੧੦੧੩

## ਸੇਤੁ

(੧) ਵਿਸ਼ੇਸਣ—ਸੰਸਕ੍ਰਿਤ ਸਬਦ ਸ੍ਵੇਤ=ਚਿੱਟਾ, ਸਫ਼ੈਦ।

ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥੭॥

—ਬਾਰਹਮਾਹ ਮਾਝ ਮ: ੫, ਪੰਨਾ ੧੩੪

(੨) ਨਾਵ—ਸੰਸਕ੍ਰਿਤ ਸਬਦ 'ਸੇਤੁ'=ਪੁਲ।

ਗੁਰਮੁਖਿ ਬਾਧਿਓ 'ਸੇਤੁ' ਬਿਧਾਤੈ ॥੪੦॥ —ਸਿਧ ਗੋਸਟਿ, ਪੰਨਾ ੯੪੨

## ਸਭਾ

(੧) ਨਾਵ, ਇਸਤ੍ਰੀ ਲਿੰਗ (=ਮਜਲਸ, ਇਕੱਠ, ਸੰਗ, ਸੰਗਤਿ)

ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ 'ਸਭਾ' ॥੪॥੬॥੭੬॥

—ਸਿਰੀ ਰਾਗੁ ਮ: ੫, ਪੰਨਾ ੪੪

ਗੁਰੁ 'ਸਭਾ' ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥੨॥੪॥

—ਮ: ੩, ਸਿਰੀ ਰਾਗ ਕੀ ਵਾਰ, ਪੰਨਾ ੮੪

ਸਿਧ 'ਸਭਾ' ਕਰਿ ਆਸਣਿ ਬੈਠੇ ਸੰਤ 'ਸਭਾ' ਜੈਕਾਰੋ ॥

—ਸਿਧ ਗੋਸਟਿ, ਪੰਨਾ ੯੩੮

(੨) ਵਿਸੇਸਣ (=ਸਾਰੀ)

ਜਾ ਪਤਿ ਲੇਖੈ ਨਾ ਪਵੈ 'ਸਭਾ' ਪੂਜ ਖੁਆਰੁ ॥੨॥੮॥

—ਸਿਰੀ ਰਾਗੁ ਮਹਲਾ ੧, ਪੰਨਾ ੧੭

ਹਉਮੈ 'ਸਭਾ' ਗਣਤ ਹੈ ਗਣਤੈ ਨਉ ਸੁਖੁ ਨਾਹਿ ॥

—ਸਿਰੀ ਰਾਗੁ ਮ: ੩, ਪੰਨਾ ੩੬

### ਹਥੀ

(੧) ਨਾਂਵ, ਪੁਲਿੰਗ, ਕਰਣ ਕਾਰਕ, ਬਹੁ-ਵਚਨ ।

ਹਥੀ—ਹੱਥਾ ਨਾਲ ।

'ਹਥੀ' ਸਿਰੁ ਖੋਹਾਇ, ਨ ਭਦੁ ਕਰਾਇਆ ॥੧੬॥

—ਮਲਾਰ ਕੀ ਵਾਰ ਮ: ੧, ਪੰਨਾ ੧੨੮੫

(੨) ਨਾਵ, ਇਸਤ੍ਰੀ ਲਿੰਗ (ਤਲੀ, ਚੂੰਢੀ, ਦਵਾਈ)

'ਹਥੀ' ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ ॥

॥੪॥੩੫॥੪੨॥ —ਮਾਝ ਮ: ੫, ਪੰਨਾ ੧੦੬

### ਹਾਥ, ਹਾਥੁ

(੧) ਹਾਥ—ਨਾਵ, ਇਸਤ੍ਰੀ ਲਿੰਗ । (ਡੂੰਘਾਈ)

ਤੇਰੀ ਕੀਮਤਿ ਨ ਪਵੈ ਸਭ ਡਿਠੀ ਠੋਕਿ ਵਜਾਇ ॥

ਕਹਣੈ 'ਹਾਥ' ਨ ਲਭਈ ਸਚਿ ਟਿਕੈ ਪਤਿ ਪਾਇ ॥੫॥੧੩॥

—ਸਿਰੀ ਰਾਗੁ ਮ: ੧ ਅਸਟਪਦੀਆ, ਪੰਨਾ ੬੧

(੨) ਹਾਥੁ—(ੳ) ਨਾਵ, ਪੁਲਿੰਗ, ਇਕ-ਵਚਨ ।

'ਹਾਥੁ' ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥੧॥੨੩॥

—ਦੇਵਗੰਧਾਰੀ ਮ: ੫, ਪੰਨਾ ੫੩੨

(ਅ) (ਹਾਥਿ—ਹੱਥ ਵਿਚ)

'ਹਾਥਿ' ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥੬੨॥

—ਮਾਰੂ ਮ: ੫ ਸੋਲਹੇ, ਪੰਨਾ ੧੦੮੬

(ੲ) ਨਾਵ, ਬਹੁ-ਵਚਨ—(ਹੱਥਾ ਵਿਚ)

'ਹਾਥ' ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥੬॥੭॥

—ਮਾਰੂ ਮ: ੧ ਅਸਟਪਦੀਆ, ਪੰਨਾ ੧੦੧੩

## ਖੋੜ

(੧) ਵਿਸੇਸਣ—ਖੋੜ—ਸੋਲਾ

'ਖੋੜ' ਸੀਗਾਰ ਕਰੈ ਅਤਿ ਪਿਆਰੀ ॥੩॥੧੦॥

—ਗਉੜੀ ਮ: ੧ ਅਸਟਪਦੀਆ, ਪੰ' ੨੨੫

(੨) ਨਾਵ—

ਖਖਾ ਇਹੈ 'ਖੋੜਿ' ਮਨੁ ਆਵਾ ॥ 'ਖੋੜੈ' ਛਾਡਿ ਨ ਦਹਦਿਸ ਧਾਵਾ ॥੯॥

—ਗਉੜੀ ਬਾਵਨ ਅਖਰੀ ਕਬੀਰ, ਪੰ. ੩੪੦

## ਜੀਉ

(੧) ਨਾਵ

ਜਿਸੁ ਮਿਲਿ ਜਪੀਐ ਨਾਉ, ਤਿਸੁ 'ਜੀਉ' ਅਰਪੀਐ '੧੭'।

—ਗੂਜਰੀ ਕੀ ਵਾਰ ਮ: ੫, ਪੰ. ੫੨੨

(੨) ਕ੍ਰਿਆ—

ਉਦਮ ਕਰਦਿਆ 'ਜੀਉ' ਤੂੰ ਕਮਾਵਦਿਆ ਸੁਖ ਭੁੰਚੁ ॥੧॥੧੭॥

—ਗੂਜਰੀ ਕੀ ਵਾਰ ਮ' ੫, ਪੰ. ੫੨੨

(੩) ਵਿਸਮਿਕ—(ਕਿਸੇ ਨੂੰ ਆਦਰ ਨਾਲ ਬੁਲਾਣ ਵਾਸਤੇ)

ਵਾਹਿ ਗੁਰੂ ਵਾਹਿ ਗੁਰੂ ਵਾਹਿ ਗੁਰੂ ਵਾਹਿ 'ਜੀਉ' ॥

—ਸਵਈਏ ਮਹਲੇ ਚਉਥੇ ਕੇ, ਗਯੰਦ, ਪੰ. ੧੪੦੨

## ਜੋਇ

(੧) ਕ੍ਰਿਆ; ਪੂਰਬ ਪੂਰਣ ਕਾਰਦੰਤਕ (ਜੋਇ—ਖੋਜ ਕੇ)

ਬੇਦ ਪੁਰਾਨ ਸਭ ਦੇਖੇ 'ਜੋਇ' ॥੨।੧॥ —ਬਸੰਤੁ ਰਾਮ ਨੰਦ ਜੀ, ਪੰ: ੧੧੯੫

(੨) ਨਾਵ—ਇਸਤ੍ਰੀ ਲਿੰਗ, (ਜੋਇ—ਇਸਤ੍ਰੀ)

'ਜੋਇ' ਖਸਮੁ ਹੈ ਜਾਇਆ ॥੧॥੩॥ —ਬਸੰਤੁ ਕਬੀਰ ਜੀ,ਪੰ: ੧੧੯੪

## ਜਾਗੁ

(੧) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ ਵਚਨ।

ਕਿਆ ਤੂ ਸੋਇਆ 'ਜਾਗੁ' ਇਆਨਾ ॥੩.।੨॥—ਸੂਹੀ ਰਵਿਦਾਸ ਜੀ,ਪੰ: ੭੯੪

(੨) ਭਵਿੱਖਤ ਕਾਲ, ਅੱਨ ਪੁਰਖ, ਇਕ-ਵ੍ਚਨ (ਜਾਇਗਾ),
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨ 'ਜਾਗੁ' ॥੨॥੧੫॥੮੫॥
—ਸਿਰੀ ਰਾਗੁ ਮ. ੫, ਪੰ: ੪੭

ਜਲੁ

(੧) ਕ੍ਰਿਆ—
ਢੂਰਜਨ-ਤੂ 'ਜਲੁ' ਭਾਹੜੀ ਵਿਛੋੜੇ ਮਰਿ ਜਾਹਿ ॥੨॥੨॥
—ਮਾਰੂ ਕੀ ਵਾਰ ਮ: ੫, ਪੰ: ੧੦੯੪

(੨) ਨਾਂਵ—
ਨਾਨਕ ਗੁਰਮੁਖਿ ਸਹਜਿ ਮਿਲਾਏ ਜਿਉ 'ਜਲੁ' ਜਲਹਿ ਸਮਾਵੈ ॥੮॥੧॥੯॥
—ਬਸੰਤੁ ਹਿੰਡੋਲੁ ਮ: ੪ ਘਰੁ ੨ ਅਸਟਪਦੀ, ਪੰ: ੧੧੯੧

ਤਾਮਿ

(੧) ਨਾਂਵ—
ਗੁਰੂ ਪਾਸਹੁ ਫਿਰਿ ਚੇਲਾ ਖਾਇ॥'ਤਾਮਿ' ਪਰੀਤਿ ਵਸੈ ਘਰਿ ਆਇ ॥੨॥੪॥
—ਆਸਾ ਮ: ੧ ਚਉਪਦੇ ਘਰੁ ੨, ਪੰ: ੩੪੯

ਨੋਟ : 'ਤਾਮਿ' (ਨਾਂਵ) ਫ਼ਾਰਸੀ ਦਾ ਲਫ਼ਜ਼ 'ਤੁਆਮਿ' ਹੈ, ਜਿਸ ਦਾ ਅਰਥ ਹੈ 'ਖਾਣਾ'।

(੨) ਕ੍ਰਿਆ ਵਿਸ਼ੇਸ਼ਣ (ਤਾਮਿ—ਤਦੋਂ)—
ਜਬ ਸਾਚ ਅੰਦਰਿ ਹੋਇ ਸਾਚਾ 'ਤਾਮਿ' ਸਾਚਾ ਪਾਈਐ ॥੧॥੧॥
—ਵਡਹੰਸੁ ਮ: ੧ ਛੰਤ, ਪੰ: ੫੬੬

ਦੁਇ

(੧) ਸੰਖਿਅਕ ਵਿਸ਼ੇਸ਼ਣ—
ਨਾਨਕ ਤਰਵਰੁ, ਏਕੁ ਫਲੁ, 'ਦੁਇ' ਪੰਖੇਰੂ ਆਹਿ ॥੨॥੬॥
—ਬਿਹਾਗੜੇ ਕੀ ਵਾਰ, ਪੰ. ੫੫੦

ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ ॥
'ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥੬॥੬॥
—ਮਾਰੂ ਮ: ੧, ਅਸਟਪਦੀਆਂ, ਪੰ: ੧੦੧੨

(੨) ਨਾਂਵ—

ਕਬੀਰ ਧਰੰਤੀ ਅਰੁ ਆਕਾਸ ਮਹਿ 'ਦੁਇ' ਤੂੰ ਬਰੀ ਅਬਧ ॥੨੦੨॥

—ਸਲੋਕ ਕਬੀਰ ਜੀ, ਪੰ: ੧੩੭੫

ਦੁਇ—ਸੰਬੋਧਨ, ਇਕ-ਵਚਨ। (ਹੇ ਦੁਇ! ਹੇ ਦ੍ਵੈਤ!)

ਨਉ

(੧) ਵਿਸੇਸਣ (ਸੰਖਿਅਕ):

'ਨਉ' ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥੩॥੨੨॥੭੩॥

—ਗਉੜੀ ਕਬੀਰ ਜੀ, ਪੰ ੩੩੯

(੨) ਸੰਬੰਧਕ:

ਏਸੁ 'ਨਉ' ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥੬॥

—ਰਾਮਕਲੀ ਮ: ੩, ਅਨੰਦੁ

ਜਿਸ 'ਨਉ' ਆਪਿ ਦਇਆਲੁ ਹੋਇ ਸੁ ਗੁਰਮੁਖਿ ਨਾਮਿ ਸਮਾਇ॥੨॥੩॥੩੬॥

—ਸਿਰੀ ਰਾਗੁ ਮ: ੩, ਪੰ. ੨੭

ਨਿਆਈ

(੧) ਨਾਂਵ, ਪੁਲਿੰਗ (ਨਿਆਉ ਕਰਨ ਵਾਲਾ):

ਆਪੇ ਤਖਤਿ ਬਹੈ ਸਚੁ 'ਨਿਆਈ' ॥੩॥੧੦॥ —ਮਾਝ ਮ: ੫, ਪੰ: ੯੭

(੨) ਸੰਬੰਧਕ:

ਬਿਲਪ ਕਰੇ ਚਾਤ੍ਰਿਕ 'ਕੀ ਨਿਆਈ' ॥੧॥੮॥ —ਮਾਝ ਮ: ੫, ਪੰ: ੯੬

ਹੋਏ ਕ੍ਰਿਪਾਲ ਮਾਤ ਪਿਤ 'ਨਿਆਈ' ਬਾਰਿਕ ਜਿਉ ਪ੍ਰਤਿਪਾਰਿਆ॥੧॥੬॥੪੫॥

—ਆਸਾ ਮ. ੫ ਘਰੁ ੬, ਪੰ. ੩੮੨

ਨੀਰਿ

(੧) ਨਾਂਵ (ੳ) ਕਰਣ ਕਾਰਕ, ਇਕ-ਵਚਨ (ਨੀਰ ਨਾਲ):

ਜੇਤਾ ਸਮੁੰਦੁ ਸਾਗਰੁ 'ਨੀਰਿ' ਭਰਿਆ ਤੇਤੇ ਅਉਗਣ ਹਮਾਰ ॥੫॥੫॥੧੭॥

—ਗਉੜੀ ਚੇਤੀ ਮ: ੧, ਪੰ: ੧੫੬

(ਅ) ਅਧਿਕਰਣ ਕਾਰਕ, ਇਕ-ਵਚਨ (ਨੀਰ ਵਿਚ):

ਐਸਾ ਦੀਵਾ 'ਨੀਰਿ' ਤਰਾਇ ॥੭॥ —ਰਾਮਕਲੀ ਮ. ੧, ਪੰ. ੮੭੮

(੨) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ :
ਨਾਮੁ ਨਿਰੰਜਨੁ 'ਨੀਰਿ' ਨਰਾਇਣ ॥੧੯॥ ਗੋਂਡ ਮ: ੫, ਪੰ: ੮੬੮
ਨੀਰਿ—ਸਿੰਜ।

## ਪਾਹਿ, ਪਾਹੀ

(੧) ਪਾਹਿ—

(ੳ) ਕ੍ਰਿਆ, ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ (=ਪਾਦੇ ਹਨ)।
ਮਾਰਣ 'ਪਾਹਿ' ਹਰਾਮ ਮਹਿ ਹੋਇ ਹਲਾਲੁ ਨ ਜਾਇ ।।੨।।੭।।
—ਮਾਝ ਕੀ ਵਾਰ, ਪੰ: ੧੪੧

(ਅ) ਸੰਬੰਧਕ (=ਪਾਸ) :
ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ' ।।੨੧।।੯।। —ਗਉੜੀ ਮ: ੫, ਪੰ.੧੮੨

(੨) ਪਾਹੀ—(ੳ) ਨਾਂਵ (ਪਾਹੀ—ਜੁੱਤੀਆ) :
ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿੱਚ ਪਾਹਿ।। ਧਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ।। ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀਂ ਪਾਹਿ ।।
—ਮਾਝ ਕੀ ਵਾਰ, ਪੰ: ੧੪੯

(ਅ) ਸੰਬੰਧਕ (ਪਾਹੀ—ਪ ਸ) :
ਜਿਨੁ ਜਲਨਿਧਿ ਕਾਰਣਿ ਤੁਮ ਜਗ ਆਏ ਸੋ ਅੰਮ੍ਰਿਤੁ ਗੁਰ 'ਪਾਹੀ' ਜੀਉ ।।
੧।।੯।। —ਸੋਰਠਿ ਮ: ੧, ਪੰ: ੫੯੮

## ਬਿਰਥਾ

(੧) ਨਾਂਵ—(ਪੀੜਾ :
ਮਨ ਬਾਛਤ ਫਲ ਦੇਤ ਹੈ ਸੁਆਮੀ ਜੀਅ ਕੀ 'ਬਿਰਥਾ' ਸਾਰੇ ।।੨।।
— ਸਿਰੀ ਰਾਗ ਕੇ ਛੰਤ ਮ: ੫ ਡਖਣਾ, ਪੰ: ੮੦

(੨) ਕ੍ਰਿਆ ਵਿਸੇਸਣ—(=ਵਿਅਰਥ) :
ਮਰਿ ਮਰਿ ਜਨਮੈ ਪਤਿ ਗਵ ਦੇ ਆਪਣੀ, ਬਿਰਥਾ' ਜਨਮੁ ਗਵਾਵਣਿਆ ।।
੩।।੧੯।। —ਮਾਝ ਮ: ੩ ਅਸਟਪਦੀਆ, ਪੰ: ੧੨੦

## ਮੈ

(੧) ਸੰਬੰਧਕ—(ਮਹਿ, ਵਿਚ) :

ਰਾਮ ਨਾਮ ਨਰ ਨਿਸਿ ਬਾਸੁਰ 'ਮੈ' ਨਿਮਖ ਏਕ ਉਰਧਾਰੈ ॥੩॥੨॥

—ਰਾਮਕਲੀ ਮ: ੯, ਪੰ: ੯੦੨

(੨) ਪੜਨਾਂਵ—

(ੳ) ਕਰਤਾ ਕਾਰਕ, ਇਕ-ਵਚਨ :

ਹਉ ਆਇਆ ਦੂਰਹੁ ਚਲਿ ਕੈ 'ਮੈ' ਤਕੀ ਤਉ ਸਰਣਾਇ ਜੀਉ ॥
'ਮੈ' ਆਸਾ ਰਖੀ ਚਿਤ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥

—ਸੂਹੀ ਮ: ੫, ਗੁਣਵੰਤੀ, ਪੰ: ੭੬੩

(ਅ) ਸੰਪ੍ਰਦਾਨ ਕਾਰਕ, ਇਕ-ਵਚਨ (=ਮੈਨੂੰ) :

'ਮੈ' ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥

—ਸੂਹੀ ਮ: ੧ ਕਾਫੀ ਘਰੁ ੧੦, ਪੰ: ੭੫੩

(ੲ) ਸੰਬੰਧ ਕਾਰਕ, ਇਕ-ਵਚਨ (=ਮੇਰਾ) :

'ਮੈ' ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥ਰਹਾਉ॥੫੨॥

—ਆਸਾ ਘਰੁ ੮ ਕਾਫੀ ਮ: ੩, ਪੰ: ੩੬੫

## ਮਨਹਿ

(੧) ਕ੍ਰਿਆ ਵਿਸੇਸਣ—ਮਨਹਿ ਕਰਨਾ, ਵਰਜਣਾ) :

ਭਾਣੈ ਭੰਗ ਭੰਗਾਇਦਾ ਭਾਣੈ 'ਮਨਹਿ' ਕਰੇਇ ॥੨॥੧੨॥

—ਰਾਮਕਲੀ ਕੀ ਵਾਰ ਮ: ੫, ਪੰ: ੯੬੩

(੨) ਨਾਂਵ, ਅਧਿਕਰਣ ਕਾਰਕ (ਮਨ ਵਿਚ) :

ਹਰਿ ਕੀ ਭਗਤਿ ਕਰਹੁ ਜਨ ਭਾਈ ॥ ਅਕਥੁ ਕਥਹੁ ਮਨੁ 'ਮਨਹਿ' ਸਮਾਈ ॥
ਉਠਿ ਚਲਤਾ ਠਾਕਿ ਰਖਹੁ ਘਰਿ ਅਪਨੈ ਦੁਖੁ ਕਾਟੈ ਕਾਟਣਹਾਰਾ ਹੇ ॥
੧੬॥੪॥੧੦॥ —ਮਾਰੂ ਮ: ੧ ਸੋਲਹੇ, ਪੰ: ੧੦੩੧

## ਰੰਗਿ

(੧) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ :

ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ 'ਰੰਗਿ' ਰੀ ॥੧੬॥੧੧੮॥
—ਆਸਾ ਮ: ੫, ਪੰ. ੪੦੦

(੨) ਨਾਂਵ, ਅਧਿਕਰਣ ਕਾਰਕ, ਇਕ-ਵਚਨ (ਰੰਗ-ਵਿਚ) :
ਨਾਮ 'ਰੰਗਿ' ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤਹੂੰ ਧਾਵਉ ਰੇ॥੧॥੨॥੧੨੩॥
—ਆਸਾ ਮ: ੫ ਘਰੁ ੧੧, ਪੰ ੪੦੪

ਲਗਿ

(੧) ਕ੍ਰਿਆ, ਪੂਰਬ ਪੂਰਣ ਕਾਰਦੰਤਕ (=ਲੱਗ ਕੇ),
(੨) ਨਾਂਵ, ਇਸਤ੍ਰੀ ਲਿੰਗ (=ਪਾਹ) :
ਜਿਨਿ ਕਿਨੈ ਪਾਇਆ ਸਾਧ ਸਗਤੀ ਪੂਰੈ ਭਾਗਿ ਬੈਰਾਗਿ ॥
ਮਨਮੁਖ ਫਿਰਹਿ ਨ ਜਾਣਹਿ ਸਤਿਗੁਰੁ ਹਉਮੈ ਅੰਦਰਿ 'ਲਾਗਿ' ॥
ਨਾਨਕ ਸਬਦ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ 'ਲਾਗਿ'॥੪॥੮॥੪੧॥
—ਸਿਰੀ ਰਾਗੁ ਮ: ੩, ਪੰ. ੨੯

ਨੋਟ : ਦੂਜੀ ਤੁਕ ਵਿਚ ਦਾ ਲਫਜ 'ਲਾਗਿ' ਕ੍ਰਿਆ ਹੈ, ਅਤੇ ਤੀਜੀ ਤੁਕ ਵਿਚ ਦਾ 'ਲਾਗਿ' ਨਾਵ ਹੈ ।

ਵਾਇ

(੧) (=ਵਜਾ ਕੇ) :
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ 'ਵਾਇ' ਸੁਣਾਇਆ॥੮॥੩॥੧੯॥
—ਮਾਰੂ ਮ: ੧ ਸੋਲਹੇ, ਪੰ. ੧੦੪੦

(੨) ਨਾਂਵ (ਹਵਾ) :
ਅਪੁ ਤੇਜੁ 'ਵਾਇ' ਪ੍ਰਿਥਮੀ ਆਕਾਸਾ ॥ ਤਿਨ ਮਹਿ ਪੰਚ ਤਤੁ ਘਰ ਵਾਸਾ ॥
੬॥੫॥੧੧॥ —ਮਾਰੂ ਮ: ੧ ਸੋਲਹੇ, ਪੰ: ੧੦੩੧

ਵਜਹੁ

(੧) ਸੰਬੰਧਕ (=ਦੇ ਤੌਰ ਤੇ) :
ਬਖਸੀਸ 'ਵਜਹੁ' ਮਿਲਿ ਏਕੁ ਨਾਮੁ ॥੩॥੧੪੧॥ —ਗਉੜੀ ਮ:੫, ਪੰ.੨੧੦

(੨) ਨਾਂਵ (=ਤਨਖਾਹ) :
ਲਸਕਰੀਆ ਘਰ ਸੰਮ੍ਲੇ ਆਏ 'ਵਜਹੁ' ਲਿਖਾਇ ॥
'ਵਜਹੁ' ਗਵਾਇ ਆਪਣਾ ਤਖਤਿ ਨ ਬੈਸਹਿ ਸੇਇ ॥੪੫॥
—ਓਅੰਕਾਰੁ, ਪੰ: ੯੩੬

ਵਾਤ

(੧) ਨਾਵ, ਪੁਲਿੰਗ, ਬਹੁ-ਵਚਨ (=ਵਾਜੇ) :
'ਵਾਤ' ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥੧੮॥੨॥੨੫॥
—ਸਿਰੀ ਰਾਗੁ ਮ: ੫, ਘਰੁ ੩, ਪੰ: ੭੩

(੨) ਨਾਂਵ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ (ਮੂੰਹ ਵਿਚ) :
ਜਿਨ੍ ਕਉ ਪੋਤੈ ਪੁੰਨੁ ਹੈ ਤਿਨ੍ 'ਵਾਤਿ' ਸਿਪੀਤੀ ॥੧੦॥
—ਰਾਮਕਲੀ ਕੀ ਵਾਰ ਮ: ੩, ਪੰ: ੯੫੧

(੩) ਨਾਵ, ਇਸਤ੍ਰੀ ਲਿੰਗ (ਖਬਰ) :
ਹਿਕਸੁ ਕੰਤੈ ਬਾਹਰੀ ਮੈਡੀ 'ਵਾਤ' ਨ ਪੁਛੈ ਕੋਇ ॥੧॥੩॥
—ਮਾਰੂ ਕੀ ਵਾਰ ਮ: ੫, ਪੰ: ੧੦੯੪

ਵਰ

(੧) ਵਰੁ—ਨਾਵ :
ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ 'ਵਰੁ' ਆਣਿ ਮਿਲਾਵੈ॥੧॥੪॥੨॥
—ਮਲਾਰ ਮ: ੧, ਪੰ: ੧੨੫੪

(੨) ਵਰਿ—ਵਰ ਕੇ (ਕ੍ਰਿਆ) :
ਹਰਿ 'ਵਰਿ' ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥੨॥
—ਮਲਾਰ ਮ: ੧, ਪੰ: ੧੨੫੪

(੩) ਵਰ—ਵਿਸੇਸਣ (=ਸ੍ਰੇਸਟ)
ਆਪਸ ਕਉ 'ਮੁਨਿ ਵਰ' ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥੧॥
—ਮਾਰੂ ਕਬੀਰ ਜੀ, ਪੰ. ੧੧੦੩



# ਪ੍ਰੋ: ਸਾਹਿਬ ਸਿੰਘ ਕ੍ਰਿਤ ਪੁਸਤਕਾਂ

| | | |
|---|---|---|
| ਆਦਿ ਬੀੜ ਬਾਰੇ (ਖੋਜ-ਪੂਰਤ ਪੁਸਤਕ) | ਸਜਿਲਦ | ੬.੦੦ |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ | ,, | ੫.੨੫ |
| ,, ,, ਸ੍ਰੀ ਗੁਰੂ ਅੰਗਦ ਸਾਹਿਬ | ਅਜਿਲਦ | ੦.੭੫ |
| ,, ,, ਸ੍ਰੀ ਗੁਰੂ ਅਮਰਦਾਸ ਜੀ | ,, | ੦.੭੫ |
| ,, ,, ਸ੍ਰੀ ਗੁਰੂ ਰਾਮਦਾਸ ਜੀ | ,, | ੦.੬੦ |
| ,, ,, ਸ੍ਰੀ ਗੁਰੂ ਅਰਜਨ ਦੇਵ ਜੀ | ,, | ੧.੨੦ |
| ,, ,, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ | ,, | ੧.੨੦ |
| ,, ,, ਸ੍ਰੀ ਗੁਰੂ ਹਰਿਰਾਇ ਜੀ, ਗੁਰੂ ਹਰਿਕ੍ਰਿਸਨ ਜੀ | ,, | ੦.੭੫ |
| ,, ,, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ | ,, | ੦.੬੦ |
| ,, ,, ਸ੍ਰੀ ਗੁਰੂ ਗੋਬਿੰਦ ਸਿੰਘ ਜੀ | ਸਜਿਲਦ | ੪.੫੦ |
| ,, ,, (ਪਾ: ੨ ਤੋਂ ਪਾ: ੯, ਇਕੋ ਜਿਲਦ ਵਿਚ) | ,, | ੭.੫੦ |
| ਬੁਰਾਈ ਦਾ ਟਾਕਰਾ (ਧਾਰਮਿਕ ਲੇਖ) | ,, | ੨.੫੦ |
| ਸਿਖੁ ਸਿਦਕ ਨ ਹਾਰੇ | ,, | ੨.੫੦ |
| ਸਰਬਤ ਦਾ ਭਲਾ | ,, | ੨.੫੦ |
| ਗੁਰਬਾਣੀ ਤੇ ਇਤਿਹਾਸ ਬਾਰੇ (ਕੁਝ ਹੋਰ ਧਾਰਮਿਕ ਲੇਖ) | ,, | ੨.੫੦ |
| ਧਰਮ ਤੇ ਸਦਾਚਾਰ | ,, | ੨.੫੦ |
| ਗੁਰਬਾਣੀ ਵਿਆਕਰਣ | ,, | ੮.੦੦ |
| ਭਗਤ ਬਾਣੀ ਸਟੀਕ (ਪੰਜ ਜਿਲਦਾਂ) | ,, | ੧੬.੫੦ |
| ਸਲੋਕ ਕਬੀਰ ਜੀ ਸਟੀਕ | ,, | ੩.੫੦ |
| ਸਲੋਕ ਫ਼ਰੀਦ ਜੀ ਸਟੀਕ ੨) | ,, | ੨.੫੦ |
| ਜਪੁਜੀ ਸਾਹਿਬ ਸਟੀਕ ੨) | | ੨.੫੦ |
| ਆਸਾ ਦੀ ਵਾਰ ਸਟੀਕ ੨) | ,, | ੨.੫੦ |
| ਜਾਪ ਸਾਹਿਬ, ਸਵਈਏ, ਚੌਪਈ ਸਟੀਕ ੨) | ,, | ੨.੫੦ |
| ਸੁਖਮਨੀ ਸਾਹਿਬ ਸਟੀਕ ੩॥) | ,, | ੪.੦੦ |
| ਸੱਤੇ ਬਲਵੰਡ ਦੀ ਵਾਰ ਸਟੀਕ | ,, | ੨.੦੦ |
| ਰਾਮਕਲੀ ਸਦ ਸਟੀਕ | ਅਜਿਲਦ | ੦.੭੫ |
| ਭਟਾਂ ਦੇ ਸਵਈਏ ਸਟੀਕ | ,, | ੩.੭੫ |
| ਸਲੋਕ ਗੁਰੂ ਅੰਗਦ ਸਾਹਿਬ ਸਟੀਕ | ,, | ...... |
| ਸਿਧ ਗੋਸਟਿ ਸਟੀਕ | ,, | ...... |
| ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਦਸ ਜਿਲਦਾਂ ਵਿਚ) | | ...... |